# ਇਤਿਹਾਸ
# ਸ੍ਰੀ ਗੁਰੂ ਗ੍ਰੰਥ ਸਾਹਿਬ

ਡਾ. ਰਤਨ ਸਿੰਘ ਜੱਗੀ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ITIHAS SRI GURU GRANTH SAHIB *(Punjabi)*

*by*

**DR. RATTAN SINGH JAGGI**
*M.A. (Pbi. & Hindi), J.D., Ph.D., D.Litt.*
*Punjabi Sahitya Shiromani*

Senior Fellow
Punjabi University, Patiala

ISBN 81-302-0166-6

2008
ਕਾਪੀਆਂ : 1100
ਕੀਮਤ : 200-00

ਡਾ. ਐਸ.ਐਸ. ਖਹਿਰਾ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪ੍ਰਕਾਸ਼ਿਤ ਕੀਤੀ
ਅਤੇ ਪਰਲ ਬੁਕਸ ਪ੍ਰਾਈਵੇਟ ਲਿਮਟਿਡ, ਪਟਿਆਲਾ ਵਿਖੇ ਛਪੀ

ਗੁਰੁਤਾ ਦਿਵਸ
ਦੀ
ਤੀਜੀ ਸ਼ਤਾਬਦੀ
ਦੀ ਸ਼ੋਭਾਸ਼ਾਲੀ ਸਮ੍ਰਿਤੀ
ਨੂੰ

# ਦੋ ਸ਼ਬਦ

ਸ੍ਰੀ ਗੁਰੂ ਗ੍ਰੰਥ ਸਾਹਿਬ ਸਰਬੋਤਮ ਧਰਮ-ਗ੍ਰੰਥ ਹੈ। ਇਹ ਮਜ਼੍ਹਬਾਂ ਦੇ ਤਫ਼ਰਕਿਆਂ ਅਤੇ ਮਨੁੱਖ ਮਨੁੱਖ ਵਿਚਕਾਰ ਵਿਥਾਂ ਪਾਉਣ ਵਾਲੀਆਂ ਭਾਵਨਾਵਾਂ ਤੋਂ ਮੁਕਤ ਸਮੁੱਚੀ ਮਨੁੱਖਤਾ ਦੀ ਸਰਬ-ਸਾਂਝੀ ਵਿਰਾਸਤ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਕੀਤੇ ਇਸ ਗ੍ਰੰਥ ਸਾਹਿਬ ਦੇ ਸੰਪਾਦਨ ਕਾਰਜ ਨੇ ਇਕ ਪਾਸੇ ਸਮੁੱਚੀ ਮਾਨਵਤਾ ਨੂੰ ਇਕ ਨਵੀਂ ਸੇਧ ਦਿੱਤੀ ਅਤੇ ਦੂਜੇ ਪਾਸੇ ਤੰਗਨਜ਼ਰੀ ਤੋਂ ਉੱਚੇ ਉਠਣ ਲਈ ਧਾਰਮਿਕ ਸੰਵਾਦ ਦਾ ਆਰੰਭ ਕੀਤਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਬਾਣੀ ਦੇ ਇਕਤ੍ਰ ਕਰਨ ਦਾ ਕੰਮ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਹੀ ਸ਼ੁਰੂ ਹੋ ਗਿਆ ਸੀ। ਉਹ ਬਾਣੀ ਉਤਰੋਤਰ ਗੁਰੂ ਸਾਹਿਬਾਨ ਦੁਆਰਾ ਸ੍ਰੀ ਗੁਰੂ ਅਰਜਨ ਦੇਵ ਜੀ ਤਕ ਪਹੁੰਚੀ ਅਤੇ ਗੁਰੂ ਜੀ ਨੇ ਇਸ ਦੇ ਸੰਪਾਦਨ ਦਾ ਮਹਾਨ ਕਾਰਜ ਸੰਨ 1604 ਈ. ਵਿਚ ਸੰਪੰਨ ਕੀਤਾ। ਭਾਈ ਗੁਰਦਾਸ ਜੀ ਨੇ ਲਿਖਾਰੀ ਦੀ ਸੇਵਾ ਨਿਭਾਈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਨ 1706 ਈ. ਵਿਚ ਗ੍ਰੰਥ ਸਾਹਿਬ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਸ਼ਾਮਲ ਕਰਕੇ ਇਸ ਨੂੰ ਅੰਤਿਮ ਰੂਪ ਦਿੱਤਾ। ਲਿਖਾਰੀ ਦੀ ਭੂਮਿਕਾ ਭਾਈ ਮਨੀ ਸਿੰਘ ਜੀ ਨੇ ਨਿਭਾਈ। ਗ੍ਰੰਥ ਸਾਹਿਬ ਦੇ ਇਸ ਸਰੂਪ ਨੂੰ ਦਸਮ ਗੁਰੂ ਸਾਹਿਬ ਨੇ 1708 ਈ. ਵਿਚ ਆਪਣੀ ਸੰਸਾਰਿਕ ਲੀਲਾ ਸਮਾਪਤ ਕਰਨ ਤੋਂ ਪਹਿਲਾਂ ਗੁਰੂਤਾ ਪ੍ਰਦਾਨ ਕੀਤੀ। ਇਸ ਤਰ੍ਹਾਂ ਸ਼ਰੀਰੀ ਗੁਰੂ ਪ੍ਰੰਪਰਾ ਸ਼ਬਦ-ਗੁਰੂ ਵਿਚ ਰੂਪਾਇਤ ਹੋ ਗਈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤਾਂ ਦੀ ਬਾਣੀ ਨੂੰ ਸ਼ਾਮਲ ਕਰਕੇ ਗੁਰੂ ਅਰਜਨ ਦੇਵ ਜੀ ਨੇ ਇਕ-ਸਮਾਨ ਸੋਚ ਵਾਲੇ ਧਰਮ-ਸਾਧਕਾਂ ਦੀਆਂ ਭਾਵਨਾਵਾਂ ਅਤੇ ਸੰਵੇਦਨਾਵਾਂ ਨੂੰ ਸਮਨਵਿਤ ਰੂਪ ਪ੍ਰਦਾਨ ਕੀਤਾ। ਭਾਸ਼ਾਈ ਦ੍ਰਿਸ਼ਟੀ ਤੋਂ ਇਸ ਗ੍ਰੰਥ ਦੀ ਭਾਸ਼ਾ ਤਦਵਕਤੀ ਧਾਰਮਿਕ ਸੰਪਰਕ ਭਾਸ਼ਾ ਸੀ ਜਿਸ ਵਿਚ ਵਿਭਿੰਨ ਭਾਸ਼ਾਵਾਂ ਦਾ ਮਿਸ਼ਰਣ ਮਿਲਦਾ ਹੈ। ਸੰਪਰਕ ਭਾਸ਼ੀ ਬਾਣੀਆਂ ਨੂੰ ਗੁਰਮੁਖੀ ਲਿਪੀ ਵਿਚ ਲਿਖ ਕੇ ਗੁਰਸਿੱਖੀ ਨੂੰ ਵਿਵਸਥਿਤ ਰੂਪ ਦਿੱਤਾ ਗਿਆ।

ਇਸ ਗ੍ਰੰਥ ਦੀ ਬਾਣੀ ਵਿਚ ਅਧਿਆਤਮਿਕਤਾ ਦੇ ਨਾਲ-ਨਾਲ ਸਮਾਜਿਕ ਜਾਗਰੂਕਤਾ ਅਤੇ ਰਾਜਨੈਤਿਕ ਚੇਤਨਾ ਨੂੰ ਵੀ ਦਰਸਾਇਆ ਗਿਆ। ਸਮੁੱਚੇ ਤੌਰ ਤੇ ਇਸ ਗ੍ਰੰਥ ਵਿਚ ਇਕ ਪਾਸੇ ਧਰਮ ਦੇ ਵਿਆਪਕ ਅਤੇ ਉਦਾਰ ਦ੍ਰਿਸ਼ਟੀਕੋਣ ਦਾ ਪ੍ਰਗਟਾਵਾ ਹੋਇਆ ਹੈ ਅਤੇ ਦੂਜੇ ਪਾਸੇ ਸਿੱਖ ਧਰਮ ਦੀ ਨਿਵੇਕਲੀ ਹੋਂਦ ਦੀ ਸਥਾਪਨਾ ਕੀਤੀ ਗਈ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੁਤਾ ਪ੍ਰਦਾਨ ਕੀਤੇ ਜਾਣ ਦੀ ਤੀਜੀ ਸ਼ਤਾਬਦੀ ਦੇ ਸ਼ੁਭ ਅਵਸਰ ਤੇ ਪੰਜਾਬੀ ਯੂਨੀਵਰਸਿਟੀ ਵੱਲੋਂ ਕੁੱਝ ਪੁਸਤਕਾਂ ਪ੍ਰਕਾਸ਼ਿਤ ਕਰਨ ਦੀ ਵਿਵਸਥਾ ਕੀਤੀ ਗਈ ਹੈ। ਉਸ ਲੜੀ ਦੀ ਇਹ ਪਹਿਲੀ ਪੁਸਤਕ ਹੈ ਜਿਸ ਵਿਚ ਡਾ. ਰਤਨ ਸਿੰਘ ਜੱਗੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਇਕਤ੍ਰ ਹੋਣ ਤੋਂ ਲੈ ਕੇ ਗੁਰੁਤਾ ਪ੍ਰਾਪਤੀ ਤੱਕ ਦੇ ਇਤਿਹਾਸ ਦੇ ਵੱਖ-ਵੱਖ ਪੱਖਾਂ ਨੂੰ ਸਮੇਟਣ ਦਾ ਯਤਨ ਕੀਤਾ ਹੈ। ਆਸ ਹੈ ਸਾਡੇ ਇਸ ਪ੍ਰਕਾਸ਼ਨ ਨੂੰ ਗੁਣੀ-ਜਨ ਪਸੰਦ ਕਰਨਗੇ।

ਪੰਜਾਬੀ ਯੂਨੀਵਰਸਿਟੀ, ਪਟਿਆਲਾ

**ਡਾ. ਜਸਪਾਲ ਸਿੰਘ**
ਵਾਈਸ ਚਾਂਸਲਰ

# ਪ੍ਰਸਤਾਵਨਾ

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਆਤਮਿਕ ਆਨੰਦ ਪ੍ਰਦਾਨ ਕਰਨ ਵਾਲੇ ਅੰਮ੍ਰਿਤਮਈ ਬਚਨਾਂ ਦਾ ਮਹਿਮਾਮਈ ਸੰਕਲਨ ਹੈ। ਭਾਰਤੀ ਸੰਸਕ੍ਰਿਤੀ ਦਾ ਇਹ ਗੌਰਵ-ਗ੍ਰੰਥ ਹੈ। ਇਹ ਇਕ ਸਰਬ-ਸਾਂਝਾ ਗ੍ਰੰਥ ਹੈ ਜਿਸ ਵਿਚ ਸਿਰਫ਼ ਕਿਸੇ ਇਕ ਫ਼ਿਰਕੇ, ਧਰਮ, ਸੰਸਥਾ ਜਾਂ ਸਾਧਨਾ ਸੰਬੰਧੀ ਸ਼ੁਭ ਬਚਨ ਦਰਜ ਨਹੀਂ ਹੋਏ, ਸਗੋਂ ਮਨੁੱਖਤਾ ਦੇ ਕਲਿਆਣ ਲਈ ਹਰ ਉਸ ਧਰਮ-ਸਾਧਕ ਦੀ ਬਾਣੀ ਨੂੰ, ਬਿਨਾ ਮਜ਼੍ਹਬੋਮਿਲਤ, ਸੰਪ੍ਰਦਾਇਕ ਵਿਥ-ਵਿਤਕਰੇ ਦੇ ਸਥਾਨ ਦਿੱਤਾ ਗਿਆ ਹੈ ਜੋ ਸੰਸਾਰਿਕਤਾ ਵਿਚ ਗ੍ਰਸੇ ਮਨੁੱਖ ਨੂੰ ਮੰਗਲਮਈ ਸੰਦੇਸ਼ ਦੇ ਕੇ ਪਰਮ ਆਨੰਦ ਦੀ ਪ੍ਰਾਪਤੀ ਲਈ ਪ੍ਰੇਰਿਤ ਕਰ ਸਕੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਇਕ ਅਜਿਹਾ ਪ੍ਰਮਾਣਿਕ ਗ੍ਰੰਥ ਹੈ ਜਿਸ ਵਿਚਲੀ ਬਾਣੀ ਰਚੈਤਾ ਗੁਰੂ ਸਾਹਿਬਾਨ ਨੇ ਖ਼ੁਦ ਹੀ ਸੰਭਾਲੀ ਰਖੀ ਅਤੇ ਸੰਕਲਿਤ ਕਰਨ ਦਾ ਕੰਮ ਵੀ ਪੰਜਵੇਂ ਗੁਰੂ ਸਾਹਿਬ ਨੇ ਆਪ ਸੰਪੰਨ ਕੀਤਾ। ਇਸ ਨੂੰ ਅੰਤਿਮ ਰੂਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਿੱਤਾ। ਇਸ ਕਰਕੇ ਇਸ ਦਾ ਸਰੂਪ ਰਲਿਆਂ ਅਤੇ ਸ਼ੰਕਾਵਾਂ ਤੋਂ ਮੁਕਤ ਹੈ। ਇਸ ਵਿਚ ਦਰਜ ਕਥਨਾਂ, ਉਪਦੇਸ਼ਾਂ ਅਤੇ ਸਥਾਪਨਾਵਾਂ ਦਾ ਉਦੋਂ ਹੀ ਮਹੱਤਵ ਨਹੀਂ ਸੀ ਸਗੋਂ ਅਜ ਵੀ ਇਸ ਦੀ ਪ੍ਰਸੰਗਿਕਤਾ ਪਹਿਲਾਂ ਵਾਂਗ ਬਣੀ ਹੋਈ ਹੈ ਅਤੇ ਉਦੋਂ ਤਕ ਬਣੀ ਰਹੇਗੀ ਜਦੋਂ ਤਕ ਮਨੁੱਖ ਨੂੰ ਸਦਾਚਾਰੀ ਬਣਾਉਣ ਦੀ ਲੋੜ ਰਹੇਗੀ। ਕਿਉਂਕਿ ਇਸ ਗ੍ਰੰਥ ਦੀ ਬਾਣੀ ਸਮਝਣ ਨਾਲ ਸਾਡੇ ਚਿੰਤਨ ਵਿਚ, ਆਚਰਣ ਵਿਚ, ਸਮਾਜਿਕ ਵਿਵਹਾਰ ਵਿਚ ਸਥਿਰਤਾ ਆਉਂਦੀ ਹੈ, ਇਸ ਕਰਕੇ ਇਸ ਦੀ ਪ੍ਰਸੰਗਿਕਤਾ ਯੁਗਾਂਤਰਮੁਖੀ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਿੱਖ ਧਰਮ ਨੂੰ ਵਿਵਸਥਿਤ ਰੂਪ ਪ੍ਰਦਾਨ ਕਰਨ ਲਈ ਜੋ ਮਹਾਨ ਕੰਮ ਕੀਤੇ, ਉਨ੍ਹਾਂ ਵਿਚੋਂ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਇਕ ਇਤਿਹਾਸਿਕ ਦੇਨ ਹੈ। ਇਹ ਭਾਰਤ ਦੇ ਅਧਿਆਤਮਿਕ ਸਾਹਿਤ ਦੀ ਇਕ ਅਦੁੱਤੀ ਉਪਲਬਧੀ ਹੈ ਕਿਉਂਕਿ ਇਸ ਵਿਚ ਪੰਜ-ਛੇ ਸੌ ਵਰ੍ਹਿਆਂ ਵਿਚ ਵਿਚਰੇ ਧਰਮ-ਸਾਧਕਾਂ ਦੇ ਅਨੁਭਵ ਉਨ੍ਹਾਂ ਦੇ ਆਪਣੇ ਹੀ ਬੋਲਾਂ ਰਾਹੀਂ ਪ੍ਰਮਾਣਿਕ ਰੂਪ ਵਿਚ ਸੰਕਲਿਤ ਹਨ। ਇਸ ਦੇ ਬਾਣੀਕਾਰਾਂ ਨੇ ਭਾਰਤੀ ਸਭਿਆਚਾਰ, ਧਾਰਮਿਕ ਮਾਨਤਾਵਾਂ, ਨਵੀਨ ਯੁਗ-ਬੋਧ, ਸਰਬ-

ਸਾਂਝੀਵਾਲਤਾ, ਮਾਨਵ-ਕਲਿਆਣ, ਭਗਤੀ-ਭਾਵਨਾ, ਨਾਮ-ਸਾਧਨਾ ਆਦਿ ਮਹੱਤਵਪੂਰਣ ਪੱਖਾਂ ਉਤੇ ਝਾਤ ਪਾਈ ਹੈ। ਇਹ ਗ੍ਰੰਥ ਭਾਵਨਾਤਮਕ ਏਕਤਾ ਦਾ ਨਿਰਮਲ ਮਾਨਸਰੋਵਰ ਹੈ।

ਸਾਹਿਤਿਕ ਖੇਤਰ ਵਿਚ ਇਸ ਦਾ ਵਿਸ਼ੇਸ਼ ਮਹੱਤਵ ਹੈ ਕਿਉਂਕਿ ਇਸ ਵਿਚ ਅਨੇਕ ਪਰੰਪਰਾਗਤ ਕਾਵਿ-ਰੂਪਾਂ, ਬਿੰਬਾਂ, ਪ੍ਰਤੀਕਾਂ, ਕਾਵਿ-ਸ਼ੈਲੀਆਂ ਰਾਹੀਂ ਪੰਜਾਬੀ ਕਾਵਿ ਦਾ ਵਿਕਾਸ-ਕ੍ਰਮ ਨਿਸਚਿਤ ਹੁੰਦਾ ਹੈ। ਇਸ ਦੀ ਭਾਸ਼ਾ, ਭਾਸ਼ਾਈ ਤੰਗਨਜ਼ਰੀ ਤੋਂ ਉੱਚੀ ਉਠ ਕੇ ਭਾਵ-ਸੰਚਾਰ ਦੇ ਸਰਬ-ਗ੍ਰਾਹੀ ਸਾਧਨ ਵਜੋਂ ਨਿਭੀ ਹੈ। ਸੰਗੀਤ ਦਾ ਬੰਧਨ ਇਸ ਵਿਚਲੀ ਭਾਵ-ਸਾਮਗ੍ਰੀ ਨੂੰ ਮਨੁੱਖ-ਮਨ ਨਾਲ ਇਕਸੁਰ ਕਰਦਾ ਹੈ। ਭਾਰਤੀ ਅਤੇ ਦੇਸੀ ਰਾਗਾਂ ਦੀ ਵਰਤੋਂ ਤੋਂ ਇਲਾਵਾ ਕਈ ਸੰਗੀਤ ਪਰੰਪਰਾਵਾਂ ਦਾ ਸੁਮੇਲ ਅਤੇ ਭਿੰਨ-ਭਿੰਨ ਰਾਗਾਂ ਦੀਆਂ ਧੁਨੀਆਂ ਦੇ ਮਿਸ਼ਰਣ ਤੋਂ ਨਵੇਂ ਰਾਗਾਂ ਦਾ ਵਿਧਾਨ ਇਸ ਗ੍ਰੰਥ ਦੀਆਂ ਸੰਗੀਤਕ ਪ੍ਰਾਪਤੀਆਂ ਹਨ। ਸਮੁੱਚੇ ਤੌਰ 'ਤੇ ਇਸ ਦਾ ਕਲਾ-ਪਖ ਸ਼ਾਸਤ੍ਰ ਅਨੁਰੂਪੀ ਨਹੀਂ, ਲੋਕ-ਮਾਰਗੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਗੁਰੂ ਦਾ ਸਰੂਪ ਇਸ ਤਰ੍ਹਾਂ ਸਮਾਇਆ ਹੋਇਆ ਹੈ, ਜਿਵੇਂ ਫੁਲ ਵਿਚ ਸੁਗੰਧ ਸਮਾਈ ਹੁੰਦੀ ਹੈ। ਗੁਰੂ ਅਤੇ ਗੁਰੂ ਸ਼ਬਦ ਜਾਂ ਬਾਣੀ ਅਭਿੰਨ ਹੋਣ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਤੋਂ ਬਾਦ ਸ਼ਰੀਰਧਾਰੀ ਗੁਰੂ ਪਰੰਪਰਾ ਖ਼ਤਮ ਕਰਕੇ ਸ਼ਬਦ ਨੂੰ ਗੁਰੂ-ਪਦ ਪ੍ਰਦਾਨ ਕੀਤਾ ਜੋ ਦਸਾਂ ਗੁਰੂਆਂ ਦਾ ਪ੍ਰਤਿਨਿਧ ਰੂਪ ਹੈ। ਸ਼ਬਦ ਨੂੰ ਗੁਰੂ ਪਦ ਪ੍ਰਦਾਨ ਕੀਤੇ ਜਾਣ ਦੀ ਘਟਨਾ ਧਰਮਾਂ ਦੇ ਇਤਿਹਾਸ ਵਿਚ ਵਿਚਾਰਿਕ ਕ੍ਰਾਂਤੀ ਦੀ ਲਖਾਇਕ ਹੈ।

ਹੱਥਲੀ ਪੁਸਤਕ ਵਿਚ ਇਸ ਮਹਾਨ ਗ੍ਰੰਥ ਦੇ ਸੰਪਾਦਨ ਦੇ ਇਤਿਹਾਸ ਦੀ ਗੱਲ ਕਰਦਿਆਂ ਇਸ ਵਿਚ ਦਰਜ ਬਾਣੀ ਦਾ ਸਰਵੇਖਣ ਵੀ ਕੀਤਾ ਹੈ, ਤਾਂ ਜੋ ਗੁਰੁਤਾ ਦੀ ਤੀਜੀ ਸ਼ਤਾਬਦੀ ਦੇ ਸ਼ੁਭ ਅਵਸਰ ਤੇ ਪਾਠਕਾਂ ਸਾਹਮਣੇ ਤੱਥਕ ਸਮਾਗ੍ਰੀ ਪੇਸ਼ ਕੀਤੀ ਜਾ ਸਕੇ।

ਉਮੀਦ ਹੈ ਸੂਝਵਾਨ ਪਾਠਕਾਂ ਨੂੰ ਇਹ ਯਤਨ ਉਪਯੋਗੀ ਪ੍ਰਤੀਤ ਹੋਵੇਗਾ।

**ਰਤਨ ਸਿੰਘ ਜੱਗੀ**

# ਵਿਸ਼ੇ ਸੂਚੀ

1

# ਬਾਣੀ ਸੰਕਲਨ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਦਾ ਆਪਣਾ ਹੀ ਇਤਿਹਾਸ ਹੈ। ਇਸ ਸੰਬੰਧ ਵਿਚ ਸਭ ਤੋਂ ਪਹਿਲਾਂ ਸੰਪਾਦਨ ਦੀ ਪੂਰਬਲੀ ਅਵਸਥਾ ਨੂੰ ਵਿਚਾਰਨਾ ਉਚਿਤ ਹੋਵੇਗਾ। ਇਸ ਦਾ ਸੰਬੰਧ ਬਾਣੀ ਨੂੰ ਰਚਣ, ਲਿਖਣ ਅਤੇ ਇਕਤਰ ਕਰਨ ਨਾਲ ਹੈ। ਬਾਣੀ ਕਦ ਤੋਂ ਲਿਖਣੀ ਸ਼ੁਰੂ ਹੋਈ ਅਤੇ ਕਿਵੇਂ ਇਕੱਠੀ ਕੀਤੀ ਗਈ? ਇਨ੍ਹਾਂ ਪ੍ਰਸ਼ਨਾਂ ਦਾ ਉਤਰ, ਇਤਿਹਾਸਿਕ ਦਸਤਾਵੇਜ਼ਾਂ ਅਤੇ ਸਪੱਸ਼ਟ ਪ੍ਰਮਾਣਾਂ ਦੇ ਅਭਾਵ ਵਿਚ ਦੇ ਸਕਣਾ ਭਾਵੇਂ ਸਰਲ ਨਹੀਂ, ਪਰ ਫਿਰ ਵੀ ਕੁਝ ਕੁ ਸੰਬੰਧ-ਸੂਤਰਾਂ ਤੋਂ ਸੇਧ ਗ੍ਰਹਿਣ ਕੀਤੀ ਜਾ ਸਕਦੀ ਹੈ।

ਗੁਰਬਾਣੀ-ਰਚਨਾ ਦਾ ਆਰੰਭ ਗੁਰੂ ਨਾਨਕ ਦੇਵ ਜੀ ਦੀ ਬਾਣੀ ਤੋਂ ਹੋਇਆ ਸੀ। ਆਪ ਨੇ ਆਪਣੀ ਬਾਣੀ ਕਿਵੇਂ ਲਿਖੀ ਅਤੇ ਸੰਭਾਲੀ ? ਇਹ ਇਕ ਮਹੱਤਵਪੂਰਣ ਵਿਸ਼ਾ ਹੈ। ਖੇਦ ਦੀ ਗੱਲ ਹੈ ਕਿ ਗੁਰੂ ਜੀ ਦੀ ਕੋਈ ਵੀ ਸ੍ਵ-ਹੱਥ-ਲਿਖਤ ਜਾਂ ਹੋਰ ਕੋਈ ਪੁਰਾਤਨ ਦਸਤਾਵੇਜ਼ ਉਪਲਬਧ ਨਹੀਂ ਹੈ। ਇਸ ਲਈ ਇਹ ਕਹਿਣਾ ਕਠਿਨ ਹੈ ਕਿ ਆਪ ਕਿਹੜੀ ਲਿਪੀ ਵਿਚ ਲਿਖਦੇ ਸਨ। ਆਪ ਪੜ੍ਹੇ ਲਿਖੇ ਸਨ, ਇਸ ਵਿਚ ਕੋਈ ਸੰਦੇਹ ਨਹੀਂ। ਆਸਾ ਰਾਗ ਵਿਚ ਦਰਜ 'ਪਟੀ' ਨਾਂ ਦੀ ਬਾਣੀ ਤੋਂ ਭਲੀ-ਭਾਂਤ ਸਪੱਸ਼ਟ ਹੈ ਕਿ ਉਹ ਉਸ ਵਕਤ ਪੰਜਾਬ ਵਿਚ ਪ੍ਰਚਲਿਤ ਲਿਪੀ ਅਤੇ ਅੱਖਰਾਂ ਦੇ ਉਚਾਰਣ ਤੋਂ ਚੰਗੀ ਤਰ੍ਹਾਂ ਜਾਣੂ ਸਨ। 'ਪਟੀ' ਵਿਚ ਪ੍ਰਤਿਪਾਦਿਤ ਲਿਪੀ ਵਰਤਮਾਨ ਗੁਰਮੁਖੀ ਲਿਪੀ ਦਾ ਮੁੱਢਲਾ ਰੂਪ ਹੀ ਹੈ। ਇਸ ਬਾਣੀ ਉਪਰ ਅੰਕਿਤ 'ਪਟੀ ਲਿਖੀ' ਉਕਤੀ ਤੋਂ ਇਹ ਸਾਫ਼ ਜ਼ਾਹਿਰ ਹੈ ਕਿ ਇਹ ਬਾਣੀ ਗੁਰੂ ਜੀ ਨੇ ਲਿਖਤ ਰੂਪ ਵਿਚ ਰਚੀ ਸੀ।

ਅਗਲੀ ਵਿਚਾਰਨ ਵਾਲੀ ਗੱਲ ਇਹ ਹੈ ਕਿ ਗੁਰੂ ਜੀ ਨੇ ਸਾਰੀ ਬਾਣੀ ਆਪ ਹੀ ਲਿਖੀ ਸੀ ਜਾਂ ਲਿਖਾਰੀਆਂ ਨੇ ਵੀ ਇਸ ਵਿਚ ਯੋਗਦਾਨ ਪਾਇਆ ਸੀ ? ਇਸ ਗੱਲ ਦਾ ਉਤਰ ਇਤਿਹਾਸ ਦੀ ਕੁਖ ਵਿਚੋਂ ਲਭਣਾ ਪਵੇਗਾ। ਕੁਝ ਪੁਰਾਤਨ ਰਚਨਾਵਾਂ ਵਿਚ ਅਜਿਹੇ ਸੰਕੇਤ ਮਿਲਦੇ ਹਨ ਕਿ ਗੁਰੂ ਜੀ ਦੀ ਬਾਣੀ ਕੁਝ ਸਾਥੀ-ਸੇਵਕ ਨਾਲ ਨਾਲ ਲਿਖਦੇ ਜਾਂਦੇ ਸਨ। ਮੂਲ ਰੂਪ ਵਿਚ ਸੰਨ 1588 ਈ. ਦੀ ਲਿਖੀ 'ਪੁਰਾਤਨ ਜਨਮਸਾਖੀ' (ਸਾਖੀ 35) ਵਿਚ ਸੈਦਪੁਰ ਦੀ ਬੰਦ ਅੰਦਰ ਉਚਾਰੀ ਬਾਣੀ ਨੂੰ ਝਾੜੂ ਕਲਾਲ ਨੇ ਲਿਖਿਆ—*ਤਬ ਸੈਦਪੁਰ ਕਾ ਲੋਕ ਬਹੁਤ ਨਾਉਧਰੀਕੁ ਹੋਆ। ਤਬ ਝਾੜੂ ਕਲਾਲੁ ਬੰਦਿ*

*ਵਿਚਿ ਥਾ, ਉਨਿ ਲਿਖਿ ਲਇਆ।* ਸਾਖੀ ਨੰ. 43 ਵਿਚ ਦੱਖਣ ਦੀ ਉਦਾਸੀ ਵੇਲੇ ਅਨੁਭਵੀ ਸਰਵੇੜੇ ਨਾਲ ਸੰਵਾਦ ਕਰਦਿਆਂ ਗੁਰੂ ਜੀ ਨੇ ਜੋ ਬਾਣੀ (ਮਾਝ ਕੀ ਵਾਰ) ਉਚਾਰੀ ਸੀ, ਉਸ ਨੂੰ ਸੈਦੋ ਘੇਹੋ ਨੇ ਲਿਖਿਆ— *ਤਿਤੁ ਮਹਲਿ ਬਿਸਮਾਦ ਵਿਚਿ ਧਨਾਸਰੀ ਦੇਸਿ ਵਾਰ ਹੋਈ ਸੰਪੂਰਨੁ ਮਾਝ ਕੀ। ਤਦਹੂੰ ਸੈਦੋ ਘੇਹੋ ਲਿਖੀ ਸੰਪੂਰਨ ਪੜਣੀ।* ਸਾਖੀ ਅੰਕ 46 ਵਿਚ ਸਿੱਧਾਂ ਨਾਲ ਹੋਈ ਗੋਸ਼ਟਿ ਦੌਰਾਨ ਗੁਰੂ ਜੀ ਨੇ ਜੋ ਬਾਣੀ ਉਚਾਰੀ, ਉਸ ਨੂੰ ਵੀ ਸੈਦੋ ਘੇਹੋ ਨੇ ਲਿਖਿਆ—*ਗੋਸਟਿ ਮਛੰਦ੍ਰ ਨਾਲਿ ਸੰਪੂਰਨ ਹੋਈ। ਬਾਣੀ ਸੈਦੋ ਜਟ ਜਾਤ ਘੇਹੋ ਲਿਖੀ।* ਰਾਜੇ ਸ਼ਿਵਨਾਭ ਵਾਲੀ ਸਾਖੀ (ਨੰ.47) ਵਿਚਲੀ 'ਪ੍ਰਾਣ-ਸੰਗਲੀ' ਨੂੰ *ਸੈਦੋ ਥੈ ਸੰਪੂਰਣੁ ਥੀ* ਮੰਨਿਆ ਗਿਆ ਹੈ। ਉੱਤਰ-ਖੰਡ ਦੀ ਉਦਾਸੀ (ਸਾਖੀ ਨੰ. 49) ਵੇਲੇ ਗੁਰੂ ਜੀ ਨਾਲ ਹਸੂ ਲੁਹਾਰ ਅਤੇ ਸੀਹਾਂ ਛੀਂਬਾ ਨਾਂ ਦੇ ਸੇਵਕ ਸਨ। ਉਦੋਂ ਬ੍ਰਹਮਦਾਸ ਪੰਡਿਤ ਨੂੰ ਉਪਦੇਸ਼ ਦੇਣ ਦੇ ਪ੍ਰਕਰਣ ਵਿਚ ਗੁਰੂ ਜੀ ਨੇ 'ਮਲਾਰ ਰਾਗ ਕੀ ਵਾਰ' ਉਚਾਰੀ ਅਤੇ ਉਸ ਨੂੰ ਹਸੂ ਅਤੇ ਸੀਹੈ ਨੇ ਲਿਖਿਆ— *ਤਤੁ ਬਾਣੀ ਹਸੂ ਲੁਹਾਰ ਅਤੇ ਸੀਹੈ ਛੀਂਬੈ ਲਿਖੀ।* ਸਾਖੀ ਨੰ. 41 ਵਿਚ ਮਨਸੁਖ ਨਾਂ ਦੇ ਇਕ ਬਾਣੀਏ ਸੇਵਕ ਦੁਆਰਾ ਬਾਣੀ ਲਿਖਣ ਦਾ ਸੰਕੇਤ ਮਿਲਦਾ ਹੈ— *ਤੀਨ ਬਰਸ ਬਾਬੇ ਕੋਲ ਰਹਿਆ, ਫੇਰਿ ਬਾਬੇ ਵਿਦਿਆ ਕੀਤਾ। ਗੁਰੂ ਬਾਬੇ ਦੀ ਬਾਣੀ ਬਹੁਤੁ ਲਿਖੀਆਸੁ, ਪੋਥੀਆ ਲਿਖਿ ਲੀਤੀਓਸੁ।* ਇਸੇ ਤਰ੍ਹਾਂ 'ਸਿਧ ਗੋਸਟਿ' ਦੀ ਰਚਨਾ ਸਮੇਂ ਸਮੇਂ ਸਿੱਧਾਂ ਨਾਲ ਹੋਏ ਸੰਵਾਦਾਂ ਦੇ ਆਧਾਰ 'ਤੇ ਬਾਦ ਵਿਚ ਕੀਤੀ ਗਈ। ਇਸ ਵਿਚ ਦੋਹਾਂ ਧਿਰਾਂ ਦੇ ਦ੍ਰਿਸ਼ਟੀਕੋਣ ਨੂੰ ਟਿਕ ਕੇ ਪੇਸ਼ ਕੀਤਾ ਗਿਆ ਹੈ। ਸੰਭਵ ਹੈ ਕਿ ਇਸ ਨੂੰ ਗੁਰੂ ਜੀ ਨੇ ਆਪਣੇ ਹੱਥੀਂ ਲਿਖਿਆ ਹੋਵੇ।

ਇਥੇ ਇਹ ਤੱਥ ਵੀ ਸਪੱਸ਼ਟ ਕਰ ਦੇਣਾ ਉਚਿਤ ਹੋਵੇਗਾ ਕਿ ਗੁਰੂ ਜੀ ਬਾਣੀ ਦੇ ਲਿਖਣ ਉਤੇ ਬਹੁਤ ਬਲ ਦਿੰਦੇ ਸਨ ਕਿਉਂਕਿ ਉਨ੍ਹਾਂ ਦੀ ਮਾਨਤਾ ਸੀ ਕਿ ਲਿਖਣ ਤੋਂ ਬਿਨਾ ਬਾਣੀ ਵਿਚ ਸੁਰਤਿ ਦਾ ਟਿਕਣਾ ਸੰਭਵ ਨਹੀਂ ਹੋ ਸਕਦਾ— *ਲਿਖੇ ਬਾਝਹੁ ਸੁਰਤਿ ਨਾਹੀ ਬੋਲਿ ਬੋਲਿ ਗਵਾਈਐ।* (ਗੁ.ਗ੍ਰੰ.566)। ਇਥੇ ਹੀ ਬਸ ਨਹੀਂ, ਗੁਰੂ ਜੀ ਨੇ 'ਮਲਾਰ ਕੀ ਵਾਰ' ਵਿਚ ਬਾਣੀ ਨੂੰ ਲਿਖਣ ਵਾਲੇ ਲਿਖਾਰੀ, ਕਾਗਜ਼, ਕਲਮ, ਸਿਆਹੀ ਅਤੇ ਦਵਾਤ ਨੂੰ ਧੰਨ ਕਿਹਾ ਹੈ— *ਧੰਨੁ ਸੁ ਕਾਗਦੁ ਕਲਮ ਧੰਨੁ ਧਨੁ ਭਾਂਡਾ ਧਨੁ ਮਸੁ। ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ।* (ਗੁ.ਗ੍ਰੰ.1291)। ਇਨ੍ਹਾਂ ਤੱਥਾਂ ਤੋਂ ਸਪੱਸ਼ਟ ਹੈ ਕਿ ਗੁਰੂ ਨਾਨਕ ਦੇਵ ਜੀ ਆਪਣੀ ਬਾਣੀ ਖ਼ੁਦ ਲਿਖਦੇ ਸਨ ਅਤੇ ਲੋੜ ਤੇ ਸਥਿਤੀ ਅਨੁਸਾਰ ਆਪਣੇ ਸਾਥੀ ਸੇਵਕਾਂ ਤੋਂ ਵੀ ਨਾਲ ਨਾਲ ਆਪਣੀ ਬਾਣੀ ਲਿਖਵਾਉਂਦੇ ਜਾਂਦੇ ਸਨ। ਬਾਣੀ ਨੂੰ ਲਿਖਤ ਰੂਪ ਦੇਣਾ ਉਨ੍ਹਾਂ ਨੂੰ ਰੁਚੀਕਰ ਸੀ। ਇਸ ਲਈ ਬਾਣੀ ਦੇ ਨਾਲ ਨਾਲ ਉਤਾਰੇ ਕਰਨ ਦੀ ਪਿਰਤ ਵੀ ਉਦੋਂ ਪੈ ਚੁਕੀ ਸੀ।

ਰਹੀ ਗੱਲ ਆਪ ਸੰਭਾਲਣ ਦੀ, ਇਸ ਦੀ ਪੁਸ਼ਟੀ ਭਾਈ ਗੁਰਦਾਸ ਦੀ ਪਹਿਲੀ ਵਾਰ (ਪਉੜੀ 33) ਦੀ ਇਕ ਤੁਕ — *ਪੁਛਨਿ ਖੋਲ੍ਹ ਕਿਤਾਬ ਨੂੰ ਹਿੰਦੂ ਵਡਾ ਕੇ*

*ਮੁਸਲਮਾਨੋਈ*— ਤੋਂ ਹੋ ਜਾਂਦੀ ਹੈ ਕਿ ਗੁਰੂ ਜੀ ਆਪਣੀ ਬਾਣੀ ਆਪਣੇ ਕੋਲ ਇਕ ਬਸਤੇ ਵਿਚ ਸੰਭਾਲ ਕੇ ਰਖਦੇ ਜਾਂਦੇ ਸਨ। ਇਸ ਤੋਂ ਇਲਾਵਾ, 'ਪੁਰਾਤਨ ਜਨਮਸਾਖੀ' (ਸਾਖੀ 57) ਵਿਚ ਗੁਰੂ ਅੰਗਦ ਦੇਵ ਜੀ ਨੂੰ ਗੁਰੂ ਨਾਨਕ ਦੇਵ ਜੀ ਨੇ ਗੁਰ-ਗੱਦੀ ਪ੍ਰਦਾਨ ਕਰਨ ਵੇਲੇ ਬਾਣੀ ਦੀ ਇਕ ਪੋਥੀ ਵੀ ਦਿੱਤੀ ਸੀ— *ਸੋ ਪੋਥੀ ਜੁਬਾਨਿ ਗੁਰੂ ਅੰਗਦ ਜੋਗ ਮਿਲੀ*। ਗੁਰੂ ਅੰਗਦ ਦੇਵ ਜੀ ਨੂੰ ਪ੍ਰਾਪਤ ਹੋਈ ਇਹ ਪੋਥੀ ਕੀ ਗੁਰੂ ਸਾਹਿਬ ਦੇ ਆਪਣੇ ਹੱਥ ਨਾਲ ਲਿਖੀ ਸੀ ਜਾਂ ਲਿਖਾਰੀਆਂ ਦੁਆਰਾ ਤਿਆਰ ਕੀਤਾ ਬਾਣੀ-ਸੰਕਲਨ ਸੀ? ਇਸ ਬਾਰੇ ਇਤਿਹਾਸ ਚੁਪ ਹੈ। ਪਰ ਇਤਨਾ ਸਪੱਸ਼ਟ ਹੈ ਕਿ ਗੁਰੂ ਅੰਗਦ ਦੇਵ ਜੀ ਪਾਸ ਗੁਰੂ ਨਾਨਕ ਦੇਵ ਜੀ ਦੀ ਬਾਣੀ ਨਿਸਚੇ ਹੀ ਸੰਭਾਲੀ ਹੋਈ ਸੀ। ਉਦੋਂ ਬਾਣੀ ਨੂੰ ਲਿਖਣ ਪ੍ਰਤਿ ਲੋਕਾਂ ਦਾ ਇਤਨਾ ਰੁਝਾਨ ਹੋ ਗਿਆ ਸੀ ਕਿ ਕਈਆਂ ਨੇ ਇਸ ਨੂੰ ਕਮਾਈ ਦਾ ਸਾਧਨ ਬਣਾਉਣੋ ਵੀ ਸੰਕੋਚ ਨ ਕੀਤਾ। ਅਜਿਹੇ ਲਿਖਾਰੀਆਂ ਨੂੰ ਗੁਰੂ ਨਾਨਕ ਦੇਵ ਜੀ ਨੇ ਤਾੜਨਾ ਕਰਦਿਆਂ ਕਿਹਾ ਹੈ— *ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ*। (ਗੁ ਗ੍ਰੰ. 1245)। 'ਮਿਹਰਬਾਨ ਜਨਮਸਾਖੀ' (ਪੰਨੇ 184-185) ਅਨੁਸਾਰ ਗੁਰੂ ਅੰਗਦ ਦੇਵ ਜੀ ਨੇ ਜਪੁਜੀ ਲਈ ਜੋ ਸ਼ਬਦ/ਪਉੜੀਆਂ ਚੁਣੀਆਂ, ਉਹ ਲਿਖਤ ਬਾਣੀ ਵਿਚੋਂ ਹੀ ਚੁਣੀਆਂ ਸਨ।

ਗੁਰੂ ਅੰਗਦ ਦੇਵ ਜੀ ਨੇ ਖ਼ੁਦ ਬਹੁਤ ਥੋੜੀ ਬਾਣੀ ਰਚੀ ਕਿਉਂਕਿ ਉਹ ਆਪਣੀ ਬਾਣੀ ਰਾਹੀਂ ਉਨ੍ਹਾਂ ਸਿੱਖ ਸੇਵਕਾਂ ਨੂੰ ਉਪਦੇਸ਼ ਕਰਨਾ ਉਚਿਤ ਨਹੀਂ ਸਮਝਦੇ ਸਨ, ਜਿਨ੍ਹਾਂ ਦੇ ਗੁਰੂ, ਗੁਰੂ ਨਾਨਕ ਦੇਵ ਜੀ ਸਨ, ਉਨ੍ਹਾਂ ਦੀ ਚਰਨ-ਸ਼ਰਣ ਵਿਚ ਰਹਿਣ ਕਰਕੇ ਉਹ ਵੀ ਮਹਾਨ ਹੋ ਗਏ ਸਨ— *ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ*। (ਗੁ.ਗ੍ਰੰ. 150)। ਪਰ ਇਕ ਗੱਲ ਬੜੀ ਸਪੱਸ਼ਟ ਹੈ ਕਿ ਗੁਰੂ ਅੰਗਦ ਦੇਵ ਜੀ ਨੇ ਉਸ ਵਕਤ ਪ੍ਰਚਲਿਤ 'ਪਟੀ' ਵਾਲੀ ਲਿਪੀ ਵਿਚ ਸੁਧਾਰ ਕਰਕੇ ਵਰਤਮਾਨ 'ਗੁਰਮੁਖੀ' ਰੂਪ ਦਿੱਤਾ। ਲਿਪੀ ਨੂੰ ਸੰਸ਼ੋਧਿਤ ਕਰਨ ਪਿਛੇ ਬਾਣੀ ਦੇ ਉਤਾਰੇ ਕਰਵਾ ਕੇ ਸਿੱਖ ਸੇਵਕਾਂ ਵਿਚ ਵੰਡਣ ਦੀ ਬਿਰਤੀ ਕੰਮ ਕਰ ਰਹੀ ਪ੍ਰਤੀਤ ਹੁੰਦੀ ਹੈ।

ਗੁਰੂ ਅੰਗਦ ਦੇਵ ਜੀ ਨੇ ਆਪਣੀ ਬਾਣੀ (ਕੁਲ 63 ਸ਼ਲੋਕ) ਸਮੇਤ ਗੁਰੂ ਨਾਨਕ ਦੇਵ ਜੀ ਤੋਂ ਪ੍ਰਾਪਤ ਹੋਈ ਬਾਣੀ ਗੁਰੂ ਅਮਰ ਦਾਸ ਜੀ ਨੂੰ ਅਰਪਿਤ ਕਰ ਦਿੱਤੀ। ਇਸ ਬਾਣੀ ਦੇ ਗੁਰੂ ਅਮਰ ਦਾਸ ਜੀ ਪਾਸ ਸੁਰਖਿਅਤ ਹੋਣ ਦੀ ਪੁਸ਼ਟੀ ਇਸ ਤੱਥ ਤੋਂ ਵੀ ਹੋ ਜਾਂਦੀ ਹੈ ਕਿ ਗੁਰੂ ਅਮਰ ਦਾਸ ਜੀ ਦੀ ਬਾਣੀ ਉਤੇ ਗੁਰੂ ਨਾਨਕ ਬਾਣੀ ਦਾ ਬਹੁਤ ਅਧਿਕ ਪ੍ਰਭਾਵ ਹੈ। ਇਸੇ ਕਰਕੇ ਗੁਰਬਾਣੀ ਦਾ ਗੰਭੀਰ ਅਧਿਐਨ ਕਰਨ ਵਾਲਿਆਂ ਨੇ ਗੁਰੂ ਅਮਰ ਦਾਸ ਜੀ ਦੀ ਬਾਣੀ ਵਿਚ ਗੁਰੂ ਨਾਨਕ ਬਾਣੀ ਦਾ ਪੁਨਰ-ਸਿਰਜਨ ਹੋਇਆ ਮੰਨਿਆ ਹੈ। ਉਹ ਗੁਰੂ ਨਾਨਕ ਬਾਣੀ ਨੂੰ 'ਸਚੀ ਬਾਣੀ' ਮੰਨ ਕੇ ਉਸ ਦੇ ਗਾਉਣ ਉਤੇ ਬਹੁਤ ਬਲ ਦਿੰਦੇ ਸਨ— *ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ*

*ਸਚੀ ਬਾਣੀ। ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ*। (ਗੁ.ਗ੍ਰੰ.920)। ਉਹ ਬਾਣੀ ਨੂੰ ਨਿਰੰਕਾਰ ਦੇ ਬੋਲ (*ਧੁਰ ਕੀ ਬਾਣੀ*) ਸਮਝ ਕੇ, ਉਸ ਨੂੰ ਅਤੁੱਲ ਮੰਨਦੇ ਸਨ— *ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ*। (ਗੁ.ਗ੍ਰੰ.515)।

ਸਾਫ਼ ਹੈ ਕਿ ਗੁਰੂ ਅਮਰ ਦਾਸ ਜੀ ਦੇ ਮਨ ਵਿਚ ਗੁਰਬਾਣੀ ਪ੍ਰਤਿ ਅਸੀਮ ਆਦਰ ਸੀ। ਆਪ ਨੇ ਧਰਮ ਪ੍ਰਚਾਰ ਲਈ 22 ਮੰਜੀਆਂ ਦੀ ਸਥਾਪਨਾ ਕਰਕੇ ਉਥੇ ਗੁਰਮਤਿ ਪ੍ਰਚਾਰ ਦਾ ਪ੍ਰਵਾਹ ਚਲਾਇਆ ਅਤੇ ਗੁਰਬਾਣੀ ਦੀਆਂ ਅਨੇਕ ਪੋਥੀਆਂ, ਗੁਟਕੇ ਲਿਖਵਾ ਕੇ ਉਥੇ ਅਨੁਯਾਈਆਂ ਪਾਸ ਗੁਰਬਾਣੀ ਦਾ ਸੰਦੇਸ਼ ਪਹੁੰਚਾਇਆ। ਇਨ੍ਹਾਂ ਪ੍ਰਚਾਰ ਕੇਂਦਰਾਂ ਦੀ ਲੋੜ ਨੂੰ ਪੂਰਾ ਕਰਨ ਲਈ ਗੁਰੂ ਅਮਰ ਦਾਸ ਜੀ ਦੇ ਦਰਬਾਰ ਵਿਚ ਕਈ ਲਿਖਾਰੀ ਮੌਜੂਦ ਸਨ। ਇਹ ਗੱਲ ਇਸ ਤੱਥ ਤੋਂ ਵੀ ਸਿਧ ਹੋ ਜਾਂਦੀ ਹੈ ਕਿ 'ਬਾਬੇ ਮੋਹਨ ਵਾਲੀਆਂ ਪੋਥੀਆਂ' ਜੋ 'ਗੋਇੰਦਵਾਲ ਵਾਲੀਆਂ ਪੋਥੀਆਂ' ਦੇ ਨਾਂ ਨਾਲ ਪ੍ਰਸਿੱਧ ਹਨ ਅਤੇ ਜਿਨ੍ਹਾਂ ਨੂੰ ਗੁਰੂ ਅਮਰ ਦਾਸ ਜੀ ਨੇ ਆਪਣੇ ਪੋਤੇ (ਬਾਬੇ ਮੋਹਨ ਦੇ ਪੁੱਤਰ) ਸੰਸਰਾਮ (ਸਹੰਸਰਾਮ) ਤੋਂ ਲਿਖਵਾਇਆ ਦਸਿਆ ਜਾਂਦਾ ਹੈ, ਉਸ ਵਿਚ ਕਈ ਲਿਖਾਵਟਾਂ ਸ਼ਾਮਲ ਹਨ। ਹੁਣ ਉਪਲਬਧ ਇਨ੍ਹਾਂ ਦੋ ਪੋਥੀਆਂ ਵਿਚ ਪਹਿਲੇ ਤਿੰਨ ਗੁਰੂਆਂ ਅਤੇ ਭਗਤਾਂ ਦੀ ਸਾਰੀ ਬਾਣੀ ਚੂੰਕਿ ਅੰਕਿਤ ਨਹੀਂ ਹੈ, ਇਸ ਲਈ ਦੋ ਤੋਂ ਵੱਧ ਪੋਥੀਆਂ ਦੀ ਕਲਪਨਾ ਕੀਤੀ ਜਾਂਦੀ ਹੈ। ਸਾਫ਼ ਹੈ ਕਿ ਗੁਰੂ ਅਮਰ ਦਾਸ ਜੀ ਦੇ ਵੇਲੇ ਗੁਰਬਾਣੀ ਦੀਆਂ ਪੋਥੀਆਂ ਅਤੇ ਗੁਟਕੇ ਲਿਖਣ ਦਾ ਚੰਗਾ ਰੁਝਾਨ ਬਣਿਆ ਹੋਇਆ ਸੀ।

ਗੁਰੂ ਅਮਰ ਦਾਸ ਜੀ ਨੇ ਆਪਣੇ ਅੰਤ ਵੇਲੇ ਗੁਰ-ਗੱਦੀ ਦਾ ਅਧਿਕਾਰੀ ਆਪਣੇ ਜਵਾਈ ਗੁਰੂ ਰਾਮ ਦਾਸ ਜੀ ਨੂੰ ਬਣਾਉਣ ਕਾਰਣ ਉਨ੍ਹਾਂ ਦੇ ਦੋਵੇਂ ਪੁੱਤਰ, ਬਾਬਾ ਮੋਹਨ ਅਤੇ ਬਾਬਾ ਮੋਹਰੀ, ਨਾਰਾਜ਼ ਹੋ ਗਏ। ਮੋਹਰੀ ਨੇ ਤਾਂ ਬਾਦ ਵਿਚ ਸਥਿਤੀ ਨਾਲ ਸਮਝੌਤਾ ਕਰ ਲਿਆ ਪਰ ਮੋਹਨ ਡਟਿਆ ਰਿਹਾ। ਉਸ ਨੇ ਆਪਣੀ ਮਾਨਤਾ ਬਣਾਈ ਰਖਣ ਲਈ ਇਨ੍ਹਾਂ ਪੋਥੀਆਂ ਨੂੰ ਆਪਣੇ ਕੋਲ ਹੀ ਸੰਭਾਲੀ ਰਖਿਆ।

**ਬਾਬੇ ਮੋਹਨ ਵਾਲੀਆਂ ਪੋਥੀਆਂ**

ਹੁਣ ਇਨ੍ਹਾਂ ਵਿਚੋਂ ਪਹਿਲੀ ਪੋਥੀ ਅਹੀਆਪੁਰ ਵਾਲੇ ਬਾਬਾ ਦਲੀਪ ਚੰਦ ਭਲਾ ਦੇ ਪੋਤਰੇ ਸ੍ਰੀ ਵਿਨੋਦ ਕੁਮਾਰ ਭਲਾ (371, ਲਾਜਪਤ ਨਗਰ, ਜਲੰਧਰ, ਜਾਂ ਕਿੰਗਜ਼ ਹੋਟਲ, ਨੇੜੇ ਰੇਡੀਓ ਸਟੇਸ਼ਨ, ਜਲੰਧਰ) ਪਾਸ ਪਈ ਹੈ ਅਤੇ ਦੂਜੀ ਬਾਵਾ ਭਗਤ ਸਿੰਘ ਭਲਾ ਦੇ ਪੁੱਤਰਾਂ (ਕੰਵਲਜੀਤ ਸਿੰਘ, ਜਗਜੀਤ ਸਿੰਘ ਅਤੇ ਅਮਰਜੀਤ ਸਿੰਘ) ਪਾਸ ਸੁੰਦਰ ਕੁਟੀਆ, ਪਿੰਜੋਰ (ਹਰਿਆਣਾ) ਵਿਚ ਸੁਰਖਿਅਤ ਹੈ। ਇਨ੍ਹਾਂ ਪੋਥੀਆਂ ਬਾਰੇ ਬਾਵਾ ਪ੍ਰੇਮ ਸਿੰਘ ਹੋਤੀ, ਗਿਆਨੀ ਗੁਰਦਿਤ ਸਿੰਘ, ਡਾ. ਪਿਆਰ ਸਿੰਘ, ਡਾ. ਗੁਰਿੰਦਰ ਸਿੰਘ ਮਾਨ ਅਤੇ ਪ੍ਰੋ. ਪ੍ਰੀਤਮ ਸਿੰਘ ਨੇ ਅਧਿਐਨ ਕੀਤਾ ਹੈ। ਇਨ੍ਹਾਂ ਦੋ ਪੋਥੀਆਂ ਵਿਚ ਗੁਰੂ ਅਮਰ ਦਾਸ ਤਕ ਰਚੀ ਗਈ ਸਾਰੀ ਬਾਣੀ ਸੰਕਲਿਤ ਨਹੀਂ ਹੈ। ਗੁਰੂ ਗ੍ਰੰਥ ਸਾਹਿਬ ਦੇ ਕਈ

ਮੁਢਲੇ ਰਾਗਾਂ ਦੀ ਬਾਣੀ ਅਤੇ ਖ਼ਾਸ ਕਰ ਕੇ ਵਾਰਾਂ ਵਾਲੀ ਬਾਣੀ ਇਸ ਵਿਚ ਸ਼ਾਮਲ ਨਹੀਂ ਹੈ। ਇਸ ਕਰਕੇ ਦੋ ਤੋਂ ਵਧ ਪੋਥੀਆਂ ਦੀ ਵਿਦਵਾਨਾਂ ਨੇ ਕਲਪਨਾ ਕੀਤੀ ਹੈ।

ਇਨ੍ਹਾਂ ਦੀ ਰਚਨਾ ਬਾਰੇ ਬਾਵਾ ਪ੍ਰੇਮ ਸਿੰਘ ਹੋਤੀ ਨੇ ਅੰਦਰਲੀ ਗਵਾਹੀ ਦੇ ਆਧਾਰ 'ਤੇ ਦਸਿਆ ਹੈ ਕਿ ਇਨ੍ਹਾਂ ਦੇ ਲਿਖਣ ਦਾ ਆਰੰਭ ਸੰ. 1627 ਅਸੂ ਦੇ ਮਹੀਨੇ (ਸੰਨ 1570 ਈ.) ਵਿਚ ਹੋਇਆ ਸੀ ਅਤੇ ਇਨ੍ਹਾਂ ਦੀ ਸਮਾਪਤੀ ਸੰ. 1629 ਭਾਦੋਂ ਦੀ 10 (ਸੰਨ 1572 ਈ.) ਵਿਚ ਹੋਈ ਸੀ। ਇਨ੍ਹਾਂ ਵਿਚੋਂ ਅਹੀਆਪੁਰ ਵਾਲੀ ਪੋਥੀ ਵਿਚ ਦਰਜ ਅੱਠ ਰਾਗਾਂ—ਸੂਹੀ, ਪਰਭਾਤੀ, ਧਨਾਸਰੀ, ਬਸੰਤ, ਭੈਰੋ, ਮਾਰੂ, ਕੇਦਾਰਾ ਅਤੇ ਤਿਲੰਗ—ਵਿਚ ਪਹਿਲੇ ਤਿੰਨ ਗੁਰੂ ਸਾਹਿਬਾਨ ਅਤੇ ਨੌਂ ਭਗਤਾਂ (ਕਬੀਰ, ਨਾਮਦੇਵ, ਰਵਿਦਾਸ, ਤ੍ਰਿਲੋਚਨ, ਬੇਣੀ, ਰਾਮਾਨੰਦ, ਜੈਦੇਵ, ਧੰਨਾ ਅਤੇ ਸੈਣ) ਅਤੇ ਦੋ ਸੂਫ਼ੀ ਸੰਤਾਂ (ਫ਼ਰੀਦ ਅਤੇ ਸ਼ਰਫ਼) ਦੀ ਬਾਣੀ ਦਰਜ ਹੈ। ਇਸ ਤੋਂ ਇਲਾਵਾ, ਰਾਗ ਗੂਜਰੀ, ਵਡਹੰਸ, ਬਿਲਾਵਲ ਅਤੇ ਮਲਾਰ ਦਾ ਵੀ ਇਕ ਇਕ ਸ਼ਬਦ ਉਪਲਬਧ ਹੈ ਅਤੇ 'ਆਸਾ ਕੀ ਵਾਰ' ਦੇ ਤਿੰਨ ਪਹਿਲੇ ਸ਼ਲੋਕ ਵੀ ਸੰਕਲਿਤ ਹਨ। ਚੌਥੇ ਅਤੇ ਪੰਜਵੇਂ ਗੁਰੂ ਸਾਹਿਬ ਦੇ ਇਕ ਅਤੇ ਦੋ ਸ਼ਬਦ ਪਾਠਾਂਤਰਿਤ ਰੂਪ ਵਿਚ ਹੋਰ ਕਲਮ ਨਾਲ ਲਿਖੇ ਮਿਲਦੇ ਹਨ।

ਪਿੰਜੋਰ ਵਾਲੀ ਪੋਥੀ ਵਿਚ ਚਾਰ ਰਾਗਾਂ (ਰਾਮਕਲੀ, ਸੋਰਠਿ, ਸਾਰੰਗ ਅਤੇ ਮਲਾਰ) ਅਧੀਨ ਗੁਰੂ ਨਾਨਕ ਦੇਵ ਜੀ, ਗੁਰੂ ਅਮਰ ਦਾਸ ਜੀ ਅਤੇ ਪੰਜ ਭਗਤ ਸਾਹਿਬਾਨ (ਕਬੀਰ, ਨਾਮਦੇਵ, ਰਵਿਦਾਸ, ਤ੍ਰਿਲੋਚਨ ਅਤੇ ਭੀਖਨ) ਦੀ ਬਾਣੀ ਸੰਕਲਿਤ ਹੈ।

ਇਨ੍ਹਾਂ ਦੋਹਾਂ ਪੋਥੀਆਂ ਦਾ ਮਿਲਾਨ ਗੁਰੂ ਗ੍ਰੰਥ ਸਾਹਿਬ ਨਾਲ ਕਰਕੇ ਵਿਦਵਾਨਾਂ ਨੇ ਕਈ ਫ਼ਰਕ ਅਤੇ ਤੱਥ ਸਾਹਮਣੇ ਲਿਆਉਣ ਦਾ ਯਤਨ ਕੀਤਾ ਹੈ, ਜਿਵੇਂ (1) ਅਨੇਕ ਪਾਠਾਂਤਰਾਂ ਦਾ ਹੋਣਾ, (2) ਕਰਤ੍ਰਿਤਵ ਦਾ ਰਲਗਡ ਹੋਣਾ, (3) ਰਚੈਤਾ ਗੁਰੂ/ ਭਗਤ ਦੀ ਬਾਣੀ ਦਾ ਕਿਤੇ ਪੂਰਾ, ਕਿਤੇ ਅਧੂਰਾ ਅਤੇ ਕਿਤੇ ਵਧੀਕ ਹੋਣਾ, (4) 'ਮਹਲਾ' ਦੀ ਥਾਂ 'ਮਹਲੁ' ਲਿਖਿਆ ਹੋਣਾ ਅਤੇ ਕਿਤੇ 'ਗੁਰੂ ਬਾਬਾ', 'ਬਾਬਾ ਪਾਤਸਾਹ', 'ਬਾਬੇ ਪਾਤਸਾਹ ਕਾ ਬੋਲਣਾ' ਆਦਿ ਸ਼ਬਦ ਲਿਖੇ ਹੋਣੇ, (5) ਰਾਗਾਂ ਨਾਲ ਘਰਾਂ ਦਾ ਲਿਖਿਆ ਨ ਹੋਣਾ, (6) ਪੂਰੇ ਜਾਂ ਸੰਖਿਪਤ ਮੂਲ-ਮੰਤ੍ਰ ਵਿਚ ਫ਼ਰਕ ਹੋਣਾ, (7) ਅੰਕ-ਵਿਧੀ ਵਿਚ ਫ਼ਰਕ ਹੋਣਾ, (8) ਭਗਤ ਬਾਣੀਕਾਰਾਂ ਦੇ ਨਾਵਾਂ ਦੇ ਸ਼ਬਦ-ਜੋੜਾਂ ਵਿਚ ਫ਼ਰਕ ਹੋਣਾ, (9) ਰਾਗ-ਕ੍ਰਮ ਗੁਰੂ ਗ੍ਰੰਥ ਸਾਹਿਬ ਅਨੁਸਾਰੀ ਨ ਹੋਣਾ, (10) ਸ਼ਬਦ-ਜੋੜਾਂ ਵਿਚ ਇਕਸਾਰਤਾ ਨ ਹੋਣਾ, (11) ਹੋਰ ਬਾਣੀ ਮਿਲਣ ਦੀ ਆਸ ਵਿਚ ਖ਼ਾਲੀ ਪਤਰੇ ਛਡੇ ਹੋਣਾ, ਆਦਿ।

ਇਨ੍ਹਾਂ ਪੋਥੀਆਂ ਵਿਚਲੇ ਕਾਟਿਆਂ ਅਤੇ ਸੁਧਾਈਆਂ ਤੋਂ ਸੰਕੇਤ ਮਿਲਦਾ ਹੈ ਕਿ ਉਦੋਂ ਜੋ ਬਾਣੀ ਜਿਥੋਂ ਮਿਲੀ, ਪੋਥੀਆਂ ਵਿਚ ਚੜ੍ਹਾ ਦਿੱਤੀ ਗਈ। ਜੋ ਠੀਕ ਨ ਲਗੀ, ਉਸ ਨੂੰ ਸੋਧ ਦਿੱਤਾ ਗਿਆ ਜਾਂ ਕਟ ਦਿੱਤਾ ਗਿਆ। ਜੇ ਉਹ ਬਾਣੀ ਇਨ੍ਹਾਂ ਪੋਥੀਆਂ ਵਿਚ ਕਿਸੇ ਹੋਰ ਪੰਨੇ ਉਪਰ ਪਹਿਲਾਂ ਚੜ੍ਹ ਗਈ ਤਾਂ ਪਤਾ ਲਗਣ 'ਤੇ ਕਟ ਦਿੱਤੀ ਗਈ।

ਇਹ, ਅਸਲ ਵਿਚ, ਬਾਣੀ ਨੂੰ ਇਕੱਠਾ ਇਕ ਥਾਂ ਲਿਖਣ ਦਾ ਯਤਨ ਸੀ, ਵਿਵਸਥਿਤ ਸੰਪਾਦਨ ਦੀ ਸੋਚ ਅਜੇ ਵਿਕਸਿਤ ਨਹੀਂ ਸੀ ਹੋਈ। ਵਿਦਵਾਨ ਭਾਵੇਂ ਕਿਸੇ ਨਤੀਜੇ ਉਤੇ ਪਹੁੰਚਦੇ ਰਹਿਣ ਪਰ ਇਨ੍ਹਾਂ ਪੋਥੀਆਂ ਦਾ ਮੁਢਲੇ ਸਰੋਤ ਵਜੋਂ ਬਹੁਤ ਮਹੱਤਵ ਹੈ ਅਤੇ ਇਸੇ ਲਈ ਗੁਰੂ ਅਰਜਨ ਦੇਵ ਜੀ ਨੇ ਇਨ੍ਹਾਂ ਨੂੰ ਗੋਇੰਦਵਾਲ ਤੋਂ ਲਿਆ ਕੇ ਵੇਖਿਆ, ਪਰਖਿਆ ਅਤੇ ਲੋੜ ਅਨੁਸਾਰ ਵਰਤਿਆ।

**ਗੁਰੂ ਹਰਿ ਸਹਾਇ ਵਾਲੀ ਪੋਥੀ**

ਬਾਬੇ ਮੋਹਨ ਵਾਲੀਆਂ ਪੋਥੀਆਂ ਵਾਂਗ ਇਹ ਪੋਥੀ ਵੀ ਗੁਰਬਾਣੀ ਦਾ ਇਕ ਪੁਰਾਣਾ ਸੰਕਲਨ ਹੈ। ਇਹ ਪੋਥੀ ਫ਼ਿਰੋਜ਼ਪੁਰ ਜ਼ਿਲ੍ਹੇ ਦੇ ਗੁਰੂ ਹਰਿ ਸਹਾਇ ਪਿੰਡ ਦੇ ਸੋਢੀ ਪਰਿਵਾਰ ਪਾਸ ਸੁਰਖਿਅਤ ਸੀ। ਇਹ ਪਿੰਡ ਮੀਣਾ-ਗੁਰੂ-ਪਰੰਪਰਾ ਦੇ ਸੋਢੀ ਜੀਵਨ ਮੱਲ ਨੇ ਆਪਣੇ ਪੁੱਤਰ (ਗੁਰੂ) ਹਰਿ ਸਹਾਇ ਦੇ ਨਾਂ 'ਤੇ ਸੰ. 1899 ਬਿ. ਵਿਚ ਵਸਾਇਆ ਸੀ। ਇਹ ਪੋਥੀ ਕੁਲ ਪਰੰਪਰਾ ਤੋਂ ਗੁਰੂ ਅਰਜਨ ਦੇਵ ਜੀ ਦੇ ਵੱਡੇ ਭਰਾ ਸੋਢੀ ਪ੍ਰਿਥੀ ਚੰਦ ਤੋਂ ਬਾਦ ਉਸ ਦੇ ਖ਼ਾਨਦਾਨ ਪਾਸ ਸੁਰਖਿਅਤ ਚਲੀ ਆ ਰਹੀ ਸੀ। ਪਰ ਇਹ ਪੋਥੀ ਸੰਨ 1970 ਈ. ਵਿਚ ਸੋਢੀ-ਗੁਰੂ ਜਸਵੰਤ ਸਿੰਘ ਤੋਂ ਰੇਲ ਦੇ ਸਫ਼ਰ ਦੌਰਾਨ ਉਦੋਂ ਚੋਰੀ ਹੋ ਗਈ ਜਦੋਂ ਉਹ ਗੁਰੂ ਨਾਨਕ ਦੇਵ ਜੀ ਦੀ ਪੰਜਵੀਂ ਸ਼ਤਾਬਦੀ ਦੇ ਅਵਸਰ 'ਤੇ ਇਸ ਨੂੰ ਦਿੱਲੀ ਵਿਚ ਪ੍ਰਦਰਸ਼ਿਤ ਕਰਨ ਉਪਰੰਤ ਵਾਪਸ ਪਰਤ ਰਿਹਾ ਸੀ। ਇਸ ਪੋਥੀ ਬਾਰੇ ਸਭ ਤੋਂ ਪਹਿਲਾਂ ਸ. ਜੀ.ਬੀ.ਸਿੰਘ ਨੇ ਅਤੇ ਬਾਦ ਵਿਚ ਗਿਆਨੀ ਗੁਰਦਿਤ ਸਿੰਘ ਨੇ ਆਪਣੇ ਪ੍ਰਭਾਵ ਪ੍ਰਗਟ ਕੀਤੇ ਹਨ।

ਉਪਰੋਕਤ ਵਿਦਵਾਨਾਂ ਦੁਆਰਾ ਉਪਲਬਧ ਕੀਤੀ ਜਾਣਕਾਰੀ ਦੇ ਆਧਾਰ 'ਤੇ ਕੁਝ ਤੱਥ ਉਘੜਦੇ ਹਨ। ਇਕ ਇਹ ਕਿ ਇਹ ਪੋਥੀ ਬਹੁਤ ਪੁਰਾਤਨ ਅਤੇ ਖ਼ਸਤਾ ਹਾਲਤ ਵਿਚ ਸੀ। ਦੂਜਾ ਇਹ ਕਿ ਇਹ ਵਖ-ਵਖ ਸਮਿਆਂ ਵਿਚ ਇਕ ਤੋਂ ਵਧ ਲਿਖਾਰੀਆਂ ਦੁਆਰਾ ਲਿਖੀ ਹੋਈ ਸੀ ਅਤੇ ਸਭ ਤੋਂ ਆਖੀਰਲੀ ਲਿਖਤ ਮੀਣਾ ਸੰਪ੍ਰਦਾਇ ਦੇ ਕਿਸੇ ਲਿਖਾਰੀ ਦੀ ਪ੍ਰਤੀਤ ਹੁੰਦੀ ਸੀ। ਤੀਜਾ ਇਹ ਕਿ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਅਤੇ ਇਸ ਪੋਥੀ ਵਿਚ ਉਸੇ ਬਾਣੀ ਵਿਚ ਕਈ ਪਾਠਾਂਤਰ ਸਨ। ਚੌਥਾ ਇਹ ਕਿ ਇਸ ਵਿਚਲੀ ਬਹੁਤੀ ਲਿਖਤ ਦਾ ਸਰੂਪ ਬਾਬੇ ਮੋਹਨ ਵਾਲੀਆਂ ਪੋਥੀ ਨਾਲ ਕਾਫ਼ੀ ਮੇਲ ਖਾਂਦਾ ਸੀ। ਇਸ ਕਰਕੇ ਕਈ ਵਿਦਵਾਨ ਇਸ ਨੂੰ ਬਾਬੇ ਮੋਹਨ ਵਾਲੀਆਂ ਪੋਥੀਆਂ ਦਾ ਪੂਰਵ-ਵਰਤੀ ਮੰਨਦੇ ਹਨ ਅਤੇ ਕਈ ਪਰ-ਵਰਤੀ ਕਹਿੰਦੇ ਹਨ।

ਕੁਲ ਮਿਲਾ ਕੇ ਇਸ ਪੋਥੀ ਵਿਚ ਵਖ-ਵਖ ਲਿਖਾਰੀਆਂ ਦੁਆਰਾ ਭਿੰਨ-ਭਿੰਨ ਸਮਿਆਂ ਵਿਚ ਅਨਿਯਮਿਤ ਢੰਗ ਨਾਲ ਬਾਣੀ ਚੜ੍ਹਾਈ ਹੋਈ ਸੀ। ਸੰਭਵ ਹੈ ਕਿ ਇਸ ਪੁਰਾਤਨ ਲਿਖਤ ਨੂੰ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਕਰਨ ਵੇਲੇ ਗੁਰੂ ਅਰਜਨ ਦੇਵ ਜੀ ਦੁਆਰਾ ਵੇਖਿਆ ਪਰਖਿਆ ਗਿਆ ਹੋਵੇ ਅਤੇ ਬਾਦ ਵਿਚ ਇਹ ਮੀਣਾ ਸੰਪ੍ਰਦਾਇ ਵਾਲਿਆਂ ਦੇ ਹੱਥ ਲਗ ਗਈ ਹੋਵੇ।

## ਭਾਈ ਬਖਤੇ ਵਾਲੀ ਬੀੜ

ਇਸ ਸੰਬੰਧ ਵਿਚ ਦੋ ਹੋਰ ਬਾਣੀ ਸੰਕਲਨ ਵੀ ਵਿਚਾਰਨਯੋਗ ਹਨ। ਇਨ੍ਹਾਂ ਵਿਚੋਂ ਇਕ ਹੈ 'ਭਾਈ ਬਖਤੇ ਵਾਲੀ ਬੀੜ', ਜਿਸ ਬਾਰੇ ਗਿਆਨੀ ਗਿਆਨ ਸਿੰਘ ਨੇ ਆਪਣੀ ਪੁਸਤਕ 'ਤਵਾਰੀਖ ਗੁਰੂ ਖਾਲਸਾ' (ਭਾਗ ਪਹਿਲਾ—ਭਾਸ਼ਾ ਵਿਭਾਗ, ਪਟਿਆਲਾ) ਵਿਚ ਆਦਿ ਗ੍ਰੰਥ ਸਾਹਿਬ ਤਿਆਰ ਕਰਨ ਬਾਰੇ ਲਿਖਿਆ ਹੈ ਕਿ ਗੁਰੂ ਅਰਜਨ ਦੇਵ ਨੇ ਦੇਸ-ਦੇਸਾਂਤਰਾਂ ਦੇ ਸਿੱਖਾਂ ਨੂੰ ਹੁਕਮਨਾਮੇ ਭੇਜ ਕੇ ਤਾਕੀਦ ਕੀਤੀ ਕਿ *ਜਿਸ ਕਿਸੇ ਪਾਸ ਕੋਈ ਗੁਰੂ ਕਾ ਸ਼ਬਦ ਹੈ, ਸੋ ਸਭ ਲੈ ਆਏ। ਏਹ ਹੁਕਮ ਸੁਣ ਕ ਜੋ ਗੁਰੂ ਨਾਨਕ ਜੀ ਦੇ ਸਮੇਂ ਦੇ ਸ਼ਬਦ ਸਿੱਖਾਂ ਨੇ ਕੰਠ ਕਰ ਰਖੇ ਸੇ ਯਾ ਲਿਖ ਰਖੇਸੇ, ਓਹ ਸਭ ਲੈ ਆਏ ਤੇ ਗੁਰੂ ਜੀ ਪਾਸ ਲਿਖਾ ਦਿੱਤੇ।*[1] ਗਿਆਨੀ ਜੀ ਨੇ ਇਸ ਕਥਨ ਦੀ ਪੈਰ-ਟਿਪਣੀ ਵਿਚ ਭਾਈ ਬਖਤੇ ਦੀ ਬੀੜ ਦਾ ਜ਼ਿਕਰ ਹੇਠ ਲਿਖੇ ਅਨੁਸਾਰ ਕੀਤਾ ਹੈ:

> *ਜੈਸੇ ਕਿ ਭਾਈ ਬਖਤਾ ਅਰੋੜਾ ਗੁਰੂ ਕਾ ਸਿੱਖ ਜਲਾਲ ਪੁਰੀਆ ਪ੍ਰਗਣੇ ਹਸਨ ਅਬਦਾਲ ਵਾਲਾ ਇਕ ਬਡਾ ਸਾਰਾ ਪੁਸਤਕ ਜੋ ਉਸ ਨੇ ਆਦ ਗੁਰੂ ਥੀਂ ਲੈ ਕੇ ਚੌਹਾਂ ਗੁਰੂਆਂ ਪਾਸ ਰਹਿ ਕੇ ਲਿਖਿਆ ਸੀ, ਸੋ ਹੁਣ ਪੰਜਵੇਂ ਗੁਰੂ ਜੀ ਪਾਸ ਲੈ ਆਯਾ, ਓਸ ਵਿਚੋਂ ਜੋ ਬਾਣੀ ਗੁਰੂ ਜੀ ਦੀ ਇਛ੍ਯਾ ਹੋਈ ਓਹ ਲਿਖ ਲਈ ਤੇ ਪੁਸਤਕ ਓਸ ਨੂੰ ਮੋੜ ਦਿਤਾ। ਹੁਣ ਓ ਪੁਸਤਕ ਓਸ ਦੀ ਔਲਾਦ ਵਿਚ ਬੂਟਾ ਸਿੰਘ ਪਸਾਰੀ ਪਾਸ ਰਾਵਲਪਿੰਡੀ ਹੈ, ਅਸਾਂ ਓਸ ਨੂੰ ਦੇਖਿਆ ਹੈ। ਓਸ ਦੇ ਅਖਰ ਹੋਰ ਪ੍ਰਕਾਰ ਦੇ ਹੋਣ ਕਰ ਪੜ੍ਹ ਨਹੀਂ ਸਕੇ, ਪ੍ਰ ਬੀੜ ਨੂੰ ਇਕ ਆਦਮੀ ਮਸਾਂ ਚੁਕ ਸਕਦਾ ਹੈ, ਬਾਣੀ ਐਤਨੀ ਹੈ ਜਾਣੋ ਏਸ ਗੁਰੂ ਗ੍ਰੰਥ ਸਾਹਿਬ ਜੀ ਦਾ ਖ਼ਜ਼ਾਨਾ ਹੈ। ਦਸਖਤ ਉਸ ਉਪਰ ਦਸਾਂ ਹੀ ਗੁਰੂਆਂ ਦੇ ਹਨ ਕ੍ਯੋਂਕਿ ਬਖਤੇ ਦੇ ਪੁਤਰ ਤੇ ਪੋਤ੍ਰੇ ਗੁਰੂਆਂ ਦੇ ਦਸਖਤ ਕਰਵਾ ਲਿਆਉਂਦੇ ਰਹੇ ਸੇ।*[2]

ਹੁਣ ਇਹ ਬੀੜ ਕਿਥੇ ਹੈ? ਇਸ ਬਾਰੇ ਕੁਝ ਵੀ ਪਤਾ ਨਹੀਂ ਲਗਦਾ। ਪਰ ਇਕ ਗੱਲ ਪੂਰੀ ਤਰ੍ਹਾਂ ਸਪੱਸ਼ਟ ਹੈ ਕਿ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਲਈ ਇਸ ਬੀੜ ਨੂੰ ਸਰੋਤ-ਸਾਮਗ੍ਰੀ ਵਜੋਂ ਜ਼ਰੂਰ ਵਰਤਿਆ ਗਿਆ ਸੀ।

## ਬਾਹੋਵਾਲ ਵਾਲੀ ਪੋਥੀ

ਦੂਜਾ ਸੰਕਲਨ ਹੈ 'ਬਾਹੋਵਾਲ ਵਾਲੀ ਪੋਥੀ'। ਇਹ ਪੋਥੀ ਹੁਣ ਭਾਈ ਵੀਰ ਸਿੰਘ ਸਾਹਿਤ੍ਯ ਸਦਨ, ਨਵੀਂ ਦਿਲੀ ਵਿਚ ਹੱਥ-ਲਿਖਤ ਅੰਕ 6 ਉਪਰ ਉਪਲਬਧ ਹੈ। ਵੱਡੇ ਆਕਾਰ ਦੀ ਇਹ ਪੋਥੀ ਪੱਛਮੀ ਪੰਜਾਬ ਦੇ ਪਿੰਡ ਬਾਹੋਵਾਲ ਤੋਂ ਉਜੜ ਕੇ ਆਏ ਬਾਬਾ ਬਚਿਤ੍ਰ ਸਿੰਘ ਬੇਦੀ ਨੇ ਕੁਝ ਹੋਰ ਪੋਥੀਆਂ ਸਮੇਤ 10 ਦਸੰਬਰ 1948 ਨੂੰ

---

1. ਪੰਨਾ 417.
2. ਪੰਨੇ 417-18.

ਭਾਈ ਵੀਰ ਸਿੰਘ ਨੂੰ ਭੇਂਟ ਕੀਤੀ, ਜੋ ਕਾਲਾਂਤਰ ਵਿਚ ਸਦਨ ਵਿਚ ਸੁਰਖਿਅਤ ਕਰ ਦਿੱਤੀ ਗਈ। ਇਹ ਇਕ ਪ੍ਰਕਾਰ ਦਾ ਗੁਰਬਾਣੀ ਸੰਕਲਨ ਹੈ। ਇਸ ਦੇ ਮੁਢਲੇ ਅੰਸ਼ਾਂ ਦੀ ਲਿਪੀ ਦਾ ਸਰੂਪ ਬਹੁਤ ਪੁਰਾਤਨ ਹੈ ਅਤੇ ਅਖੀਰਲੇ ਪਤਰਿਆਂ ਤਕ ਲਿਪੀ ਦਾ ਸਰੂਪ ਕਾਫ਼ੀ ਵਿਕਸਿਤ ਅਤੇ ਦਮਦਮੀ ਟਕਸਾਲ ਦੀ ਗੁਰਮੁਖੀ ਦੇ ਨੇੜੇ ਹੈ। ਇਸ ਤੋਂ ਸਪੱਸ਼ਟ ਹੈ ਕਿ ਇਸ ਪੋਥੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਦੇ ਪੈਟਰਨ ਉਤੇ ਸੰਕਲਿਤ ਨਹੀਂ ਹੋਈ, ਸਗੋਂ ਸਮੇਂ ਸਮੇਂ ਵਖ ਵਖ ਲਿਖਾਰੀ ਗੁਰਬਾਣੀ ਦੇ ਅੰਸ਼ਾਂ ਨੂੰ ਇਸ ਵਿਚ ਦਰਜ ਕਰਦੇ ਰਹੇ ਸਨ। ਇਸ ਤਰ੍ਹਾਂ ਇਹ ਇਕ ਵਿਕਸਨਸ਼ੀਲ ਬਾਣੀ-ਸੰਗ੍ਰਹਿ ਹੈ ਜਿਸ ਵਿਚ ਗੁਰੂ ਅਰਜਨ ਦੇਵ ਜੀ ਤਕ ਦੀ ਬਾਣੀ ਵੀ ਸ਼ਾਮਲ ਹੈ।

ਬਾਬਾ ਬਚਿਤ੍ਰ ਸਿੰਘ ਦੀ ਇਹ ਮਾਨਤਾ ਸੀ ਕਿ ਇਹ ਬਾਣੀ-ਸੰਕਲਨ ਬਾਬਾ ਸਿਰੀ ਚੰਦ ਪਾਸ ਮੌਜੂਦ ਸੀ ਜੋ ਉਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਦੇ ਅਵਸਰ 'ਤੇ ਗੁਰੂ ਅਰਜਨ ਦੇਵ ਜੀ ਨੂੰ ਉਪਲਬਧ ਕੀਤਾ। ਹੋ ਸਕਦਾ ਹੈ ਕਿ ਇਸ ਪੋਥੀ ਦਾ ਪੁਰਾਤਨ ਅੰਸ਼ ਜਾਂ ਸਰੂਪ ਗੁਰੂ ਅਰਜਨ ਦੇਵ ਜੀ ਨੂੰ ਗ੍ਰੰਥ ਸੰਪਾਦਨ ਵੇਲੇ ਉਪਲਬਧ ਕੀਤਾ ਗਿਆ ਹੋਵੇ। ਕੁਝ ਵੀ ਹੋਵੇ, ਇਸ ਪੋਥੀ ਦਾ ਪੁਰਾਤਨ ਅੰਸ਼ ਗੁਰੂ ਅਰਜਨ ਦੇਵ ਜੀ ਦੇ ਗ੍ਰੰਥ ਸੰਪਾਦਨ ਤੋਂ ਪਹਿਲਾਂ ਬਾਣੀ ਦੇ ਸੰਕਲਨਾਂ ਦੀ ਉਪਲਬਧੀ ਦੇ ਤੱਥ ਦੀ ਪੁਸ਼ਟੀ ਕਰਦਾਂ ਹੈ।

ਸਪੱਸ਼ਟ ਹੈ ਕਿ ਗੁਰੂ ਰਾਮ ਦਾਸ ਜੀ ਪਾਸ ਪੋਥੀਆਂ/ਗੁਟਕਿਆਂ ਦੇ ਰੂਪ ਵਿਚ ਕੁਝ ਨ ਕੁਝ ਸੰਕਲਨ ਜ਼ਰੂਰ ਰਹੇ ਹੋਣਗੇ। ਉਨ੍ਹਾਂ ਨੇ ਗੁਰਬਾਣੀ ਦੇ ਸੰਗ੍ਰਹਿ ਜਾਂ ਪੋਥੀਆਂ ਲਿਖਵਾਉਣ ਦੀ ਪਰੰਪਰਾ ਨੂੰ ਜਾਰੀ ਹੀ ਨਹੀਂ ਰਖਿਆ, ਸਗੋਂ ਉਹ ਖ਼ੁਦ ਵੀ ਲਿਖਦੇ ਸਨ। ਪੁਰਾਤਨ ਬੀੜਾਂ ਵਿਚ ਉਨ੍ਹਾਂ ਦੇ ਦਸਖ਼ਤਾਂ ਵਾਲੇ *ਜਪੁਜੀ* ਦਾ ਉੱਲੇਖ ਮਿਲ ਜਾਂਦਾ ਹੈ। ਗੁਰੂ ਜੀ ਉਨ੍ਹਾਂ ਹੱਥਾਂ ਨੂੰ ਪੁਨੀਤ ਅਤੇ ਪਵਿਤਰ ਮੰਨਦੇ ਸਨ ਜੋ 'ਹਰਿ-ਜਸ' ਲਿਖਣ ਵਿਚ ਲਗੇ ਹੋਏ ਸਨ— *ਤੇ ਹਸਤ ਪੁਨੀਤ ਪਵਿਤ੍ਰ ਹਹਿ ਮੇਰੀ ਜਿੰਦੁੜੀਏ ਜੋ ਹਰਿ ਜਸੁ ਹਰਿ ਹਰਿ ਲੇਖਹਿ ਰਾਮ*। (ਗੁ.ਗ੍ਰੰ.540)। ਗੁਰੂ ਰਾਮ ਦਾਸ ਜੀ ਗੁਰਬਾਣੀ ਪ੍ਰਤਿ ਬਹੁਤ ਸਤਿਕਾਰ ਪ੍ਰਗਟ ਕਰਦੇ ਸਨ। ਉਨ੍ਹਾਂ ਲਈ ਗੁਰੂ ਅਤੇ ਗੁਰਬਾਣੀ ਵਿਚ ਕੋਈ ਅੰਤਰ-ਰੇਖਾ ਨਹੀਂ ਸੀ। ਉਨ੍ਹਾਂ ਅਨੁਸਾਰ— *ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ। ਗੁਰੁਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ।*(ਗੁ.ਗ੍ਰੰ.982)। ਇਕ ਹੋਰ ਥਾਂ 'ਤੇ ਗੁਰਬਾਣੀ ਨੂੰ ਗੁਰੂ ਰਾਮ ਦਾਸ ਜੀ ਨੇ ਰਤਨਾਂ ਦਾ ਭੰਡਾਰ ਮੰਨਦੇ ਹੋਇਆਂ ਕਿਹਾ ਹੈ— *ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ। ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ*। (ਗੁ.ਗ੍ਰੰ.442)।

ਕੱਚੀ ਬਾਣੀ (ਵੇਖੋ ਅੰਤਿਕਾ ੧) ਦੀ ਹੋਂਦ ਬਾਰੇ ਗੁਰੂ ਅਮਰ ਦਾਸ ਜੀ ਨੇ *ਅਨੰਦੁ* ਬਾਣੀ ਵਿਚ ਸੰਕੇਤ ਕੀਤਾ ਹੈ। ਗੁਰੂ ਰਾਮ ਦਾਸ ਜੀ ਵੇਲੇ ਵੀ ਅਜਿਹੇ ਲੋਗ ਪੈਦਾ ਹੋ ਗਏ ਸਨ ਜੋ ਗੁਰਬਾਣੀ ਦੀ ਰੀਸੇ ਬਾਣੀ ਉਚਾਰਦੇ ਸਨ— *ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ*

*ਬੋਲਦੇ ਸੇ ਕੂੜਿਆਰ ਕੂੜੇ ਝੜਿ ਪੜੀਐ।* (ਗੁ.ਗ੍ਰੰ.304)।

ਗੁਰੂ ਅਰਜਨ ਦੇਵ ਜੀ ਨੇ ਗੱਦੀ ਉਤੇ ਬੈਠਣ ਤੋਂ ਬਾਦ ਸਿੱਖ ਧਰਮ ਨੂੰ ਵਿਵਸਥਿਤ ਰੂਪ ਦੇਣ ਲਈ ਜਦੋਂ ਮਨ ਬਣਾਇਆ ਤਾਂ ਉਨ੍ਹਾਂ ਦੇ ਸਾਹਮਣੇ ਇਕ ਧਰਮ-ਗ੍ਰੰਥ ਤਿਆਰ ਕਰਨ ਦਾ ਸੁਆਲ ਪੈਦਾ ਹੋਇਆ। ਫਲਸਰੂਪ ਗ੍ਰੰਥ-ਸੰਪਾਦਨ ਦੀ ਯੋਜਨਾ ਬਣਾਈ ਗਈ। ਇਸ ਯੋਜਨਾ ਪਿਛੇ ਇਕ ਹੋਰ ਕਾਰਣ ਗੁਰਬਾਣੀ ਵਿਚ ਮੀਣਿਆਂ ਵਲੋਂ ਪਾਏ ਜਾ ਰਹੇ ਰਲਿਆਂ ਦਾ ਵੀ ਸੀ। ਇਨ੍ਹਾਂ ਦੋਹਾਂ ਕਾਰਣਾਂ ਬਾਰੇ ਪੁਰਾਤਨ ਇਤਿਹਾਸਿਕ ਗ੍ਰੰਥਾਂ ਵਿਚ ਵਿਵਰਣ ਮਿਲ ਜਾਂਦੇ ਹਨ। ਇਨ੍ਹਾਂ ਵਿਚੋਂ ਕੁਝ ਕੁ ਪ੍ਰਮੁਖ ਹਨ— *ਬੰਸਾਵਲੀ-ਨਾਮਾ ਦਸਾਂ ਪਾਤਿਸ਼ਾਹੀਆਂ ਕਾ*, *ਮਹਿਮਾ-ਪ੍ਰਕਾਸ਼*, *ਸਿੱਖਾਂ ਦੀ ਭਗਤਮਾਲਾ*, ਆਦਿ।

ਸੰਨ 1769 ਈ. (1826 ਬਿ.) ਵਿਚ ਸਮਾਪਤ ਹੋਈ 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' ਨਾਂ ਦੀ ਰਚਨਾ ਵਿਚ ਕੇਸਰ ਸਿੰਘ ਛਿੱਬਰ ਨੇ ਇਸ ਗ੍ਰੰਥ ਦੇ ਸੰਕਲਨ ਦੇ ਕਾਰਣ ਬਾਰੇ ਲਿਖਿਆ ਹੈ ਕਿ ਗੁਰੂ ਦਰਬਾਰ ਵਿਚੋਂ ਕਢੇ ਗਏ ਰਬਾਬੀਆਂ ਨੂੰ ਪ੍ਰਿਥੀਚੰਦ ਨੇ ਆਪਣੇ ਕੋਲ ਪਨਾਹ ਦਿੱਤੀ ਅਤੇ ਗੁਰਬਾਣੀ ਦੇ ਸਮਾਨਾਂਤਰ ਉਸ ਦੇ ਲੜਕੇ ਮਿਹਰਬਾਨ ਵਲੋਂ ਰਚੀ ਬਾਣੀ ਦਾ ਉਹ ਕੀਰਤਨ ਕਰਨ ਲਗੇ। 'ਨਾਨਕ' ਕਵੀ-ਛਾਪ ਦੀ ਵਰਤੋਂ ਕਾਰਣ ਮਿਹਰਬਾਨ ਦੀ ਰਚੀ ਬਾਣੀ ਵੀ ਭੁਲੇਖੇ ਨਾਲ ਸਿੱਖਾਂ ਵਿਚ ਪ੍ਰਚਲਿਤ ਹੋਣ ਲਗੀ। ਗੁਰੂ ਜੀ ਨੇ ਗੁਰਬਾਣੀ ਨੂੰ ਰਲਿਆਂ ਤੋਂ ਬਚਾਉਣ ਲਈ ਭਾਈ ਗੁਰਦਾਸ ਨੂੰ ਬਾਣੀ ਇਕਤਰ ਕਰਨ ਦਾ ਕੰਮ ਸੌਂਪਿਆ :

*ਇਥੇ ਸਬਦ ਕੀਰਤਨੁ ਕਰਨ ਸਿਖ।*
*ਡੂਮ ਰਬਾਬੀ ਅਤੇ ਕਢੇ ਹੋਏ ਉਨਾਂ ਲਏ ਰਖ।*
*ਇਥੇ ਕਿਸੇ ਸਿਖ ਸਬਦ ਮਿਹਰਬਾਨ ਦਾ ਕੀਰਤਨ ਵਿਚਿ ਪੜਿਆ।*
*ਸੋ ਸਰਵਣੀ ਗੁਰੂ ਅਰਜਨ ਜੀ ਦੀ ਪਰਿਆ।92।*
*ਬਚਨ ਕੀਤਾ ਭਾਈ ਗੁਰਦਾਸ ਗੁਰੂ ਦੀ ਬਾਣੀ ਜੁਦਾ ਕਰੀਏ।*
*ਮੀਣੇ ਪਾਂਦੇ ਨੀ ਰਲਾ ਸੇ ਵਿਚਿ ਰਲਾ ਨ ਧਰੀਏ।*
*ਸੋ ਸਾਹਿਬ ਬਾਣੀ ਉਚਾਰੁ ਅਗੇ ਹੀ ਕਰਤ ਸੇ ਭਏ।*
*ਸੋ ਭਾਈ ਗੁਰਦਾਸ ਸਭ ਇਕਤ੍ਰ ਕਰ ਲਏ।* (ਚਰਣ 5/93)

ਇਹ ਕੰਮ ਭਾਈ ਗੁਰਦਾਸ ਨੇ ਸੰਨ 1601 ਈ. (ਸੰ. 1658 ਬਿ.) ਵਿਚ ਮੁਕਾਇਆ :

(1) *ਗ੍ਰੰਥ ਸਾਹਿਬ ਜੀ ਨੇ ਸੰਮਤੁ ਸੋਲਾ ਸੈ ਅਠਵੰਞਵੇ ਜਨਮੁ ਹੈ ਧਾਰਾ।*
*ਗੁਰੂ ਅਰਜਨ ਜੀ ਕੇ ਧਾਮ ਖਿਡਾਵਾ ਭਾਈ ਗੁਰਦਾਸ ਭਲਾ ਲਿਖਾਰਾ।*
(ਚਰਣ 14/ 135)

(2) *ਸੰਮਤੁ ਸੋਲਾ ਸੈ ਅਠਵੰਜਾ ਸੇ ਗਏ। ਤਬ ਆਦਿ ਗ੍ਰੰਥ ਜੀ ਜਨਮੁ ਲਏ।*
*ਗੁਰੂ ਅਰਜਨ ਜੀ ਕੇ ਧਾਮ ਗ੍ਰੰਥ ਸਾਹਿਬ ਜਨਮੁ ਹੈ ਧਾਰਾ।*
*ਦਾਇਆ ਸੀ ਭਾਈ ਗੁਰਦਾਸ ਲਿਖਾਰੀ ਖਿਡਾਵਣਹਾਰਾ।*(ਚਰਣ 14/266)

ਬੰਸਾਵਲੀਨਾਮੇ ਤੋਂ ਸੱਤ ਸਾਲ ਬਾਦ ਬਾਬਾ ਸਰੂਪ ਦਾਸ ਭੱਲਾ (ਨਾਮਾਂਤਰ 'ਸਰੂਪ ਚੰਦ') ਨੇ ਸੰਨ 1776 ਈ. (1833 ਬਿ.) ਵਿਚ 'ਮਹਿਮਾ-ਪ੍ਰਕਾਸ਼' ਦੀ ਰਚਨਾ ਕੀਤੀ। ਧਿਆਨ ਰਹੇ ਕਿ ਸੰਨ 1741 ਈ. (1798 ਬਿ.) ਵਿਚ ਬਾਵਾ ਕ੍ਰਿਪਾਲ ਸਿੰਘ ਦੁਆਰਾ ਵਾਰਤਕ ਵਿਚ ਰਚੇ ਇਕ 'ਮਹਿਮਾ-ਪ੍ਰਕਾਸ਼' ਦਾ ਉੱਲੇਖ ਜ਼ਰੂਰ ਮਿਲਦਾ ਹੈ। ਪਰ ਨ ਉਸ ਰਚਨਾ ਦੀ ਕੋਈ ਹੱਥ-ਲਿਖਤ ਹੁਣ ਉਪਲਬਧ ਹੈ ਅਤੇ ਨ ਹੀ ਉਸ ਦੀ ਸਾਮਗ੍ਰੀ ਸਰੂਪ ਦਾਸ ਭੱਲਾ ਵਾਲੇ 'ਮਹਿਮਾ-ਪ੍ਰਕਾਸ਼' ਤੋਂ ਭਿੰਨ ਹੈ। ਇਸ ਲਈ ਉਸ ਨੂੰ ਇਸ ਪ੍ਰਸੰਗ ਵਿਚ ਵਿਚਾਰਨਾ ਅਨਾਵੱਸ਼ਕ ਪ੍ਰਤੀਤ ਹੁੰਦਾ ਹੈ।

ਗੁਰੂ ਅਰਜਨ ਦੇਵ ਜੀ ਨਾਲ ਸੰਬੰਧਿਤ ਬ੍ਰਿੱਤਾਂਤ ਦੀਆਂ ਪੰਜ ਸਾਖੀਆਂ (11ਵੀਂ ਤੋਂ 15ਵੀਂ) ਵਿਚ ਕਵੀ ਨੇ ਦਸਿਆ ਹੈ ਗੁਰੂ ਜੀ ਦੇ ਮਨ ਵਿਚ ਵਿਚਾਰ ਪੈਦਾ ਹੋਇਆ ਕਿ ਨਵੇਂ ਪ੍ਰਗਟ ਹੋਏ ਪੰਥ ਲਈ ਇਕ ਗ੍ਰੰਥ ਤਿਆਰ ਕਰਨਾ ਚਾਹੀਦਾ ਹੈ। ਇਸ ਉਦੇਸ਼ ਦੀ ਪੂਰਤੀ ਲਈ ਭਾਈ ਗੁਰਦਾਸ ਨੂੰ ਆਦੇਸ਼ ਦਿੱਤਾ ਕਿ ਉਹ ਗੁਰਬਾਣੀ ਅਤੇ ਭਗਤ-ਬਾਣੀ ਵਿਚੋਂ ਪ੍ਰਮਾਣਿਕ ਬਾਣੀ ਦਾ ਨਿਰਣਾ ਕਰਕੇ ਗ੍ਰੰਥ ਦਾ ਸੰਕਲਨ ਕਰੇ। ਭਾਈ ਗੁਰਦਾਸ ਦੇ ਬੇਨਤੀ ਕਰਨ 'ਤੇ ਗੋਇੰਦਵਾਲ ਤੋਂ ਪੋਥੀਆਂ ਮੰਗਵਾਉਣ ਲਈ ਗੁਰੂ ਜੀ ਨੇ ਆਪਣੇ ਪੁਰੋਹਿਤ ਨੂੰ ਭੇਜਿਆ, ਪਰ ਸੰਸਰਾਮ ਨੇ ਪੋਥੀਆਂ ਨ ਦਿੱਤੀਆਂ। ਫਿਰ ਗੁਰੂ ਜੀ ਸੱਤੇ ਰਬਾਬੀ ਅਤੇ ਕਈ ਸਿੱਖ-ਸੇਵਕਾਂ ਨੂੰ ਨਾਲ ਲੈ ਕੇ ਗੋਇੰਦਵਾਲ ਗਏ ਅਤੇ *ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ* ਵਾਲੇ ਸ਼ਬਦ ਦੇ ਕੀਰਤਨ ਦੁਆਰਾ ਬਾਬੇ ਮੋਹਨ ਨੂੰ ਪ੍ਰਸੰਨ ਕਰਕੇ ਪੋਥੀਆਂ ਅੰਮ੍ਰਿਤਸਰ ਲਿਆਉਂਦੀਆਂ ਅਤੇ ਹੋਰ ਵੀ ਕਈ ਸਾਧਨਾਂ ਰਾਹੀਂ ਬਾਣੀ ਇਕੱਠੀ ਕਰਕੇ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਵਾਈ। ਇਸ ਵਿਚ 'ਪ੍ਰਾਣਸੰਗਲੀ' ਅਤੇ ਭਗਤ-ਬਾਣੀ ਦੀ ਪ੍ਰਾਪਤੀ ਅਤੇ ਸਾਧੂ-ਜਨ, ਕਾਨ੍ਹਾ, ਛੱਜੂ, ਸ਼ਾਹ ਹੁਸੈਨ ਆਦਿ ਨਵੀਨ ਭਗਤਾਂ ਦੀ ਬਾਣੀ ਨੂੰ ਬੀੜ ਵਿਚ ਚੜ੍ਹਾਉਣ ਤੋਂ ਸੰਕੋਚ ਕਰਨ ਬਾਰੇ ਕੁਝ ਪੌਰਾਣਿਕ ਅਤੇ ਕਲਪਿਤ ਬ੍ਰਿੱਤਾਂਤ ਵੀ ਦਿੱਤਾ ਹੈ ਜਿਸ ਦੀ ਇਤਿਹਾਸਿਕ ਸਤਿਅਤਾ ਪ੍ਰਮਾਣਿਤ ਨਹੀਂ ਹੁੰਦੀ।

ਬੀੜ ਤਿਆਰ ਹੋ ਜਾਣ ਦੀ ਗੱਲ ਜਦੋਂ ਗੁਰੂ ਜੀ ਦੇ ਇਕ ਸੇਵਕ ਭਾਈ ਬੰਨੋ ਨੂੰ ਪਤਾ ਲਗੀ ਤਾਂ ਉਹ ਦਰਸ਼ਨ ਲਈ ਆਇਆ। ਉਸ ਨੇ ਗ੍ਰੰਥ ਦਾ ਉਤਾਰਾ ਕਰਨ ਲਈ ਬੀੜ ਨੂੰ ਆਪਣੇ ਪਿੰਡ ਲੈ ਜਾਣ ਲਈ ਬੇਨਤੀ ਕੀਤੀ। ਗੁਰੂ ਜੀ ਨੇ ਇਸ ਸ਼ਰਤ ਉਤੇ ਬੀੜ ਦੇ ਦਿੱਤੀ ਕਿ ਮੰਗਵਾਏ ਜਾਣ 'ਤੇ ਤੁਰਤ ਵਾਪਸ ਲਿਆਉਂਦੀ ਜਾਏ। ਅਜੇ ਉਸ ਨੇ ਉਤਾਰੇ ਦਾ ਕੰਮ ਸ਼ੁਰੂ ਹੀ ਕਰਵਾਇਆ ਸੀ ਕਿ ਬੀੜ ਵਾਪਸ ਮੰਗਵਾ ਲਈ ਗਈ।

ਭਾਈ ਬੰਨੇ ਨੇ ਕਈ ਲਿਖਾਰੀ ਲਗਾ ਕੇ ਰਸਤੇ ਵਿਚ ਇਸ ਦਾ ਉਤਾਰਾ ਮੁਕੰਮਲ ਕਰਵਾਇਆ :

*ਬਹੁ ਹਾਥਨ ਕਰ ਲਿਖਨਾ ਭਇਆ।*
*ਕੋਊ ਸਬਦ ਮਿਸਲ ਬੇਮਿਸਲ ਹੋ ਗਇਆ।*
*ਇਹ ਖਾਰੇ ਕੀ ਮਿਸਲ ਕਹਾਵੈ।*
*ਗੁਰਦਾਸ ਮਿਸਲ ਸੋ ਭੇਦ ਜਨਾਵੈ।* (ਸਾਖੀ 14/10)

ਇਸ ਸੰਦਰਭ ਵਿਚ 'ਸਿਖਾਂ ਦੀ ਭਗਤਮਾਲਾ' (26ਵੀਂ ਪਉੜੀ ਦੀ ਵਿਆਖਿਆ) ਵਿਚ ਅੰਕਿਤ ਤੱਥ ਵੀ ਵਿਚਾਰਨ ਯੋਗ ਹਨ। ਇਸ ਕ੍ਰਿਤੀ ਦੇ ਰਚਨਾ-ਕਾਲ ਬਾਰੇ ਵਿਦਵਾਨਾਂ ਵਿਚ ਮਤ-ਭੇਦ ਹੈ। ਸੰਨ 1715 ਈ. ਤੋਂ ਲੈ ਕੇ 1790 ਈ. ਤਕ ਦੇ ਅੰਤਰਾਲ ਵਿਚ ਇਸ ਨੂੰ ਕਿਤੇ ਵੀ ਸਥਿਤ ਕਰਨ ਦੇ ਯਤਨ ਕੀਤੇ ਗਏ ਮਿਲਦੇ ਹਨ। ਪਰ ਅੰਦਰਲੇ ਅਤੇ ਬਾਹਰਲੇ ਪ੍ਰਮਾਣ ਇਸ ਨੂੰ *ਬੰਸਾਵਲੀਨਾਮਾ* ਅਤੇ *ਮਹਿਮਾ-ਪ੍ਰਕਾਸ਼* ਦੇ ਨੇੜੇ-ਤੇੜੇ ਦੀ ਰਚਨਾ ਸਿੱਧ ਕਰਦੇ ਹਨ। ਇਸ ਵਿਚਲਾ ਬ੍ਰਿੱਤਾਂਤ *ਮਹਿਮਾ-ਪ੍ਰਕਾਸ਼* ਨਾਲ ਕਾਫ਼ੀ ਸਾਂਝ ਰਖਦਾ ਹੈ ਜਿਸ ਕਰਕੇ ਇਨ੍ਹਾਂ ਵਿਚ ਕੋਈ ਇਕ ਲੇਖਕ ਦੂਜੇ ਦੇ ਤੱਥਾਂ ਤੋਂ ਲਾਭ ਉਠਾਉਂਦਾ ਪ੍ਰਤੀਤ ਹੁੰਦਾ ਹੈ। ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨ ਬਾਰੇ ਇਸ ਵਿਚ ਲਿਖਿਆ ਹੈ :

*ਭਾਈ ਗੋਪੀ ਮਹਿਤਾ ਤੇ ਭਾਈ ਤੀਰਥੁ ਤੇ ਭਾਈ ਨਥਾ ਤੇ ਭਾਈ ਭਾਊ ਮੋਕਲੁ ਤੇ ਭਾਈ ਢਿਲੀ ਮੰਡਲ ਗੁਰਾਂ ਦੀ ਸਰਨਿ ਆਏ। ਓਨਾ ਅਰਦਾਸ ਕੀਤੀ ਜੀ ਸਚੇ ਪਾਤਸਾਹੁ। ਗੁਰੂ ਕੀ ਬਾਣੀ ਨੂੰ ਸੁਣਿ ਕੇ ਤੇ ਮਨਿ ਭੈ ਪ੍ਰਾਪਤਿ ਹੁੰਦਾ ਹੈ ਤੇ ਪਿਰਥੀ ਮਲੁ ਤੇ ਮਹਾਦੇਉ ਤੇ ਹੋਰ ਸੋਢੀਆ ਬਾਣੀਆ ਕਹਿ ਕੇ ਤੇ ਵਿਚ ਗੁਰੂ ਨਾਨਕ ਜੀ ਦਾ ਭੋਗੁ ਪਾਇਆ ਹੈ। ਓਨਾ ਦੀਆਂ ਬਾਣੀਆ ਨੂੰ ਸੁਣਿ ਕੇ ਮਨ ਵਿਚ ਅਭਮਾਨੁ ਤੇ ਚਤੁਰਾਈ ਵਧਦੀ ਹੈ। ਤਾ ਬਚਨ ਹੋਇਆ—ਭਾਈ ਗੁਰਦਾਸ, ਹੁਣਿ ਤਾ ਸਿਖ ਬਾਣੀਆ ਨੂੰ ਜਾਣਦੇ ਹੈਨਿ ਤੇ ਅਗੇ ਜੋ ਹੋਣਨਗੇ ਸੋ ਪਛਾਣਨਗੇ ਨਹੀ, ਜੋ ਗੁਰੂ ਕੀ ਬਾਣੀ ਕੌਨੁ ਹੈ ਤੇ ਬਾਹਰਿ ਦੀ ਬਾਣੀ ਕੌਨ ਹੈ, ਤਾ ਤੇ ਸਭ ਬਾਣੀਆ ਇਕਠੀਆ ਕਰਿ ਕੇ ਗਰੰਥ ਜੀ ਦੀ ਬੀੜ ਕੀਚੈ ਤੇ ਅਖਰ ਭੀ ਗੁਰਮੁਖੀ ਸੁਗਮ ਕੀਚਨ। ਸਭ ਕਿਸੇ ਦੇ ਵਾਚਣਿ ਵਿਚ ਸੁਗਮ ਆਵਨਿ। ਤਾ ਕੋਠੇ ਵਿਚ ਸਭੇ ਬਾਣੀਆ ਇਕਠਿਆ ਕੀਤੀਆ। ਤੇ ਭਾਈ ਗੁਰਦਾਸ ਨੂੰ ਬਚਨੁ ਹੋਇਆ— ਮੋਹਣਿ ਪਾਸੋ ਪੋਥੀਆ ਲੈ ਆਉ। ਤਾ ਭਾਈ ਗੁਰਦਾਸ ਜੀ ਕਹਿਆ— ਮਹਾਰਾਜ, ਉਹ ਮੈਨੂੰ ਨਹੀ ਦੇਵਦੇ। ਤੁਸੀ ਆਪ ਜਹੋਗੇ ਤਾ ਓਹੁ ਦੇਵਨਿਗੇ। ਤਾ ਸਾਹਿਬ ਆਪ ਗਏ। ਜੋ ਮੋਹਣਿ ਸੁਣਿਆ ਤਾ ਚੌਬਾਰਾ ਬੰਦੁ ਕਰਿ ਕੇ ਅੰਦਰਿ ਬੈਠਿ ਰਹਿਆ। ਤਾ ਸਾਹਿਬ ਚੌਬਾਰੇ ਦੇ*

*ਹੇਠ ਬੈਠ ਕਰਿ ਰਾਗੁ ਪਾਇ ਕਰਿ ਸਬਦੁ ਅਲਾਪਿਆ— ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ...। ਜਾ ਪਹਿਲੀ ਪਉੜੀ ਗਾਵੀ ਤਾ ਮੋਹਣ ਚੌਬਾਰਾ ਖੋਲਿਆ। ਜਾ ਦੂਜੀ ਪਉੜੀ ਗਾਵੀ ਤਾ ਤਲੇ ਦਾ ਦਰਵਾਜਾ ਪਉੜੀਆ ਦਾ ਖੋਲਿਆ। ਜਾ ਤੀਜੀ ਪਉੜੀ ਗਾਵੀ ਤਾ ਉਠਿ ਕੇ ਨਮਸਕਾਰ ਕੀਤੀ। ਜਾ ਚੌਥੀ ਪਉੜੀ ਗਾਵੀ ਤਾ ਪੋਥੀਆਂ ਸਭੇ ਲੈ ਕੇ ਆਇ ਰਚਨੀ ਲਗਾ। ਤਾ ਸਾਹਿਬ ਪੋਥੀਆ ਸਭਿ ਇਕਠੀਆ ਕਰ ਕੈ ਭਾਈ ਗੁਰਦਾਸ ਦੇ ਹਵਾਲੇ ਕੀਤੀਆ। ਗੁਰਮੁਖੀ ਅਖਰਾ ਵਿਚ ਗ੍ਰੰਥ ਜੀ ਲਿਖਿਆ।*

ਇਸ ਤੋਂ ਅਗੇ ਪੁਰਾਤਨ ਅਤੇ ਨਵੇਂ ਭਗਤਾਂ/ਫ਼ਕੀਰਾਂ ਦੀ ਬਾਣੀ ਬੀੜ ਵਿਚ ਨ ਚੜ੍ਹਾਉਣ ਸੰਬੰਧੀ ਵੀ ਵਿਵਰਣ ਦਿੱਤਾ ਹੈ।

ਉਪਰੋਕਤ ਤਿੰਨ ਪੁਸਤਕਾਂ ਤੋਂ ਬਾਦ ਹੇਠ ਲਿਖੇ ਤਿੰਨ ਇਤਿਹਾਸ ਗ੍ਰੰਥਾਂ ਵਿਚ ਬੀੜ ਤਿਆਰ ਕਰਨ ਬਾਰੇ ਵਿਸਤਾਰ ਸਹਿਤ ਲਿਖਿਆ ਮਿਲਦਾ ਹੈ :

**ਗੁਰਬਿਲਾਸ ਪਾਤਸਾਹੀ ਛੇਵੀਂ**

ਛੇਵੇਂ ਗੁਰੂ ਸਾਹਿਬ ਦੇ ਬ੍ਰਿੱਤਾਂਤ ਨਾਲ ਸੰਬੰਧਿਤ ਇਸ ਗੁਰਬਿਲਾਸ ਨੂੰ ਕਈ ਕਵੀ ਸੋਹਨ ਦੀ ਰਚਨਾ ਮੰਨਦੇ ਹਨ ਅਤੇ ਕਈ ਉਸ ਨੂੰ ਅਗਿਆਤ ਕਹਿੰਦੇ ਹਨ। ਕਵੀ ਨੇ ਆਪਣੇ ਬ੍ਰਿੱਤਾਂਤ ਦਾ ਸੰਬੰਧ-ਸੂਤ੍ਰ ਭਾਈ ਮਨੀ ਸਿੰਘ ਨਾਲ ਜੋੜਿਆ ਹੈ। ਪਰ ਇਸ ਦੀਆਂ ਕਈ ਅੰਦਰਲੀਆਂ ਗਵਾਹੀਆਂ ਇਸ ਨੂੰ ਪਰਵਰਤੀ ਸਿੱਧ ਕਰਦੀਆਂ ਹਨ। ਭਾਈ ਕਾਨ੍ਹ ਸਿੰਘ ਨੇ 'ਗੁਰਮਤ ਮਾਰਤੰਡ' (ਪੰਨਾ 94 ਪੈਰ-ਟਿੱਪਣੀ) ਵਿਚ ਦਸਿਆ ਹੈ ਕਿ ਇਸ ਨੂੰ ਭਾਈ ਗੁਰਮੁਖ ਸਿੰਘ ਅਕਾਲ ਬੁੰਗੀਏ ਅਤੇ ਦਰਬਾਰਾ ਸਿੰਘ ਚੌਂਕੀ ਵਾਲੇ ਨੇ 1833 ਈ. (ਸੰ. 1890 ਬਿ.) ਵਿਚ ਲਿਖਣਾ ਆਰੰਭ ਕੀਤਾ ਸੀ ਅਤੇ ਸੰਨ 1843 ਈ. (1900 ਬਿ.) ਵਿਚ ਇਸ ਦੀ ਸਮਾਪਤੀ ਹੋਈ ਸੀ।

ਇਸ ਦੇ ਚੌਥੇ ਅਧਿਆਇ ਵਿਚ ਲਿਖਿਆ ਹੈ ਕਿ ਇਕ ਵਾਰ ਗੁਰੂ ਅਰਜਨ ਦੇਵ ਜੀ ਦੇ ਮਨ ਵਿਚ ਗੁਰਬਾਣੀ ਨੂੰ ਇਕ ਥਾਂ ਇਕੱਠਾ ਕਰਨ ਦਾ ਵਿਚਾਰ ਪੈਦਾ ਹੋਇਆ। ਬਾਣੀ ਦੇ ਸੰਕਲਨ ਦਾ ਕੰਮ ਭਾਈ ਗੁਰਦਾਸ ਨੂੰ ਸੌਂਪਿਆ ਗਿਆ। ਗੋਇੰਦਵਾਲ ਵਾਲੀਆਂ ਪੋਥੀਆਂ ਲਿਆਉਣ ਲਈ ਪਹਿਲਾਂ ਭਾਈ ਗੁਰਦਾਸ ਨੂੰ ਅਤੇ ਫਿਰ ਬਾਬੇ ਬੁਢੇ ਨੂੰ ਭੇਜਿਆ ਗਿਆ। ਉਨ੍ਹਾਂ ਦੁਆਰਾ ਪੋਥੀਆਂ ਨ ਲਿਆ ਸਕਣ ਕਰਕੇ ਗੁਰੂ ਜੀ ਆਪ ਗਏ ਅਤੇ ਪੋਥੀਆਂ ਲੈ ਆਏ। ਰਾਮਸਰ ਵਾਲੀ ਏਕਾਂਤ ਥਾਂ ਤੇ ਬੈਠ ਕੇ ਗੁਰੂ ਜੀ ਸਰੋਤ ਸਾਮਗ੍ਰੀ ਨੂੰ ਵਾਚ ਕੇ ਬਾਣੀ ਨੂੰ ਸੋਧਦੇ ਅਤੇ ਭਾਈ ਗੁਰਦਾਸ ਜੀ ਨਾਲੋਂ ਨਾਲ ਲਿਖਦੇ ਜਾਂਦੇ। ਸੰਪਾਦਨ ਪ੍ਰਕਾਰਜ ਦੌਰਾਨ ਭਗਤਾਂ ਦੇ ਆਉਣ ਦਾ ਪ੍ਰਸੰਗ; ਭਾਈ ਲਧੇ ਦੁਆਰਾ ਸਤੇ ਅਤੇ ਬਲਵੰਡ ਦੀ ਭੁਲ ਨੂੰ ਬਖ਼ਸ਼ਵਾਉਣ ਦਾ ਪ੍ਰਸੰਗ; ਕਾਨ੍ਹਾ, ਛੱਜੂ, ਸ਼ਾਹ ਹੁਸੈਨ ਅਤੇ ਪੀਲੋ/ਪੀਲੂ ਦੁਆਰਾ ਗ੍ਰੰਥ ਵਿਚ ਬਾਣੀ ਚੜ੍ਹਾਉਣ ਲਈ ਆਉਣ ਦਾ ਪ੍ਰਸੰਗ

ਆਦਿ ਦਰਜ ਹਨ। ਇਨ੍ਹਾਂ ਤੋਂ ਇਲਾਵਾ ਭਾਈ ਗੁਰਦਾਸ ਦੀ ਬਾਣੀ ਨੂੰ ਗੁਰਬਾਣੀ ਦਾ ਟੀਕਾ ਅਥਵਾ ਕੁੰਜੀ ਹੋਣ ਦਾ ਮਾਣ ਬਖ਼ਸ਼ਿਆ। ਭਾਈ ਬੰਨੋ ਦੁਆਰਾ ਲਾਹੌਰ ਤੋਂ ਬੀੜ ਦੀ ਜਿਲਦਬੰਦੀ ਦੌਰਾਨ ਇਕ ਉਤਾਰਾ ਤਿਆਰ ਕਰਵਾਉਣ ਅਤੇ ਉਸ ਵਿਚ ਕੁਝ ਵਾਧੂ ਬਾਣੀ ਚੜ੍ਹਾਉਣ ਦਾ ਪ੍ਰਸੰਗ ਵੀ ਲਿਖਿਆ ਮਿਲਦਾ ਹੈ। ਭਾਈ ਗੁਰਦਾਸ ਵਾਲੀ ਬੀੜ ਦੇ ਮੁਕੰਮਲ ਹੋਣ ਦਾ ਸਮਾਂ ਇਸ ਵਿਚ 'ਸੰਮਤ 1661 ਭਾਦੋ ਸੁਦੀ ਏਕਮ' ਲਿਖਿਆ ਹੈ। ਛੇਵੇਂ ਅਧਿਆਇ ਵਿਚ ਸਿੰਗਲਾਦੀਪ ਤੋਂ 'ਪ੍ਰਾਣ ਸੰਗਲੀ' ਮੰਗਵਾਉਣ ਦੀ ਵਿਥਿਆ ਵੀ ਦਰਜ ਹੈ। ਇਸ ਤਰ੍ਹਾਂ ਇਸ ਗੁਰਬਿਲਾਸ ਵਿਚ ਬੀੜ ਤਿਆਰ ਕਰਨ ਦੇ ਸਾਰੇ ਪ੍ਰਸੰਗਾਂ/ਕਥਨਾਂ ਨੂੰ ਸਮੋ ਦਿੱਤਾ ਗਿਆ ਹੈ।

## ਗੁਰ ਪ੍ਰਤਾਪ ਸੂਰਜ

ਇਹ ਭਾਈ ਸੰਤੋਖ ਸਿੰਘ ਦੀ ਰਚਨਾ ਹੈ ਜਿਸ ਨੂੰ ਸੰਨ 1843 ਈ. (ਸੰ.1900 ਬਿ.) ਵਿਚ ਮੁਕੰਮਲ ਕੀਤਾ ਗਿਆ ਸੀ। ਇਸ ਰਚਨਾ ਦੀ ਤੀਜੀ ਰਾਸ (ਅੰਸ਼ੂ 32 ਤੋਂ 50 ਤਕ) ਵਿਚ ਬੀੜ ਤਿਆਰ ਕਰਨ ਦੇ ਪਿਛੋਕੜ ਅਤੇ ਪ੍ਰਕਾਰਜ ਦਾ ਵਿਵਰਣ ਦਿੱਤਾ ਗਿਆ ਹੈ ਜੋ ਲਗਭਗ 'ਗੁਰਬਿਲਾਸ ਪਾਤਸਾਹੀ ੬' ਉਪਰ ਆਧਾਰਿਤ ਹੈ, ਬਸ ਕਿਧਰੇ ਕਿਧਰੇ ਕੋਈ ਨਵੀਂ ਛੋਹ ਦੇ ਦਿੱਤੀ ਗਈ ਹੈ। ਕਵੀ ਨੇ ਬੀੜ ਦੇ ਮੁਕੰਮਲ ਹੋਣ ਦਾ ਸਮਾਂ 'ਸੰਮਤ ਸੋਲਹਿ ਸੈ ਇਕਸਾਠਹਿ ਭਾਦਵ ਸੁਦਿ ਏਕਮ' ਹੀ ਮੰਨਿਆ ਹੈ। 'ਰਾਗਮਾਲਾ' ਦਾ ਕਰਤ੍ਰਿਤਵ ਆਲਮ ਕਵੀ ਨਾਲ ਜੋੜਿਆ ਗਿਆ ਹੈ। ਗੁਰਬਿਲਾਸ ਤੋਂ ਭਿੰਨ ਹੋਰ ਕੋਈ ਤੱਥਕ ਜਾਣਕਾਰੀ ਇਸ ਵਿਚ ਨਹੀਂ ਹੈ।

## ਤਵਾਰੀਖ ਗੁਰੂ ਖਾਲਸਾ

ਇਹ ਤਵਾਰੀਖ ਗਿਆਨੀ ਗਿਆਨ ਸਿੰਘ ਦੀ ਰਚਨਾ ਹੈ ਅਤੇ ਇਸ ਦਾ ਪਹਿਲਾ ਭਾਗ 1891 ਈ. (1948 ਬਿ.) ਵਿਚ ਪ੍ਰਕਾਸ਼ਿਤ ਹੋਇਆ ਸੀ। ਇਸ ਤੋਂ ਪਹਿਲਾਂ ਗਿਆਨੀ ਹੋਰਾਂ ਨੇ 'ਸ੍ਰੀ ਗੁਰੂ ਪੰਥ ਪ੍ਰਕਾਸ਼' ਨਾਂ ਅਧੀਨ ਆਪਣਾ ਕਾਵਿ ਗ੍ਰੰਥ ਪ੍ਰਕਾਸ਼ਿਤ ਕੀਤਾ ਸੀ। ਉਸੇ ਦਾ ਬ੍ਰਿੱਤਾਂਤ ਵਿਸਤਾਰ ਸਹਿਤ ਵਾਰਤਕ ਵਿਚ ਤਵਾਰੀਖ ਦੇ ਰੂਪ ਵਿਚ ਛਾਪਿਆ ਗਿਆ। ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨ ਦਾ ਪ੍ਰਸੰਗ 'ਸ੍ਰੀ ਗੁਰੂ ਪੰਥ ਪ੍ਰਕਾਸ਼' (ਪੂਰਬਰਧ, ਬਿਸ੍ਰਾਮ/9) ਵਿਚ ਬਹੁਤ ਸੰਖੇਪ ਵਿਚ ਦਿੱਤਾ ਗਿਆ ਸੀ, ਜਿਸ ਦਾ ਵਿਸਤਾਰ ਤਵਾਰੀਖ਼ ਵਿਚ ਕੀਤਾ ਗਿਆ ਅਤੇ ਦਸਿਆ ਗਿਆ ਕਿ ਬਾਣੀ-ਸੰਕਲਨ ਤਿਆਰ ਕਰਨ ਦਾ ਫੁਰਨਾ ਖ਼ੁਦ ਹੀ ਗੁਰੂ ਜੀ ਦੇ ਮਨ ਵਿਚ ਪੈਦਾ ਹੋਇਆ ਕਿ ਆਪਣੇ ਅਨੁਯਾਈਆਂ ਲਈ ਇਕ ਧਰਮ-ਗ੍ਰੰਥ ਤਿਆਰ ਕੀਤਾ ਜਾਏ ਕਿਉਂਕਿ "ਪੋਥੀ ਮਜ਼ਬ ਦੀ ਜੜ ਹੈ, ਪੁਸਤਕ ਬਿਨਾ ਮਜ਼ਬ ਕਾਇਮ ਨਹੀਂ ਰਹਿ ਸਕਦਾ"। ਬਾਕੀ ਵਿਵਰਣ ਪੂਰਬਲੀਆਂ ਲਿਖਤਾਂ ਨਾਲ ਲਗਭਗ ਮੇਲ ਖਾਂਦਾ ਹੈ। ਬਸ ਇਤਨਾ ਸੰਕੇਤ ਵਾਧੂ ਹੈ ਕਿ ਗੁਰੂ ਜੀ ਨੇ ਮੂਲ ਬੀੜ ਵਿਚ ਨੌਵੇਂ ਗੁਰੂ ਦੀ ਬਾਣੀ ਦਰਜ ਕਰਨ ਲਈ ਪਤਰੇ ਖ਼ਾਲੀ ਛਡ

ਦਿੱਤੇ ਸਨ ਅਤੇ ਕਵੀ ਆਲਮ ਦੀ ਰਚਨਾ 'ਰਾਗਮਾਲਾ' ਨੂੰ ਗੁਰੂ ਜੀ ਦੀ ਆਗਿਆ ਨਾਲ ਹੀ ਬੀੜ ਵਿਚ ਚੜ੍ਹਾਇਆ ਗਿਆ ਸੀ।

ਕੁਲ ਮਿਲਾ ਕੇ ਉਪਰੋਕਤ ਰਚਨਾਵਾਂ ਤੋਂ ਇਹ ਤੱਥ ਸਾਹਮਣੇ ਆਉਂਦਾ ਹੈ ਕਿ ਗੁਰੂ ਅਰਜਨ ਦੇਵ ਜੀ ਦੇ ਮਨ ਵਿਚ ਗੁਰਬਾਣੀ ਨੂੰ ਰਲਿਆਂ ਤੋਂ ਬਚਾਉਣ ਅਤੇ ਨਵੇਂ ਪੰਥ ਲਈ ਧਰਮ-ਗ੍ਰੰਥ ਤਿਆਰ ਕਰਨ ਦੀ ਰੀਝ ਪੈਦਾ ਹੋਈ। ਉਨ੍ਹਾਂ ਨੇ ਬਾਬਾ ਮੋਹਨ ਤੋਂ ਗੁਰਬਾਣੀ ਦੀਆਂ ਪੋਥੀਆਂ ਪ੍ਰਾਪਤ ਕੀਤੀਆਂ ਅਤੇ ਹੋਰ ਸਾਧਨਾਂ ਰਾਹੀਂ ਵੀ ਗੁਰਬਾਣੀ ਅਤੇ ਭਗਤ-ਬਾਣੀ ਨੂੰ ਇਕੱਠਾ ਕਰਵਾ ਕੇ ਉਸ ਦਾ ਗੰਭੀਰਤਾ ਨਾਲ ਪਰੀਖਣ ਕੀਤਾ ਅਤੇ ਪ੍ਰਮਾਣਿਕ ਬਾਣੀ ਨੂੰ ਨਿਤਾਰ ਕੇ ਗ੍ਰੰਥ ਸਾਹਿਬ ਦਾ ਸੰਪਾਦਨ ਕੀਤਾ।

ਸਿੱਖ-ਇਤਿਹਾਸ ਅਤੇ ਰਵਾਇਤ ਅਨੁਸਾਰ ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਦੇ ਪ੍ਰਥਮ ਸੰਕਲਨ ਅਤੇ ਸੰਪਾਦਨ ਦਾ ਕੰਮ ਅੰਮ੍ਰਿਤਸਰ ਵਿਚ ਆਰੰਭ ਕੀਤਾ ਅਤੇ ਬੀੜ ਲਿਖਣ ਦੀ ਜ਼ਿੰਮੇਵਾਰੀ ਭਾਈ ਗੁਰਦਾਸ ਨੂੰ ਸੌਂਪੀ। ਇਨ੍ਹਾਂ ਤੱਥਾਂ ਦੀ ਪੁਸ਼ਟੀ ਕੁਝ ਪੁਰਾਤਨ ਬੀੜਾਂ ਵਿਚ ਅੰਕਿਤ ਉਕਤੀਆਂ ਤੋਂ ਵੀ ਹੋ ਜਾਂਦੀ ਹੈ। ਉਨ੍ਹਾਂ ਤੋਂ ਇਹ ਵੀ ਸਪੱਸ਼ਟ ਹੁੰਦਾ ਹੈ ਕਿ ਪੰਜਵੇਂ ਗੁਰੂ ਵਲੋਂ ਭਾਈ ਗੁਰਦਾਸ ਦੁਆਰਾ ਲਿਖਵਾਇਆ ਜੋ ਗ੍ਰੰਥ ਸੀ, ਉਸ ਨਾਲ ਮਿਲਾ ਕੇ ਸੋਧਿਆ ਜਾਣ ਵਾਲਾ ਗ੍ਰੰਥ ਹੀ ਸ਼ੁੱਧ ਅਖਵਾਉਣ ਦਾ ਅਧਿਕਾਰੀ ਹੈ। ਇਸ ਸੰਬੰਧ ਵਿਚ ਦੋ ਬੀੜਾਂ ਵਿਸ਼ੇਸ਼ ਧਿਆਨ ਮੰਗਦੀਆਂ ਹਨ।

ਉਨ੍ਹਾਂ ਦੋ ਬੀੜਾਂ ਵਿਚੋਂ ਇਕ ਸੰ. 1716 ਬਿ. ਦੀ ਲਿਖੀ ਮੰਨੀ ਜਾਂਦੀ ਹੈ। ਸ. ਜੀ.ਬੀ. ਸਿੰਘ ਅਤੇ ਭਾਈ ਰਣਧੀਰ ਸਿੰਘ (ਗੁਰਦੁਆਰਾ ਇੰਸਪੈਕਟਰ) ਦੇ ਦਸੇ ਅਨੁਸਾਰ ਇਹ ਬੀੜ ਬਾਬਾ ਰਾਮ ਰਾਇ ਦੇ ਦੇਹਰਾਦੂਨ ਸਥਿਤ ਡੇਰੇ ਵਿਚ ਪਈ ਹੈ, ਪਰ ਹੁਣ ਉਸ ਦੇਹਰੇ ਦੇ ਮਹੰਤ ਨੇ ਉਸ ਨੂੰ ਉਰੇ ਪਰੇ ਕਰ ਦਿੱਤਾ ਹੈ। ਇਸ ਬੀੜ ਦੇ ਮਾਰੂ ਰਾਗ ਵਿਚ ਸੰਕਲਿਤ ਭਗਤ ਰਵਿਦਾਸ ਦੇ ਇਕ ਸ਼ਬਦ— *ਸੁਖ ਸਾਗਰ ਸੁਰਿਤਰ ਚਿੰਤਾਮਣੀ*— ਦੇ ਹੇਠਾਂ ਲਿਖਿਆ ਹੈ—"ਇਹ ਸਬਦ ਪੰਜਵੇਂ ਮਹਲੇ ਦੇ ਗਰੰਥ ਉਪਰਹੁ ਲਿਖਿਆ ਹੈ।" ਇਸੇ ਤਰ੍ਹਾਂ *ਸਲੋਕ ਵਾਰਾਂ ਤੇ ਵਧੀਕ* ਪ੍ਰਕਰਣ ਦੇ ਮਹਲੇ ਚੌਥੇ ਦੇ ਸ਼ਲੋਕਾਂ ਦੇ ਹੇਠਾਂ ਲਿਖਿਆ ਹੈ— "ਇਤਨੇ ਸਲੋਕ ਪੰਜਵੇਂ ਮਹਲੇ ਕੇ ਗਿਰੰਥ ਉਪਰਹੁ ਲਿਖੇ।"

ਇਨ੍ਹਾਂ ਉਕਤੀਆਂ ਤੋਂ ਭਲੀ ਭਾਂਤ ਸਪੱਸ਼ਟ ਹੈ ਕਿ ਮਹਲੇ ਪੰਜਵੇਂ ਦਾ ਕੋਈ ਆਧਾਰ-ਭੂਤ ਗ੍ਰੰਥ ਉਦੋਂ ਹੋਂਦ ਵਿਚ ਸੀ, ਜਿਸ ਨਾਲ ਵਿਚਾਰਾਧੀਨ ਬੀੜ ਲਿਖਣ ਵਾਲੇ ਨੇ ਮਿਲਾਨ ਕੀਤਾ ਸੀ।

ਦੂਜੀ ਬੀੜ ਭਾਈ ਰਾਮ ਰਾਇ ਦੀ ਸੰ. 1749 ਬਿ. ਦੀ ਲਿਖੀ ਹੈ ਜਿਸ ਬਾਰੇ ਭਾਈ ਰਣਧੀਰ ਸਿੰਘ ਨੇ ਆਪਣੀ ਅਣਛਪੀ ਪੁਸਤਕ ('ਗੁਰ ਸਬਦ ਵਿਗਾਸ') ਵਿਚ ਜ਼ਿਕਰ ਕਰਦਿਆਂ ਦਸਿਆ ਹੈ ਕਿ ਇਹ ਬੀੜ ਤਖਤ ਪਟਨਾ ਸਾਹਿਬ ਵਿਚ ਪਈ ਹੈ। ਇਸ ਦੇ ਪਤਰਾ ਨੰ. 1027 ਉਪਰ ਬੀੜ ਦੇ ਲਿਖੇ ਜਾਣ ਦੇ ਧੰਨਵਾਦ ਦਾ ਸੂਚਕ ਇਕ

ਬਾਣੀ-ਅੰਸ਼ ਲਿਖ ਕੇ ਫਿਰ ਗ੍ਰੰਥ ਦੇ ਪੜ੍ਹਨ ਸੁਣਨ ਦੇ ਮਹਾਤਮ ਉਤੇ ਚਾਨਣਾ ਪਾਇਆ ਹੈ ਅਤੇ ਗ੍ਰੰਥ ਸਾਹਿਬ ਦੇ ਸ਼ੁੱਧ ਪਾਠਾਂ ਵਾਲੀਆਂ ਕੁਝ ਕੁ ਬੀੜਾਂ ਵਲ ਸੰਕੇਤ ਕੀਤਾ ਹੈ:

ੴ

*ਧਰ ਜੀਅੜੇ ਤੂੰ ਏਕ ਟੇਕ ਲਾਹ ਵਿਡਾਣੀ ਆਸ।*
*ਨਾਨਕ ਨਾਮ ਧਿਆਇ ਤੂ ਕਾਰਜ ਆਵੈ ਰਾਸ।੧।*

*ਸ੍ਰੀ ਬਾਬੇ ਜੀ ਕੀ ਆਗਿਆ ਹੈ ਜੋ ਏਸ ਨੂੰ ਪਿਆਰ ਲਾਇ ਕੇ ਪੜੈਗਾ ਸੁਣੈਗਾ। ਤਿਸਕਾ ਆਵਗਵਣ ਰਹੇਗਾ ਸਤਿ ਕਰ ਮੰਨਣਾ।*

*ੴ॥ ਏਹੁ ਗਿਰੰਥ ਫਤੇ ਚੰਦ ਕੇ ਗਿਰੰਥ ਕਾ ਨਕਲੁ ਫਤੇ ਚੰਦ ਕਾ ਗਿਰੰਥ ਪੁਹਕਰ ਕੇ ਗਿਰੰਥ ਕਾ ਨਕਲੁ ਪੁਹਕਰ ਕਾ ਗਿਰੰਥ ਵਡੇ ਗਿਰੰਥ ਨਾਲ ਸੋਧਿਆ ਹੈ ਪੰਜਵੇਂ ਮਹਲ ਗੁਰਦਾਸ ਭਲੇ ਪਾਸਹੁੰ ਲਿਖਵਾਇਆ ਸੀ ਸੋ ਉਸ ਗਿਰੰਥ ਨਾਲਿ ਸੋਧੈ ਸੋ ਗਿਰੰਥ ਸੁਧ ਹੋਵੈ। ਜੇ ਫੇਰ ਗਿਰੰਥ ਸੋਧਿਆ ਲੋੜੀਐ ਤਾ ਜਗਨੇ ਬ੍ਰਾਹਮਣ ਦੇ ਗਿਰੰਥ ਨਾਲਿ ਸੁਧ ਕਰਿ ਲਇਓ ਹੋਰਨਾ ਗਰੰਥਾਂ ਨਾਲਹੁੰ ਜਗਨੇ ਬ੍ਰਹਮਣ ਦਾ ਗਰੰਥ ਸੁਧ ਕੀਤਾ ਪੁਹਕਰ ਕਾ ਗਿਰੰਥ ਜਗਨੇ ਦੇ ਗਿਰੰਥ ਨਾਲਿ ਸੁਧਿ ਕੀਆ ਹੈ।*

ਉਪਰੋਕਤ ਟਿੱਪਣੀ ਤੋਂ ਭਲੀ-ਭਾਂਤ ਸਪੱਸ਼ਟ ਹੈ ਕਿ ਪੰਜਵੇਂ ਗੁਰੂ ਦੁਆਰਾ ਭਾਈ ਗੁਰਦਾਸ ਤੋਂ ਲਿਖਵਾਇਆ ਜੋ ਗ੍ਰੰਥ ਸੀ, ਉਸ ਨਾਲ ਮਿਲਾ ਕੇ ਸੋਧਿਆ ਜਾਣ ਵਾਲਾ ਗ੍ਰੰਥ ਹੀ ਸ਼ੁੱਧ ਅਖਵਾਉਣ ਦਾ ਅਧਿਕਾਰੀ ਹੈ।

ਗੁਰੂ ਅਰਜਨ ਦੇਵ ਜੀ ਤੋਂ ਬਾਦ ਛੇਵੇਂ, ਸਤਵੇਂ ਅਤੇ ਅਠਵੇਂ ਗੁਰੂ ਸਾਹਿਬ ਨੇ ਬਾਣੀ ਦੀ ਰਚਨਾ ਨਹੀਂ ਕੀਤੀ। ਨੌਵੇਂ ਗੁਰੂ ਸਾਹਿਬ ਦੇ ਰਚੇ 59 ਸ਼ਬਦਾਂ ਅਤੇ 57 ਸ਼ਲੋਕਾਂ ਨੂੰ ਗੁਰੂ ਅਰਜਨ ਦੇਵ ਜੀ ਦੁਆਰਾ ਸੰਪਾਦਿਤ ਗ੍ਰੰਥ ਸਾਹਿਬ ਵਿਚ ਸ਼ਾਮਲ ਕਰਨ ਦਾ ਉਦਮ ਗੁਰੂ ਗੋਬਿੰਦ ਸਿੰਘ ਜੀ ਨੇ ਸੰਨ 1706 ਈ. ਵਿਚ ਦਮਦਮਾ ਸਾਹਿਬ ਵਿਚ ਕੀਤਾ ਅਤੇ ਪੁਨਰ ਸੰਪਾਦਿਤ ਬੀੜ ਦੀ ਲਿਖਾਈ ਦੀ ਜ਼ਿੰਮੇਵਾਰੀ ਭਾਈ ਮਨੀ ਸਿੰਘ ਨੇ ਨਿਭਾਈ। ਰਾਜਸਥਾਨ ਅਤੇ ਦੱਖਣ ਵਲ ਪ੍ਰਸਥਾਨ ਕਰਨ ਵੇਲੇ ਇਹ ਬੀੜ ਗੁਰੂ ਜੀ ਦੇ ਅੰਗ-ਸੰਗ ਰਹੀ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਸੰਸਾਰਿਕ ਲੀਲਾ ਸਮਾਪਤ ਕਰਨ ਤੋਂ ਪਹਿਲਾਂ 7 ਅਕਤੂਬਰ 1708 ਈ. ਨੂੰ ਹਜ਼ੂਰ ਸਾਹਿਬ ਵਿਚ ਇਸੇ ਬੀੜ ਨੂੰ ਗੁਰੂ-ਪਦ ਪ੍ਰਦਾਨ ਕੀਤਾ। ਉਸ ਤੋਂ ਬਾਦ ਇਹ ਬੀੜ ਪੰਜਾਬ ਵਲ ਲਿਆਈ ਗਈ ਅਤੇ ਵੱਡੇ ਘਲੂਘਾਰੇ ਵੇਲੇ ਦੁਰਾਨੀਆਂ ਨਾਲ ਯੁੱਧ ਦੌਰਾਨ ਨਸ਼ਟ ਹੋ ਗਈ ਦਸੀ ਜਾਂਦੀ ਹੈ।

2

# ਸੰਪਾਦਨ ਪ੍ਰਕਾਰਜ

ਵਖ-ਵਖ ਸਰੋਤਾਂ ਤੋਂ ਬਾਣੀ ਦੇ ਇਕਤਰ ਹੋ ਜਾਣ ਤੋਂ ਬਾਦ ਇਸ ਦੇ ਸੰਪਾਦਨ ਦਾ ਕਾਰਜ ਸ਼ੁਰੂ ਹੋਇਆ। ਇਸ ਕਾਰਜ ਦਾ ਨਿਰਵਾਹ ਗੁਰੂ ਅਰਜਨ ਦੇਵ ਜੀ ਦੀ ਦੇਖ-ਰੇਖ ਵਿਚ ਭਾਈ ਗੁਰਦਾਸ ਨੇ ਕੀਤਾ ਅਤੇ ਇਸ ਨੂੰ ਅੰਮ੍ਰਿਤਸਰ ਦੇ ਗੁਰਦੁਆਰਾ ਰਾਮਸਰ ਵਾਲੇ ਸਥਾਨ ਉਪਰ ਸੰਪੰਨ ਕੀਤਾ ਗਿਆ। ਗੁਰੂ ਜੀ ਨੇ ਬੜੀ ਸੂਝ ਅਤੇ ਬਾਰੀਕੀ ਨਾਲ ਸਾਰੀ ਸਾਮਗ੍ਰੀ ਦਾ ਅਵਲੋਕਨ ਕੀਤਾ ਅਤੇ ਪ੍ਰਮਾਣਿਕ ਬਾਣੀ ਨੂੰ ਨਿਤਾਰ ਕੇ ਭਾਈ ਗੁਰਦਾਸ ਨੂੰ ਉਤਾਰਨ ਲਈ ਸੌਂਪਿਆ। ਭਗਤ-ਬਾਣੀ ਨੂੰ ਸੰਕਲਿਤ ਕਰਦਿਆਂ ਆਪ ਜੀ ਨੇ ਇਸ ਗੱਲ ਦਾ ਧਿਆਨ ਰਖਿਆ ਕਿ ਕੇਵਲ ਉਨ੍ਹਾਂ ਭਗਤਾਂ ਜਾਂ ਸੰਤਾਂ ਦੀ ਬਾਣੀ ਨੂੰ ਹੀ ਗ੍ਰੰਥ ਸਾਹਿਬ ਵਿਚ ਸ਼ਾਮਲ ਕੀਤਾ ਜਾਏ ਜੋ ਗੁਰਮਤਿ ਭਗਤੀ ਭਾਵਨਾ ਦੇ ਅਨੁਰੂਪ ਹੋਏ ਅਤੇ ਕੋਈ ਸਿੱਧਾਂਤਿਕ ਮਤ-ਵਿਰੋਧ ਨ ਰਖਦੀ ਹੋਏ। ਜਿਥੇ ਕਿਥੇ ਵੀ ਭਾਵ-ਗਤ ਅਸੰਗਤੀ ਦੀ ਸੰਭਾਵਨਾ ਹੋਈ, ਉਥੇ ਭਾਵ ਸਪੱਸ਼ਟਤਾ ਵਜੋਂ ਗੁਰੂ ਜੀ ਨੇ ਆਪਣਾ ਜਾਂ ਕਿਸੇ ਹੋਰ ਗੁਰੂ ਸਾਹਿਬ ਦਾ ਕੋਈ ਸ਼ਲੋਕ/ਸ਼ਬਦ ਜੋੜ ਦਿੱਤਾ। ਇਸ ਤਰ੍ਹਾਂ ਵਖ-ਵਖ ਪ੍ਰਦੇਸ਼ਾਂ, ਇਲਾਕਿਆਂ ਅਤੇ ਪ੍ਰਾਂਤਾਂ ਦੇ ਸੰਤਾਂ, ਭਗਤਾਂ, ਭੱਟਾਂ ਦੀ ਬਾਣੀ ਨੂੰ ਗੁਰਬਾਣੀ ਨਾਲ ਸੰਕਲਿਤ ਕਰਕੇ ਗੁਰੂ ਅਰਜਨ ਦੇਵ ਜੀ ਨੇ ਆਪਣੀ ਉਦਾਰ ਅਤੇ ਸਮਨਵੈਵਾਦੀ ਰੁਚੀ ਨੂੰ ਦਰਸਾਇਆ।

ਸੰਪਾਦਕ ਗੁਰੂ ਜੀ ਨੇ ਗ੍ਰੰਥ ਸਾਹਿਬ ਦੀ ਬਾਣੀ ਨੂੰ ਮੁੱਖ ਤੌਰ 'ਤੇ ਤਿੰਨ ਤਰ੍ਹਾਂ ਵੰਡਿਆ। ਸ਼ੁਰੂ ਵਿਚ ਨਿੱਤ ਨੇਮ ਵਾਲੀਆਂ ਬਾਣੀਆਂ ਨੂੰ ਸਥਾਨ ਦਿੱਤਾ, ਫਿਰ ੩੧ ਰਾਗਾਂ ਵਿਚਲੀ ਬਾਣੀ ਨੂੰ ਦਰਜ ਕੀਤਾ ਅਤੇ ਅੰਤ ਉਤੇ ਰਾਗ-ਮੁਕਤ ਬਾਣੀ ਨੂੰ ਯਾਰ੍ਹਾਂ ਸਿਰਲੇਖਾਂ ਹੇਠ ਸਮੋਇਆ। ਰਾਗਾਂ ਅਧੀਨ ਬਾਣੀ ਨੂੰ ਇਕ ਵਿਸ਼ੇਸ਼ ਕ੍ਰਮ ਅਤੇ ਵਿਧਾਨ ਅਨੁਸਾਰ ਸਥਾਨ ਦਿੱਤਾ ਗਿਆ ਹੈ। ਸਭ ਤੋਂ ਪਹਿਲਾਂ ਸ਼ਬਦ (ਚਉਪਦੇ) ਹਨ, ਫਿਰ ਅਸ਼ਟਪਦੀਆਂ ਦਰਜ ਕੀਤੀਆਂ ਗਈਆਂ ਹਨ। ਇਨ੍ਹਾਂ ਤੋਂ ਬਾਦ ਵਿਸ਼ੇਸ਼ ਬਾਣੀਆਂ, ਛੰਤ ਅਤੇ ਵਾਰਾਂ ਸੰਕਲਿਤ ਹਨ। ਮਾਰੂ ਰਾਗ ਵਿਚ ਅਸ਼ਟਪਦੀਆਂ ਤੋਂ ਬਾਦ ਸੋਲਹੇ ਵੀ ਆਏ ਹਨ। ਵਾਰਾਂ ਤੋਂ ਪਿਛੋਂ ਭਗਤ-ਬਾਣੀ ਸ਼ਾਮਲ ਕੀਤੀ ਗਈ ਹੈ। ਸਾਰੀ ਗੁਰਬਾਣੀ ਗੁਰੂ-ਕ੍ਰਮ ਅਨੁਸਾਰ ਹੈ। ਪਰ 22 ਰਾਗਾਂ ਵਿਚ ਆਈ ਭਗਤ-ਬਾਣੀ ਵਿਚ ਭਗਤਾਂ ਦੇ ਇਤਿਹਾਸਿਕ ਕ੍ਰਮ ਨੂੰ ਮੁੱਖ ਨਹੀਂ ਰਖਿਆ ਗਿਆ। ਬਿਹਾਗੜਾ ਰਾਗ ਵਿਚ ਤਿੰਨ ਸ਼ਲੋਕ ਭਾਈ ਮਰਦਾਨੇ ਦੇ ਨਾਂ ਨਾਲ ਸੰਬੰਧਿਤ ਹਨ। ਰਾਮਕਲੀ ਰਾਗ ਵਿਚ ਬਾਬਾ ਸੁੰਦਰ ਦਾ ਲਿਖਿਆ ਇਕ 'ਸਦ' ਹੈ

ਅਤੇ ਗੁਰੂ-ਉਸਤਤ ਵਿਚ ਲਿਖੀ ਸਤੈ-ਬਲਵੰਡ ਦੀ ਇਕ ਵਾਰ ਵੀ ਹੈ।

**ਕਰਤ੍ਰਿਤਵ ਸੰਕੇਤ**

ਸੰਪਾਦਨ ਤੋਂ ਪਹਿਲਾਂ ਬਾਣੀ ਦੇ ਕਰਤ੍ਰਿਤਵ ਸੰਬੰਧੀ ਕੋਈ ਵਿਵਸਥਿਤ ਵਿਧੀ ਨਹੀਂ ਸੀ। ਬਾਣੀ ਦੀਆਂ ਪੁਰਾਤਨ ਪੋਥੀਆਂ ਜਾਂ ਸੰਕਲਨਾਂ ਵਿਚ ਇਸ ਪਰਥਾਇ ਸੂਚਨਾ ਇਸ ਪ੍ਰਕਾਰ ਹੈ—*ਰਾਗ ਮਾਰੂ ਬਾਬੇ ਪਾਤਸਾਹ ਕਾ, ਤਲੰਗ ਬਾਬੇ ਪਾਤੁਸਾਹ ਕਾ ਬੋਲਣਾ*। ਪਰ ਗੁਰੂ ਅਰਜਨ ਦੇਵ ਜੀ ਨੇ ਸੰਪਾਦਨ ਸਮੇਂ ਪੰਜਾਂ ਗੁਰੂ ਸਾਹਿਬਾਨ ਲਈ 'ਨਾਨਕ' ਕਵੀ-ਛਾਪ ਵਰਤੀ ਹੈ ਅਤੇ ਬਾਦ ਵਿਚ ਗੁਰੂ ਤੇਗ ਬਹਾਦਰ ਜੀ ਨੇ ਵੀ ਇਸੇ ਪ੍ਰਥਾ ਨੂੰ ਅਪਣਾਇਆ ਹੈ ਕਿਉਂਕਿ ਸਾਰੇ ਗੁਰੂ ਸਾਹਿਬਾਨ ਵਿਚ ਇਕੋ ਜੋਤਿ ਵਿਦਮਾਨ ਹੈ। ਬਾਣੀ ਦੇ ਕਰਤ੍ਰਿਤਵ ਨਿਖੇੜ ਲਈ ਸੰਪਾਦਕ ਗੁਰੂ ਜੀ ਨੇ 'ਮਹਲਾ' ਸ਼ਬਦ ਦੀ ਵਰਤੋਂ ਕਰਕੇ ਨਾਲ ਹੀ ਗੁਰੂ-ਕ੍ਰਮ-ਅੰਕ ਨਿਰਦਿਸ਼ਟ ਕੀਤਾ ਹੈ।

'ਮਹਲਾ' ਸ਼ਬਦ ਦੇ ਭਾਸ਼ਿਕ ਪਿਛੋਕੜ ਨੂੰ ਲੈ ਕੇ ਇਸ ਦੇ ਵਖ ਵਖ ਅਰਥ ਕਰਨ ਦਾ ਯਤਨ ਕੀਤਾ ਗਿਆ ਹੈ। ਮੁੱਖ ਤੌਰ 'ਤੇ ਦੋ ਮਤ ਪ੍ਰਚਲਿਤ ਹਨ। ਇਕ ਮਤ ਉਨ੍ਹਾਂ ਦਾ ਹੈ ਜੋ ਫ਼ਾਰਸੀ ਭਾਸ਼ਾ ਦਾ ਪਿਛੋਕੜ ਰਖਦੇ ਹਨ। ਉਹ ਇਸ ਨੂੰ 'ਹਲੂਲ' (ਅਰਥਾਤ ਉਤਰਨਾ, ਸਮਾਉਣਾ ਜਾਂ ਪ੍ਰਵੇਸ਼ ਕਰਨਾ) ਤੋਂ 'ਮਹਲੁ' ਰੂਪ ਵਿਚ ਵਿਕਸਿਆ ਮੰਨ ਕੇ ਪਰਮ-ਸੱਤਾ ਦੇ ਉਤਰਨ ਦੀ ਥਾਂ ਜਾਂ ਸ਼ਰੀਰ ਨੂੰ ਸਿਧ ਕਰਦੇ ਹਨ। ਪਰ 'ਮਹਲੁ' ਤੋਂ 'ਮਹਲਾ' ਕਿਵੇਂ ਬਣ ਗਿਆ, ਇਸ ਬਾਰੇ ਉਹ ਚੁਪ ਹਨ।

ਦੂਜਾ ਮਤ ਸੰਸਕ੍ਰਿਤ ਭਾਸ਼ਾ ਦੇ ਪਿਛੋਕੜ ਵਾਲੇ ਵਿਦਵਾਨਾਂ ਦਾ ਹੈ, ਜਿਵੇਂ ਨਿਰਮਲੇ ਵਿਦਵਾਨ। ਉਨ੍ਹਾਂ ਦੀ ਧਾਰਣਾ ਹੈ ਕਿ ਇਹ ਸੰਸਕ੍ਰਿਤ ਦਾ 'ਮਹਿਲਾ' ਸ਼ਬਦ ਹੈ ਜਿਸ ਦਾ ਮੂਲ ਅਰਥ ਹੈ ਇਸਤਰੀ। ਚੂੰਕਿ ਗੁਰੂ ਸਾਹਿਬਾਨ ਦੀ ਭਗਤੀ ਭਾਵਨਾ ਪ੍ਰੇਮ-ਮਈ ਅਥਵਾ ਕਾਂਤਾ ਭਗਤੀ ਵਾਲੀ ਹੈ ਜਿਸ ਅਨੁਸਾਰ ਪਰਮਾਤਮਾ ਪੁਰਖ ਰੂਪ ਹੈ ਅਤੇ ਗੁਰੂ ਇਸਤਰੀ ਦੀ ਭੂਮਿਕਾ ਨਿਭਾਉਂਦੇ ਹਨ।

ਉਪਰੋਕਤ ਵਿਚੋਂ ਦੂਜਾ ਮਤ ਵਸਤੂ-ਸਥਿਤੀ ਦੇ ਅਧਿਕ ਅਨੁਰੂਪ ਪ੍ਰਤੀਤ ਹੁੰਦਾ ਹੈ। ਪਰ ਇਹ ਸ਼ਬਦ ਇਸਤਰੀ ਲਿੰਗ ਤੋਂ ਪੁਲਿੰਗ (ਮਹਲਾ ਪਹਿਲਾ, ਮਹਲਾ ਦੂਜਾ) ਕਿਵੇਂ ਬਣ ਗਿਆ, ਇਸ ਬਾਰੇ ਸਥਾਪਨਾ ਹੈ ਕਿ ਇਸ ਸ਼ਬਦ ਦਾ ਆਰੋਪਣ ਪੁਰਸ਼, ਸ਼ਰੀਰ ਉਪਰ ਹੋਣ ਕਾਰਣ ਇਸ ਦਾ ਪ੍ਰਯੋਗ ਪੁਲਿੰਗ ਵਜੋਂ ਹੋਣ ਲਗ ਗਿਆ।

ਭਗਤ-ਬਾਣੀ ਨੂੰ ਗੁਰਬਾਣੀ ਨਾਲੋਂ ਨਿਖੇੜਨ ਲਈ 'ਬਾਣੀ ਭਗਤਾਂ ਕੀ' ਸਿਰਲੇਖ ਦਿੱਤੇ ਗਏ ਹਨ ਅਤੇ ਇਸ ਦੇ ਕਰਤ੍ਰਿਤਵ ਸੰਬੰਧੀ ਰਚੈਤਾ-ਭਗਤ ਦਾ ਨਾਂ ਲਿਖਿਆ ਗਿਆ ਹੈ, ਜਿਵੇਂ *ਧਨਾਸਰੀ ਭਗਤ ਰਵਿਦਾਸ ਜੀ ਕੀ, ਆਸਾ ਬਾਣੀ ਸ੍ਰੀ ਨਾਮਦੇਉ ਜੀ ਕੀ, ਗੂਜਰੀ ਸ੍ਰੀ ਤ੍ਰਿਲੋਚਨ ਜੀਉ ਕੇ ਪਦੇ*, ਆਦਿ। ਭੱਟਾਂ ਦੀ ਬਾਣੀ ਨੂੰ ਵੀ ਗੁਰਬਾਣੀ ਅਤੇ ਭਗਤ ਬਾਣੀ ਤੋਂ ਅਲਗ ਦਰਸਾਇਆ ਗਿਆ ਹੈ।

**ਸਿਰਲੇਖ ਸੰਕੇਤ**

ਇਨ੍ਹਾਂ ਸੰਕੇਤਾਂ ਬਾਰੇ ਪਹਿਲੀ ਗੱਲ ਇਹ ਹੈ ਕਿ ਗੁਰੂ ਜੀ ਨੇ ਨਿੱਕੀਆਂ ਵੱਡੀਆਂ ਬਾਣੀਆਂ ਨੂੰ ਢੁਕਵੇਂ ਸਿਰਲੇਖ ਦਿੱਤੇ ਹਨ। ਇਨ੍ਹਾਂ ਵਿਚੋਂ ਕੁਝ ਪੂਰਵ-ਵਰਤੀ ਬਾਣੀਕਾਰਾਂ ਦੇ ਆਪ ਦਿੱਤੇ ਹੋਏ ਵੀ ਹੋ ਸਕਦੇ ਹਨ। ਵੱਡੀਆਂ ਬਾਣੀਆਂ ਦੇ ਸਿਰਲੇਖ ਇਸ ਪ੍ਰਕਾਰ ਹਨ—ਓਅੰਕਾਰ, ਅਨੰਦੁ, ਸਿਧ ਗੋਸਟਿ, ਸੁਖਮਨੀ, ਜਪੁ, ਥਿਤੀ, ਪਟੀ, ਬਾਰਹਮਾਹਾ, ਬਾਵਨ ਅਖਰੀ ਆਦਿ। ਨਿੱਕੀਆਂ ਬਾਣੀਆਂ ਦੇ ਸਿਰਲੇਖ ਹਨ—ਅਲਾਹਣੀਆਂ, ਆਰਤੀ, ਸਦ, ਸੁਚਜੀ, ਕਰਹਲੇ, ਕੁਚਜੀ, ਗੁਣਵੰਤੀ, ਦਿਨ ਰੈਣਿ, ਪਹਰੇ, ਬਿਰਹੜੇ, ਰੁਤੀ, ਵਣਜਾਰਾ, ਵਾਰਸਤ ਆਦਿ। ਇਨ੍ਹਾਂ ਤੋਂ ਇਲਾਵਾ ਛੰਦ-ਗਤ ਰੂਪਾਕਾਰਾਂ ਨੂੰ ਵੀ ਸਿਰਲੇਖਾਂ ਅਧੀਨ ਰਖਿਆ ਹੈ, ਜਿਵੇਂ ਚਉਪਦੇ, ਅਸਟਪਦੀਆ, ਸਲੋਕ, ਸਵਯੇ/ਸਵਈਏ, ਸੋਲਹੇ, ਛੰਤ, ਡਖਣੇ, ਪਉੜੀਆਂ, ਮੁੰਦਾਵਣੀ ਆਦਿ। ਇਨ੍ਹਾਂ ਦੇ ਸਰੂਪ ਅਤੇ ਸਥਿਤੀ ਬਾਰੇ ਅਗੇ ਯਥਾ-ਪ੍ਰਸੰਗ ਵਿਸਤਾਰ ਨਾਲ ਲਿਖਿਆ ਜਾਵੇਗਾ। ਰਾਗ-ਮੁਕਤ ਬਾਣੀਆਂ ਨੂੰ ਵੀ ਵਖੋ ਵਖਰੇ ਸਿਰਲੇਖ ਦਿੱਤੇ ਗਏ ਹਨ ਜੋ ਉਨ੍ਹਾਂ ਦੇ ਵਿਸ਼ੇ-ਵਸਤੂ ਅਤੇ ਕਰਤ੍ਰਿਤਵ ਨੂੰ ਸਪੱਸ਼ਟ ਕਰਦੇ ਹਨ।

ਦੂਜੀ ਗੱਲ ਇਹ ਹੈ ਕਿ ਵਖ-ਵਖ ਸਰੋਤਾਂ ਤੋਂ ਪ੍ਰਾਪਤ ਹੋਈ ਬਾਣੀ ਦੀ ਬੜੀ ਨੀਝ ਨਾਲ ਘੋਖ ਕਰਕੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤਾ ਗਿਆ ਹੈ। ਉਦਾਹਰਣ ਵਜੋਂ ਗੁਰੂ ਜੀ ਨੇ ਜਿਸ ਜਿਸ ਵਾਰ ਦੀ ਸੁਧਾਈ ਕਰ ਲਈ, ਉਸ ਦੇ ਆਖੀਰ ਉਪਰ 'ਸੁਧੁ' ਸ਼ਬਦ ਅੰਕਿਤ ਕਰ ਦਿੱਤਾ। ਇਹ ਸ਼ਬਦ 14 ਵਾਰਾਂ ਦੇ ਅੰਤ ਉਤੇ ਲਿਖਿਆ ਹੈ ਜਿਵੇਂ ਸਿਰੀ ਰਾਗ ਕੀ ਵਾਰ ਮ.੪, ਮਾਝ ਕੀ ਵਾਰ ਮ.੧, ਗਉੜੀ ਕੀ ਵਾਰ ਮ.੪, ਆਦਿ। ਜਿਸ ਵਾਰ ਦੀ ਅਜੇ ਸੁਧਾਈ ਹੋਣੀ ਬਾਕੀ ਸੀ, ਉਸ ਦੇ ਆਖੀਰ ਉਪਰ 'ਸੁਧੁ ਕੀਚੇ' ਉਕਤੀ ਲਿਖੀ ਹੈ, ਜਿਸ ਤੋਂ ਭਾਵ ਹੈ ਕਿ ਇਸ ਦਾ ਪਾਠ ਸ਼ੁੱਧ ਕਰ ਲਿਆ ਜਾਵੇ। ਜਿਵੇਂ ਗਉੜੀ ਕੀ ਵਾਰ ਮਹਲਾ ੫ ਦੇ ਅੰਤ ਉਪਰ ਲਿਖਿਆ ਹੈ—*ਨਾਨਕ ਮਨਿ ਤਨਿ ਚਾਉ ਏਹੁ ਨਿਤ ਪ੍ਰਭ ਕਉ ਲੋੜੇ ।੨੧।੧ ਸੁਧੁ ਕੀਚੇ।*

ਇਸ ਬਾਰੇ ਤੀਜੀ ਗੱਲ ਇਹ ਹੈ ਕਿ ਗੁਰੂ ਜੀ ਨੇ ਵੱਡੀਆਂ ਨਿੱਕੀਆਂ ਬਾਣੀਆਂ ਜਾਂ ਛੰਦਗਤ ਸ਼ੈਲੀ ਰੂਪਾਂ ਦੀ ਛੰਦ ਜਾਂ ਪਦ ਸੰਖਿਆ ਨਾਲੋਂ ਨਾਲ ਲਿਖੀ ਹੈ। ਅਜਿਹਾ ਕਰਨ ਨਾਲ ਇਕ ਤਾਂ ਬਾਣੀ ਦੀ ਪਦ/ਛੰਦ ਸੰਖਿਆ ਦੀ ਗਣਨਾ ਹੁੰਦੀ ਗਈ ਹੈ ਅਤੇ ਨਾਲੇ ਬਾਣੀ ਵਿਚ ਰਲੇ ਪਾਉਣ ਦੀ ਬਿਰਤੀ ਨੂੰ ਠਲ੍ਹ ਪਾਈ ਜਾ ਸਕੀ ਹੈ। ਇਸ ਜੁਗਤ ਦੇ ਕਈ ਰੂਪ ਹਨ। ਇਕ ਇਹ ਕਿ ਵੱਡੀਆਂ ਬਾਣੀਆਂ ਦੇ ਹਰ ਪਦੇ/ਪਉੜੀ ਤੋਂ ਬਾਦ ਸੰਖਿਆ ਅੰਕ ਦਿੱਤਾ ਗਿਆ ਹੈ ਅਤੇ ਆਖੀਰ ਉਪਰ ਪਦਿਆਂ ਦੀ ਗਿਣਤੀ ਤੋਂ ਬਾਦ '੧' ਅੰਕ ਦੇ ਕੇ ਉਸ ਦੀ ਸਮਾਪਤੀ ਦਸ ਦਿੱਤੀ ਗਈ ਹੈ। ਅਧਿਕਤਰ ਇਹੀ ਢੰਗ ਅਪਣਾਇਆ ਗਿਆ ਹੈ। ਜਿਥੇ ਇਕ ਵਾਰ ਤੋਂ ਅਧਿਕ ਦੋ ਵਾਰਾਂ ਹਨ ਉਥੇ ਪਹਿਲੀ ਵਾਰ

ਦੀ ਅੰਤਿਮ ਪਉੜੀ-ਸੰਖਿਆ ਤੋਂ ਬਾਦ '੧' ਲਿਖਿਆ ਹੈ ਅਤੇ ਦੂਜੀ ਵਾਰ ਦੀ ਅੰਤਿਮ ਪਉੜੀ-ਸੰਖਿਆ ਤੋਂ ਬਾਦ '੧' ਉਸ ਵਾਰ ਲਈ ਅਤੇ ਫਿਰ '੨' ਦੋਹਾਂ ਵਾਰਾਂ ਦੇ ਜੋੜ ਵਜੋਂ ਲਿਖਿਆ ਹੈ, ਜਿਵੇਂ ਗੂਜਰੀ ਰਾਗ ਦੀਆਂ ਵਾਰਾਂ ਵਿਚ।

'ਸੁਖਮਨੀ' ਬਾਣੀ ਵਿਚ ਕੁਲ 24 ਅਸ਼ਟਪਦੀਆਂ ਅਤੇ 24 ਸ਼ਲੋਕ ਹਨ। ਹਰ ਸ਼ਲੋਕ ਦੇ ਅੰਤ ਉਪਰ '੧' ਅੰਕ ਲਿਖਿਆ ਹੈ। ਹਰ ਅਸ਼ਟਪਦੀ ਦੀਆਂ 8 ਪਦੀਆਂ ਦੇ ਅੰਤ ਉਤੇ ਸੰਖਿਆ ਅੰਕ ਲਿਖੇ ਹਨ ਅਤੇ ਅਠਵੀਂ ਪਦੀ ਦੇ ਅੰਤ ਉਪਰ ਅਸ਼ਟਪਦੀ ਸੰਖਿਆ ਅੰਕ ਵੀ ਲਿਖਿਆ ਹੋਇਆ ਹੈ।

ਚਉਪਦਿਆਂ ਵਿਚ ਹਰ ਪਦੇ ਤੋਂ ਬਾਦ ਸੰਖਿਆ-ਅੰਕ ਲਿਖਣ ਤੋਂ ਇਲਾਵਾ ਚਉਪਦੇ ਦੇ ਅੰਤ ਉਤੇ ਉਸ ਦਾ ਵੀ ਸੰਖਿਆ ਅੰਕ ਦਿੱਤਾ ਗਿਆ ਹੈ, ਜਿਵੇਂ ਸਿਰੀ ਰਾਗ ਦੇ ਮ.੧ ਦੇ ਚਉਪਦਿਆਂ ਤੋਂ ਬਾਦ ॥੪॥੩੩॥ ਅੰਕ ਲਿਖੇ ਹਨ, ਇਸ ਤੋਂ ਭਾਵ ਹੈ ਮ.੧ ਦੇ ੩੩ ਚਉਪਦੇ। ਇਸ ਤੋਂ ਬਾਦ ਮ.੩ ਦੇ ਚਉਪਦੇ ਸ਼ੁਰੂ ਹੁੰਦੇ ਹਨ। ਇਨ੍ਹਾਂ ਦੀ ਗਿਣਤੀ ਪਹਿਲਾਂ ਵਾਂਗ ਹੀ ਚਲਦੀ ਹੈ, ਪਰ ਨਾਲੋਂ ਨਾਲ ਮ.੧ ਦੇ ਚਉਪਦੇ ਵੀ ਕੁਲ ਜੋੜ ਵਿਚ ਸ਼ਾਮਲ ਕੀਤੇ ਗਏ ਹਨ, ਜਿਵੇਂ ਮ.੩ ਦੇ ਚਉਪਦਿਆਂ ਦੇ ਅੰਤ ਉਤੇ ਲਿਖਿਆ ਹੈ ॥੪॥੩੧॥੬੪॥ ਇਥੇ ੩੧ ਅੰਕ ਮ.੩ ਦੇ ਚਉਪਦਿਆਂ ਦੀ ਗਿਣਤੀ ਦਾ ਹੈ ਅਤੇ ੬੪ ਅੰਕ ਮ.੧ ਅਤੇ ਮ.੩ ਦੋਹਾਂ ਦੇ ਚਉਪਦਿਆਂ ਦੇ ਜੋੜ ਦਾ ਹੈ—33+31=64 ਇਸ ਤੋਂ ਬਾਦ ਮ.੪ ਦੇ ਚਉਪਦੇ ਸ਼ੁਰੂ ਹੁੰਦੇ ਹਨ। ਉਨ੍ਹਾਂ ਦੇ ਅੰਤ 'ਤੇ ਵੀ ਪਦਿਆਂ ਦੇ ਸੰਖਿਆ-ਅੰਕਾਂ ਦੇ ਨਾਲ ਚਉਪਦਿਆਂ ਦੇ ਸੰਖਿਆ-ਅੰਕ ਵੀ ਚਲਦੇ ਹਨ ਅਤੇ ਉਨ੍ਹਾਂ ਤੋਂ ਬਾਦ ਤਿੰਨਾਂ ਗੁਰੂਆਂ ਦੇ ਚਉਪਦਿਆਂ ਦਾ ਜੋੜ ਅੰਕ ਵੀ ਚਲਦਾ ਹੈ, ਜਿਵੇਂ ॥੪॥੫॥੬੯॥ ਮ.੪ ਦੇ ਚਉਪਦਿਆਂ ਤੋਂ ਬਾਦ ਅੰਕ ਇਸ ਤਰ੍ਹਾਂ ਦਿੱਤੇ ਹਨ— ॥੪॥੩੩॥੩੧॥੬॥੭੦॥ ਇਥੇ ੪ ਅੰਕ ਪਦਿਆਂ ਦਾ ਹੈ, ੩੩ ਮ.੧ ਦੇ ਚਉਪਦਿਆਂ ਦਾ ਹੈ, ੩੧ ਮ.੩ ਦੇ ਚਉਪਦਿਆਂ ਦਾ ਹੈ ਅਤੇ ੬ ਮ.੪ ਦੇ ਚਉਪਦਿਆਂ ਦਾ ਹੈ। 70 ਸੰਖਿਆ ਅੰਕ ਤਿੰਨਾਂ ਦਾ ਜੋੜ ਹੈ।

ਇਸ ਤੋਂ ਅਗੇ ਮ.੫ ਦੇ ਚਉਪਦੇ ਸ਼ੁਰੂ ਹੁੰਦੇ ਹਨ। ਉਨ੍ਹਾਂ ਵਿਚ ਪਦਿਆਂ ਦੇ ਅੰਕ ਤੋਂ ਬਾਦ ਚਉਪਦਾ ਅੰਕ ਅਤੇ ਫਿਰ ਕੁਲ ਜੋੜ ਅੰਕ ਚਲਦਾ ਹੈ। ਮ.੫ ਦੇ 30 ਚਉਪਦਿਆਂ ਤੋਂ ਬਾਦ ਅੰਕ ਇਸ ਪ੍ਰਕਾਰ ਲਿਖੇ ਹਨ— ॥੪॥੩੦॥੧੦੦॥ ਇਥੇ ੪ ਪਦਿਆਂ ਦਾ ਅੰਕ ਹੈ, ੩੦ ਮ. ੫ ਦੇ ਚਉਪਦਿਆਂ ਦੀ ਗਿਣਤੀ ਦਾ ਅੰਕ ਹੈ ਅਤੇ ਇਨ੍ਹਾਂ ਸਾਰਿਆਂ ਦਾ ਕੁਲ ਜੋੜ ਅੰਕ ੧੦੦ ਹੈ। ਲਗਭਗ ਇਹੀ ਵਿਧੀ ਸਾਰਿਆਂ ਰਾਗਾਂ ਵਿਚ ਅਪਣਾਈ ਗਈ ਹੈ।

ਮਾਝ ਰਾਗ ਦੀਆਂ ਅਸ਼ਟਪਦੀਆਂ ਤੋਂ ਬਾਦ ਸੰਖਿਆ ਅੰਕ ਇਸ ਤਰ੍ਹਾਂ ਲਿਖੇ ਹਨ— ॥੮॥੫॥੩੯॥੧॥੩੨॥੧॥੫॥੩੯॥ ਇਨ੍ਹਾਂ ਵਿਚੋਂ ੮ ਪਦੀ-ਸੰਖਿਆ ਸੂਚਕ ਹੈ। ੫ ਪੰਜਵੇਂ ਗੁਰੂ ਦੀਆਂ ਅਸ਼ਟਪਦੀਆਂ ਦੀ ਗਿਣਤੀ ਦਾ ਵਾਚਕ ਹੈ ਅਤੇ ੩੯ ਅਸ਼ਟਪਦੀਆਂ

ਦਾ ਕੁਲ ਜੋੜ ਹੈ। ਇਸ ਤੋਂ ਅਗਲੇ ਅੰਕ ਕ੍ਰਮਵਾਰ ਪਹਿਲੇ, ਤੀਜੇ, ਚੌਥੇ ਅਤੇ ਪੰਜਵੇਂ ਗੁਰੂ ਸਾਹਿਬਾਨ ਦੀਆਂ ਰਚੀਆਂ ਅਸ਼ਟਪਦੀਆਂ ਦੀ ਸੰਖਿਆ ਨਿਰਦਿਸ਼ਟ ਕਰਦੇ ਹਨ। ੩੯ ਅੰਕ ਕੁਲ ਜੋੜ ਦਾ ਵਾਚਕ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਸੰਖਿਆ ਵਾਚਕ ਆਂਕੜਿਆਂ ਨਾਲ ਗਉੜੀ ਰਾਗ ਦੀਆਂ ਅਸ਼ਟਪਦੀਆਂ ਦੇ ਅੰਤ ਉਤੇ 'ਜੁਮਲਾ' ਅਤੇ ਗੋਂਡ ਰਾਗ ਦੀ ਭਗਤ ਬਾਣੀ ਦੇ ਆਖੀਰ 'ਤੇ 'ਜੋੜ' ਸ਼ਬਦ ਵੀ ਲਿਖੇ ਮਿਲਦੇ ਹਨ।

ਗੁਰੂ ਗ੍ਰੰਥ ਸਾਹਿਬ ਵਿਚ ਰਾਗਾਂ ਅਤੇ ਬਾਣੀ-ਅੰਗਾਂ ਦੀ ਸਥਿਤੀ ਨੂੰ ਲਭਣ ਲਈ ਦੋ ਤਤਕਰੇ ਵੀ ਦਿੱਤੇ ਗਏ ਹਨ। 'ਤਤਕਰਾ ਰਾਗਾਂ ਕਾ' ਨੂੰ ਪਹਿਲਾਂ ਰਖਿਆ ਹੈ। ਬਾਣੀ-ਅੰਗਾਂ ਦੀਆਂ ਮੁਢਲੀਆਂ ਤੁਕਾਂ ਨੂੰ ਤਰਤੀਬ ਦੇ ਕੇ ਤਿਆਰ ਕੀਤਾ ਵੱਡਾ ਤਤਕਰਾ ਬਾਦ ਵਿਚ ਲਿਖਿਆ ਹੈ। ਇਸ ਸਹੂਲਤ ਨਾਲ ਰਾਗਾਂ ਦੀ ਸਥਿਤੀ ਅਤੇ ਬਾਣੀ ਅੰਗਾਂ ਦਾ ਸਥਾਨ ਨਿਸਚਿਤ ਕਰਨਾ ਸੌਖਾ ਹੋ ਗਿਆ ਹੈ।

ਗੁਰੂ ਗ੍ਰੰਥ ਸਾਹਿਬ ਦਾ ਆਦਿ (ਆਰੰਭ) ਸੰਪਾਦਕ ਗੁਰੂ ਨੇ ਮੂਲ-ਮੰਤ੍ਰ ਲਿਖ ਕੇ ਕੀਤਾ ਹੈ। ਅੱਧ ਤਕ ਪਹੁੰਚਣ 'ਤੇ ਜੈਤਸਰੀ ਰਾਗ ਦੀ ਵਾਰ ਦੇ ਮੁਢਲੇ ਸ਼ਲੋਕ ਵਿਚ ਜ਼ਾਹਿਰ ਕੀਤਾ ਹੈ ਕਿ ਪਰਮਾਤਮਾ ਦੀ ਕ੍ਰਿਪਾ ਨਾਲ ਆਦਿ ਅਤੇ ਮੱਧ ਪੂਰੇ ਹੋ ਗਏ ਹਨ ਅਤੇ ਹੁਣ ਅੰਤ ਵੀ ਉਸੇ ਦੀ ਮਿਹਰ ਨਾਲ ਪੂਰਾ ਹੋਵੇਗਾ— *ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ।* ਅੰਤ ਉਤੇ 'ਮੁੰਦਾਵਣੀ' ਲਿਖ ਕੇ ਗੁਰੂ ਜੀ ਨੇ ਗ੍ਰੰਥ ਦੀ ਸਮਾਪਤੀ ਦੀ ਮੁਹਰ ਲਗਾ ਦਿੱਤੀ ਹੈ, ਤਾਂ ਜੋ ਇਸ ਵਿਚ ਕੋਈ ਹੋਰ ਬਾਣੀ ਦਰਜ ਨ ਕੀਤੀ ਜਾ ਸਕੇ। ਉਸ ਉਪਰੰਤ ਸੰਪਾਦਨ ਦੇ ਵਿਸਤਰਿਤ ਕਾਰਜ ਦੀ ਸੰਪੰਨਤਾ ਲਈ ਪ੍ਰਭੂ ਅਗੇ ਬੜੀ ਹਲੀਮੀ ਅਤੇ ਆਜਿਜ਼ੀ ਨਾਲ ਅਰਜ਼ੋਈ ਕਰਦਿਆਂ ਗੁਰੂ ਜੀ ਨੇ 'ਨਾਮ' ਦੀ ਪ੍ਰਾਪਤੀ ਲਈ ਤਰਲਾ ਕੀਤਾ ਹੈ ਕਿਉਂਕਿ ਇਹੀ ਮਨੁੱਖ ਦੇ ਜੀਵਨ ਦਾ ਆਧਾਰ ਹੈ:

*ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ।*
*ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ।*
*ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ।*
*ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ।੧।*

**ਗਾਇਨ ਸ਼ੈਲੀਆਂ ਸੰਬੰਧੀ ਸੰਕੇਤ**

ਗਾਇਨ ਦੀਆਂ ਪ੍ਰਚਲਿਤ ਵਿਧੀਆਂ ਜਾਂ ਰੀਤਾਂ ਨੂੰ ਗੁਰੂ ਅਰਜਨ ਦੇਵ ਜੀ ਨੇ ਅਪਣਾਉਣ ਲਈ ਤਾਕੀਦ ਕੀਤੀ ਹੈ। ਇਹ ਦੋ ਪ੍ਰਕਾਰ ਦੀਆਂ ਹਨ। ਇਕ ਦਾ ਸੰਬੰਧ ਨੌਂ ਵਾਰਾਂ ਨਾਲ ਹੈ ਜਿਨ੍ਹਾਂ ਨੂੰ ਨੌਂ ਪ੍ਰਚਲਿਤ ਜਾਂ ਪ੍ਰਸਿੱਧ ਲੋਕ-ਵਾਰਾਂ ਦੀਆਂ ਧੁਨੀਆਂ ਉਪਰ ਗਾਉਣ ਦੀ ਹਿਦਾਇਤ ਕੀਤੀ ਗਈ ਹੈ, ਜਿਵੇਂ :

(1) ਵਾਰ ਮਾਝ ਮ.੧ ਲਈ—*ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ*

(2) ਆਸਾ ਕੀ ਵਾਰ ਮ.੧ ਲਈ—*ਟੁੰਡੇ ਅਸ ਰਾਜੇ ਕੀ ਧੁਨੀ*

(3) ਗਉੜੀ ਕੀ ਵਾਰ ਮ.੫ ਲਈ—*ਰਾਇ ਕਮਾਲਦੀ ਮੋਜਦੀ ਕੀ ਵਾਰ ਕੀ ਧੁਨਿ ਉਪਰ ਗਾਵਣੀ*

(4) ਗੂਜਰੀ ਕੀ ਵਾਰ ਮ.੩ ਲਈ —*ਸਿਕੰਦਰ ਬਿਰਾਇਮ ਕੀ ਵਾਰ ਕੀ ਧੁਨੀ ਗਾਉਣੀ*

(5) ਵਡਹੰਸ ਕੀ ਵਾਰ ਮ.੪ ਲਈ— *ਲਲਾ ਬਹਿਲੀਮਾ ਕੀ ਧੁਨਿ ਗਾਵਣੀ*

(6) ਰਾਮਕਲੀ ਕੀ ਵਾਰ ਮ.੩ ਲਈ—*ਜੋਧੈ ਵੀਰੈ ਪੂਰਬਾਣੀ ਕੀ ਧੁਨੀ*

(7) ਸਾਰੰਗ ਕੀ ਵਾਰ ਮ.੪ ਲਈ — *ਰਾਇ ਮਹਮੇ ਹਸਨੇ ਦੀ ਧੁਨਿ*

(8) ਵਾਰ ਮਲਾਰ ਕੀ ਮ.੧ ਲਈ—*ਰਾਣੇ ਕੈਲਾਸ ਤਥਾ ਮਾਲਦੇ ਕੀ ਧੁਨਿ*

(9) ਕਾਨੜੇ ਕੀ ਵਾਰ ਮ.੪ ਲਈ—*ਮੂਸੇ ਕੀ ਵਾਰ ਕੀ ਧੁਨੀ*

ਇਨ੍ਹਾਂ ਵਿਚੋਂ ਚਾਰ ਵਾਰਾਂ (2,4,5,9) ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਪਹਿਲਾਂ ਦੀਆਂ ਘਟਨਾਵਾਂ ਨਾਲ ਸੰਬੰਧਿਤ ਹਨ ਅਤੇ ਬਾਕੀ ਪੰਜ ਦਾ ਸੰਬੰਧ ਪਹਿਲੇ ਅਤੇ ਪੰਜਵੇਂ ਗੁਰੂ ਦੇ ਵਿਚਲੇ ਸਮੇਂ ਨਾਲ ਹੈ। ਇਨ੍ਹਾਂ ਵਾਰਾਂ ਦੀ ਹੀ ਤਰਜ਼ ਉਤੇ ਗੁਰੂ ਅਰਜਨ ਦੇਵ ਜੀ ਨੇ ਉਕਤ ਨੌਂ ਵਾਰਾਂ ਨੂੰ ਢਾਢੀਆਂ ਤੋਂ ਗਵਾਉਣ ਉਪਰੰਤ ਹੀ ਧੁਨੀ-ਨਿਰਦੇਸ਼ ਅੰਕਿਤ ਕਰਵਾਏ। 'ਗੁਰੂ ਬਿਲਾਸ ਪਾ.੬' ਦੇ ਲੇਖਕ ਅਨੁਸਾਰ ਇਹ ਧੁਨੀ-ਸੰਕੇਤ ਬਾਦ ਵਿਚ ਗੁਰੂ ਹਰਿਗੋਬਿੰਦ ਸਾਹਿਬ ਨੇ ਅੰਕਿਤ ਕਰਵਾਏ ਸਨ। ਪਰ ਭਾਈ ਜੋਧ ਸਿੰਘ, ਪ੍ਰਿੰ. ਗੰਗਾ ਸਿੰਘ, ਪ੍ਰੋ. ਤੇਜਾ ਸਿੰਘ ਵਰਗੇ ਵਿਦਵਾਨਾਂ ਨੇ ਪੂਰੀ ਘੋਖ ਕਰਕੇ ਅਤੇ ਕਰਤਾਰਪੁਰੀ ਬੀੜ ਨੂੰ ਵਾਚ ਕੇ ਤਸੱਲੀ ਕਰ ਲਈ ਸੀ ਕਿ ਇਹ ਧੁਨੀ-ਸੰਕੇਤ ਪੰਜਵੇਂ ਗੁਰੂ ਜੀ ਨੇ ਹੀ ਲਿਖਵਾਏ ਸਨ। ਹਾਂ, ਬੀੜ ਤਿਆਰ ਹੋਣ ਤੋਂ ਬਾਦ ਲਿਖਵਾਏ ਜਾਣ ਕਰਕੇ ਸਿਆਹੀ ਅਤੇ ਲਿਖਾਵਟ ਵਿਚ ਕੁਝ ਫ਼ਰਕ ਪੈ ਗਿਆ ਪ੍ਰਤੀਤ ਹੁੰਦਾ ਹੈ।

ਬਾਣੀ ਦੇ ਗਾਉਣ ਸੰਬੰਧੀ ਹਿਦਾਇਤਾਂ ਦਾ ਦੂਜਾ ਰੂਪ ਕੁਝ ਸ਼ਬਦਾਂ/ਪਦਿਆਂ ਦੇ ਕੀਰਤਨ ਕਰਨ ਨਾਲ ਹੈ। ਨਮੂਨੇ ਵਜੋਂ :

(1) *ਏਕੁ ਸੁਆਨੁ ਕੈ ਘਰਿ ਗਾਵਣਾ*—ਇਹ ਉਕਤੀ ਸਿਰੀ ਰਾਗ ਵਿਚ ਸੰਕਲਿਤ ਭਗਤ ਕਬੀਰ ਜੀ ਦੇ ਪਹਿਲੇ ਸ਼ਬਦ *ਜਨਨੀ ਜਾਨਤ ਸੁਤੁ ਬਡਾ ਹੋਤੁ ਹੈ* (ਗੁ.ਗ੍ਰੰ.91) ਦੇ ਆਰੰਭ ਵਿਚ ਅੰਕਿਤ ਹੈ। ਇਸ ਦੁਆਰਾ ਸੰਕੇਤ ਕੀਤਾ ਗਿਆ ਹੈ ਕਿ ਇਸ ਸ਼ਬਦ/ਪਦ ਨੂੰ ਉਸ ਧਾਰਣਾ ਵਿਚ ਗਾਇਆ ਜਾਏ ਜਿਸ ਵਿਚ *ਏਕੁ ਸੁਆਨੁ ਦੁਇ ਸੁਆਨੀ ਨਾਲਿ* (ਗੁ.ਗ੍ਰੰ.24) ਵਾਲਾ ਸ਼ਬਦ ਗਾਇਆ ਜਾਂਦਾ ਹੈ।

(2) *ਪਹਰਿਆ ਕੈ ਘਰਿ ਗਾਵਣਾ*—ਇਹ ਉਕਤੀ ਸਿਰੀ ਰਾਗ ਵਿਚ ਸੰਕਲਿਤ ਭਗਤ ਬੇਣੀ ਜੀ ਦੇ ਸ਼ਬਦ—*ਰੇ ਨਰ ਗਰਭ ਕੁੰਡਲ ਜਬ ਆਛਤ*—ਨੂੰ ਗੁਰੂ ਨਾਨਕ ਦੇਵ ਦੇ ਇਸੇ ਰਾਗ ਵਿਚ ਰਚੇ ਪਹਰਿਆਂ ਦੀ ਤਰਜ਼ ਉਤੇ ਗਾਉਣਾ ਹੈ।

(3) *ਯਾਨੜੀਏ ਕੈ ਘਰਿ ਗਾਵਣਾ*— ਇਹ ਉਕਤੀ ਬਿਲਾਵਲ ਰਾਗ ਵਿਚ ਸੰਕਲਿਤ ਗੁਰੂ ਅਰਜਨ ਦੇਵ ਜੀ ਦੇ ਚੌਥੇ ਚਉਪਦੇ *ਮੈ ਮਨਿ ਤੇਰੀ ਟੇਕ ਮੇਰੇ ਪਿਆਰੇ ਮੈ ਮਨਿ ਤੇਰੀ ਟੇਕ* (ਗੁ.ਗ੍ਰੰ.802) ਦੇ ਸ਼ੁਰੂ ਵਿਚ ਅੰਕਿਤ ਹੈ। ਇਸ ਦੁਆਰਾ ਇਹ ਸੰਕੇਤ ਕੀਤਾ ਗਿਆ ਹੈ ਕਿ ਇਸ ਸ਼ਬਦ ਨੂੰ ਉਸ ਘਰ ਜਾਂ ਧਾਰਣਾ ਵਿਚ ਗਾਇਆ ਜਾਏ ਜਿਸ ਵਿਚ *ਇਆਨੜੀਏ ਮਾਨੜਾ ਕਾਇ ਕਰੇਹਿ* (ਗੁ.ਗ੍ਰੰ.722) ਵਾਲਾ ਸ਼ਬਦ ਗਾਇਆ ਜਾਂਦਾ ਹੈ।

(4) *ਰਹੋਏ ਕੇ ਛੰਤ ਕੇ ਘਰਿ*— ਇਹ ਉਕਤੀ ਗਉੜੀ ਰਾਗ ਵਿਚ ਸੰਕਲਿਤ ਗੁਰੂ ਅਰਜਨ ਦੇਵ ਜੀ ਦੇ ਸ਼ਬਦ—*ਹੈ ਕੋਈ ਰਾਮ ਪਿਆਰੋ ਗਾਵੈ* (ਗੁ.ਗ੍ਰੰ.203)— ਦੇ ਸ਼ੁਰੂ ਵਿਚ ਅੰਕਿਤ ਹੈ। ਇਸ ਤੋਂ ਭਾਵ ਹੈ ਕਿ ਇਹ ਸ਼ਬਦ ਲੰਮੀ ਹੇਕ ਵਾਲੇ ਪੰਜਾਬੀ ਲੋਕ ਗੀਤ 'ਰਹੋਆ' ਦੀ ਤਰਜ਼ ਉਪਰ ਗਾਇਆ ਜਾਏ।

ਰਾਗਾਂ ਦੇ ਗਾਇਨ ਨਾਲ ਸੰਬੰਧਿਤ ਕੁਝ ਹੋਰ ਉਕਤੀਆਂ ਵੀ ਮਿਲ ਜਾਂਦੀਆਂ ਹਨ, ਜਿਵੇਂ *ਰਾਗੁ ਆਸਾਵਰੀ ਘਰੁ ੧੬ ਕੇ ੨ ਮਹਲਾ ੪ ਸੁਧੰਗ* (ਗੁ.ਗ੍ਰੰ.369)।

ਇਸ ਸੰਬੰਧ ਵਿਚ 'ਸ਼ਬਦਾਰਥ' ਵਿਚ ਲਿਖਿਆ ਹੈ ਕਿ ਇਹ ਸੂਚਨਾ ਗਾਉਣ ਦੀ ਤਰਜ਼ ਬਾਬਤ ਹੈ ਕਿ 16 ਤਾਰ ਵਿਚ ਆਸਾਵਰੀ ਸੁਧ ਅੰਗ ਵਿਚ ਗਾਵਣ ਵਾਲੀ ਹੈ। ਇਸ ਕਰਕੇ 'ਸੁਧੰਗ' ਅੰਕਿਤ ਹੈ। ਮਹਾਨ ਕੋਸ਼ਕਾਰ ਅਨੁਸਾਰ "ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ਼ਬਦਾਂ ਦੇ ਅੰਗ ਸਹੀ ਵੇਖ ਕੇ ਇਹ ਸ਼ਬਦ ਲਿਖਿਆ ਹੈ ਕਿ ਜੋੜ ਅੰਗਾਂ ਦਾ ਠੀਕ ਹੈ।" ਇਸੇ ਤਰ੍ਹਾਂ *ਬਿਰਹੜੇ ਘਰੁ ੪ ਛੰਤਾਂ ਕੀ ਜਤਿ* (ਗੁ.ਗ੍ਰੰ.431) ਆਦਿ ਉਕਤੀਆਂ ਵੀ ਮਿਲ ਜਾਂਦੀਆਂ ਹਨ।

**ਛੰਦਗਤ ਰੂਪਾਕਾਰਿਕ ਵੰਡ**

ਇਸ ਤੋਂ ਭਾਵ ਹੈ ਸ਼ੈਲੀ-ਗਤ ਜਾਂ ਬੰਧ-ਗਤ ਉਹ ਕਾਵਿ-ਵਿਧਾਵਾਂ ਜਿਨ੍ਹਾਂ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਅਪਣਾਇਆ ਗਿਆ ਹੈ। ਇਥੇ ਕੇਵਲ ਆਮ ਵਰਤੇ ਗਏ ਛੰਦਗਤ ਰੂਪਾਕਾਰਾਂ ਬਾਰੇ ਜਾਣਕਾਰੀ ਦਿੱਤੀ ਹੈ। ਵਿਸ਼ੇਸ਼ ਕਾਵਿ-ਰੂਪਾਂ, ਜਿਵੇਂ ਕਿ ਬਾਵਨ-ਅਖਰੀ, ਪਟੀ, ਰੁਤੀ, ਬਾਰਹਮਾਹਾ, ਥਿਤੀ, ਆਦਿ ਦਾ ਵਿਸ਼ਲੇਸ਼ਣ ਉਨ੍ਹਾਂ ਦੇ ਪ੍ਰਕਰਣਾਂ ਵਿਚ ਯਥਾ-ਪ੍ਰਸੰਗ ਕੀਤਾ ਹੈ।

**ਚਉਪਦੇ** : 'ਚਉਪਦਾ' ਕਿਸੇ ਪ੍ਰਕਾਰ ਦਾ ਕੋਈ ਵਿਸ਼ੇਸ਼ ਛੰਦ ਨਹੀਂ, ਸਗੋ ਇਹ ਅਜਿਹਾ ਛੰਦ-ਵਿਧਾਨ ਹੈ ਜਿਸ ਵਿਚ ਲਗਭਗ ਚਾਰ ਪਦੇ ਸ਼ਾਮਲ ਹੋਣ। ਇਸ ਤਰ੍ਹਾਂ ਇਹ ਇਕ ਪਦ-ਸਮੁੱਚ ਹੈ। 'ਪਦ' ਜਾਂ 'ਪਦਾ' ਤੋਂ ਭਾਵ ਹੈ ਤੁਕ ਜਾਂ ਤੁਕਾਂ ਦਾ ਸਮੂਹ। ਗੁਰੂ ਗ੍ਰੰਥ ਸਾਹਿਬ ਵਿਚ ਆਏ ਚਉਪਦਿਆਂ ਦੀਆਂ ਤੁਕਾਂ ਦੀ ਗਿਣਤੀ ਇਕ ਤੋਂ ਚਾਰ ਤਕ ਹੈ। ਇਸ ਆਧਾਰ 'ਤੇ ਇਨ੍ਹਾਂ ਨੂੰ ਇਕੁਤਕਾ, ਦੁਤੁਕਾ, ਤ੍ਰਿਤੁਕਾ ਅਤੇ ਚਉਤੁਕਾ ਨਾਂ ਦਿੱਤੇ ਗਏ ਹਨ। ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ

ਨਾਥਾਂ-ਸਿੱਧਾਂ ਦੁਆਰਾ ਅਪਭ੍ਰੰਸ਼ ਭਾਸ਼ਾ ਵਿਚ ਮਿਲਦੇ ਪਦਿਆਂ ਵਿਚ ਆਮ ਤੌਰ ’ਤੇ ਦੋ ਸਮ-ਤੁਕਾਂਤ ਤੁਕਾਂ ਹੁੰਦੀਆਂ ਸਨ। ਪਰ ਗੁਰਬਾਣੀ ਵਿਚਲੇ ਪਦਿਆਂ ਦੀਆਂ ਤੁਕਾਂ ਦੀ ਗਿਣਤੀ ਬਾਣੀਕਾਰਾਂ ਦੀ ਰੁਚੀ ਉਤੇ ਛਡੀ ਗਈ ਹੈ। ਇਹ ਚਉਪਦੇ ਕਿਸੇ ਪ੍ਰਕਾਰ ਦੀ ਮਾਤ੍ਰਾ-ਗਿਣਤੀ ਜਾਂ ਕਿਸੇ ਹੋਰ ਛੰਦ-ਬੰਧਨ ਤੋਂ ਮੁਕਤ ਹਨ। ਇਕ ਚਉਪਦੇ ਵਿਚ ਆਮ ਤੌਰ ’ਤੇ ਚਾਰ ਪਦੇ ਹੋਣ ਕਾਰਣ ਇਸ ਦਾ ਨਾਂ ‘ਚਉਪਦਾ’ ਪਿਆ ਹੈ। ਚਾਰ ਤੋਂ ਘਟ ਵਧ ਪਦਿਆਂ ਵਾਲੇ ਪਦ-ਸਮੁੱਚ ਨੂੰ ਦੁਪਦਾ, ਤ੍ਰਿਪਦਾ, ਪੰਚਪਦਾ, ਛਿਪਦਾ ਆਦਿ ਵੀ ਲਿਖਿਆ ਹੈ। ਪਰ ਚੂੰਕਿ ਪ੍ਰਧਾਨਤਾ ਚਾਰ ਪਦਿਆਂ ਵਾਲੇ ਸਮੁੱਚਾਂ ਦੀ ਹੈ, ਇਸ ਲਈ ਸਭ ਨੂੰ ‘ਚਉਪਦਾ’ ਸਿਰਲੇਖ ਅਧੀਨ ਰਖਿਆ ਗਿਆ ਹੈ। ਇਨ੍ਹਾਂ ਨੂੰ ‘ਸ਼ਬਦ’ ਵੀ ਕਿਹਾ ਜਾਂਦਾ ਹੈ। ਕੁਝ ਪ੍ਰਸੰਗਾਂ ਵਿਚ ਪਦ-ਸਮੁੱਚ ਦੇ ਸਰੂਪ ਵਿਚ ਫ਼ਰਕ ਵੀ ਹੈ, ਜਿਵੇਂ ਵਡਹੰਸ ਰਾਗ ਦਾ ਤੀਜਾ ਪਦ-ਸਮੁੱਚ ਅਤੇ ਸੂਹੀ ਰਾਗ ਦਾ ਛੇਵਾਂ ਪਦ-ਸਮੁੱਚ, ਅਸਲ ਵਿਚ, ਇਕ ਇਕਾਈ ਵਜੋਂ ਕ੍ਰਮਵਾਰ 20 ਅਤੇ 11 ਤੁਕਾਂ ਦੇ ਹਨ। ਇਸ ਤਰ੍ਹਾਂ ਆਕਾਰ ਦੀ ਦ੍ਰਿਸ਼ਟੀ ਤੋਂ ਕਈ ਚਉਪਦਿਆਂ ਵਿਚ ਖੁਲ੍ਹ ਲਈ ਗਈ ਹੈ।

ਆਮ ਤੌਰ ’ਤੇ ਹਰ ਇਕ ਪਦ-ਸਮੁੱਚ ਵਿਚ ਪਹਿਲੇ ਪਦੇ ਤੋਂ ਪਹਿਲਾਂ ਜਾਂ ਬਾਦ ਇਕ ਜਾਂ ਦੋ ਤੁਕਾਂ ਦਾ ‘ਰਹਾਉ’ ਹੁੰਦਾ ਹੈ। ਹਰ ਇਕ ਸਮੁੱਚ ਆਪਣੇ ਆਪ ਵਿਚ ਪੂਰਣ ਹੈ ਅਤੇ ਉਸ ਦਾ ਕਿਸੇ ਨਾਲ ਪੂਰਵ-ਪਰ ਸੰਬੰਧ ਨਹੀਂ ਹੈ। ਇਨ੍ਹਾਂ ਪਦਿਆਂ ਵਿਚ ਕਿਸੇ ਦਾਰਸ਼ਨਿਕ, ਸਦਾਚਾਰਿਕ ਜਾਂ ਧਾਰਮਿਕ ਤੱਥਾਂ ਜਾਂ ਕੀਮਤਾਂ ਨੂੰ ਪ੍ਰਗਟਾਇਆ ਹੁੰਦਾ ਹੈ। ਗੁਰੂ ਸਾਹਿਬਾਨ ਦੀ ਰਹੱਸਾਤਮਕ ਅਨੁਭੂਤੀ ਵੀ ਇਨ੍ਹਾਂ ਪਦ-ਸਮੁੱਚਾਂ ਵਿਚ ਸਹੀ ਢੰਗ ਨਾਲ ਨਿਖਰੀ ਹੈ।

ਸੰਤ ਕਬੀਰ ਜਾਂ ਹੋਰਾਂ ਸੰਤਾਂ/ਭਗਤਾਂ ਦੇ ਲਿਖੇ ਸ਼ਬਦ (ਚਉਪਦੇ) ਵੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹਨ। ਇਨ੍ਹਾਂ ਵਿਚ ਸੰਤਾਂ ਦਾ ਆਤਮ-ਗਿਆਨ ਅਤੇ ਭਗਤੀ-ਭਾਵ ਪ੍ਰਗਟ ਹੋਏ ਹਨ। ਇਨ੍ਹਾਂ ਵਿਚ ਵੀ ‘ਰਹਾਉ’ ਆਦਿ ਦੀ ਵਿਵਸਥਾ ਹੈ। ਕਬੀਰ ਬਾਣੀ ਦੇ ਦੇਵਨਗਰੀ ਸੰਸਕਰਣਾਂ ਵਿਚ ‘ਰਹਾਉ’ ਦੀ ਥਾਂ ‘ਟੇਕ’ ਸ਼ਬਦ ਲਿਖਿਆ ਹੈ।

**ਅਸ਼ਟਪਦੀਆਂ:** ਚਉਪਦਿਆਂ ਵਾਂਗ ਅਸ਼ਟਪਦੀਆਂ ਵੀ ਕਿਸੇ ਪ੍ਰਕਾਰ ਦੇ ਛੰਦ-ਬੰਧਨ ਅਧੀਨ ਨਹੀਂ ਰਚੀਆਂ ਗਈਆਂ, ਸਗੋਂ ਇਹ ਇਕ ਅਜਿਹਾ ਛੰਦ-ਵਿਧਾਨ ਜਾਂ ਪਦੀ-ਸਮੁੱਚ ਹੈ ਜਿਸ ਵਿਚ ਲਗਭਗ ਅੱਠ ਪਦੀਆਂ ਸ਼ਾਮਲ ਹੋਣ। ‘ਪਦੀ’ ਤੋਂ ਭਾਵ ਹੈ ਤੁਕ ਜਾਂ ਤੁਕ-ਸਮੂਹ। ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਪਦੀਆਂ ਦੀਆਂ ਤੁਕਾਂ ਦੀ ਗਿਣਤੀ ਇਕ ਤੋਂ ਚਾਰ ਤਕ ਹੈ। ਆਮ ਤੌਰ ’ਤੇ ਪਹਿਲੀ ਪਦੀ ਤੋਂ ਬਾਦ ਇਕ ਜਾਂ ਦੋ ਤੁਕਾਂ ਦਾ ‘ਰਹਾਉ’ ਹੁੰਦਾ ਹੈ। ਇਹ ਜ਼ਰੂਰੀ ਨਹੀਂ ਕਿ ਹਰ

ਅਸ਼ਟਪਦੀ ਵਿਚ ਅੱਠ ਪਦੀਆਂ ਹੀ ਹੋਣ। ਇਹ ਗਿਣਤੀ ਵਧ ਘਟ ਹੋ ਸਕਦੀ ਹੈ। ਸੱਤ, ਅੱਠ, ਨੌਂ, ਦਸ, ਬਾਰ੍ਹਾਂ ਜਾਂ ਇਸ ਤੋਂ ਵਧ ਪਦੀਆਂ ਦੇ ਸਮੁੱਚ ਉਪਲਬਧ ਹਨ। ਇਸ ਪਦੀ-ਸਮੁੱਚ ਨੂੰ 'ਅਸ਼ਟਪਦੀਆਂ' ਸਿਰਲੇਖ ਇਸ ਲਈ ਦਿੱਤਾ ਗਿਆ ਹੈ ਕਿਉਂਕਿ ਅਧਿਕਤਰ ਇਹ ਅੱਠ ਪਦੀਆਂ ਵਾਲੇ ਹਨ। ਇਨ੍ਹਾਂ ਅਸ਼ਟਪਦੀਆਂ ਵਿਚ ਗੁਰੂ ਸਾਹਿਬਾਨ ਦੇ ਦਾਰਸ਼ਨਿਕ, ਧਾਰਮਿਕ ਅਤੇ ਸਮਾਜਿਕ ਸਿੱਧਾਂਤਾਂ ਦੀ ਵਿਆਖਿਆ ਹੋਈ ਹੈ।

**ਸੋਲਹੇ** : ਇਹ ਕੇਵਲ ਮਾਰੂ ਰਾਗ ਵਿਚ ਸੰਕਲਿਤ ਹਨ। ਜਿਵੇਂ ਚਾਰ ਪਦਿਆਂ ਦੇ ਸਮੁੱਚ ਨੂੰ 'ਚਉਪਦਾ' ਅਤੇ ਅੱਠ ਪਦੀਆਂ ਦੇ ਸਮੁੱਚ ਨੂੰ 'ਅਸ਼ਟਪਦੀ' ਨਾਂ ਦਿੱਤਾ ਗਿਆ ਹੈ, ਉਵੇਂ ਸੋਲਹਾਂ ਪਦਿਆਂ ਦੇ ਸਮੁੱਚ ਨੂੰ 'ਸੋਲਹਾ' ਕਿਹਾ ਗਿਆ ਹੈ। ਪਰ ਇਹ ਜ਼ਰੂਰੀ ਨਹੀਂ ਕਿ ਹਰ ਇਕ ਸੋਲਹੇ ਵਿਚ ਪਦਿਆਂ ਦੀ ਗਿਣਤੀ ਸੋਲਹਾਂ ਹੀ ਹੋਵੇ, ਇਹ ਵਧ ਘਟ ਵੀ ਹੋ ਸਕਦੀ ਹੈ। ਸੋਲਹਿਆਂ ਨੂੰ ਕਿਸੇ ਖ਼ਾਸ ਛੰਦ ਦੀ ਸੀਮਾ ਵਿਚ ਬੰਨ੍ਹਿਆ ਨਹੀਂ ਜਾ ਸਕਦਾ, ਉਂਜ ਵਿਦਵਾਨਾਂ ਨੇ ਘਨਕਲਾ ਅਤੇ ਚਿਤ੍ਰਕਲਾ ਦੇ ਕੁਝ ਲੱਛਣ ਇਨ੍ਹਾਂ ਉਤੇ ਆਰੋਪਿਤ ਕਰਨ ਦੇ ਯਤਨ ਕੀਤੇ ਹਨ। ਸੋਲਹੇ ਦੇ ਹਰ ਪਦੇ ਦੀ ਪਹਿਲੀ ਅਤੇ ਦੂਜੀ ਤੁਕ ਵਿਚ ਸਮ-ਅਨੁਪ੍ਰਾਸ ਹੁੰਦਾ ਹੈ। ਇਨ੍ਹਾਂ ਦੋਹਾਂ ਤੁਕਾਂ ਦਾ ਆਕਾਰ ਲਗਭਗ ਸਮਾਨ ਹੈ, ਪਰ ਤੀਜੀ ਤੁਕ ਪਹਿਲੀਆਂ ਦੋਹਾਂ ਤੋਂ ਲੰਬੀ ਅਤੇ ਲਗਭਗ ਦੂਗਣੀ ਹੁੰਦੀ ਹੈ। ਇਸ ਦੇ ਅੰਤ ਉਤੇ ਆਮ ਤੌਰ 'ਤੇ ਕਾਫ਼ੀਆ-ਰੱਦੀਫ਼ ਦੀ ਪਰੰਪਰਾ ਵਿਚ ਲੰਬੀ ਹੇਕ ਵਾਲ਼ਾ ਕੋਈ ਸ਼ਬਦ ਰਹਿੰਦਾ ਹੈ। ਵਿਸ਼ੇ ਪੱਖੋਂ ਇਨ੍ਹਾਂ ਵਿਚ ਬ੍ਰਹਿਮੰਡ ਦੀ ਉਤਪੱਤੀ, ਸ੍ਰਿਸ਼ਟੀ ਦੀ ਸਥਿਤੀ, ਪ੍ਰੇਮ-ਭਗਤੀ ਦੀ ਵਿਧੀ ਤੋਂ ਇਲਾਵਾ ਪਰਮਾਤਮਾ ਦੇ ਗੁਣਾਂ ਉਤੇ ਵਿਸਤਾਰ ਸਹਿਤ ਝਾਤ ਪਾਈ ਗਈ ਹੈ।

**ਛੰਤ** : ਗੁਰੂ ਗ੍ਰੰਥ ਸਾਹਿਬ ਦੇ ਕਈ ਰਾਗਾਂ ਵਿਚ ਛੰਤ ਵੀ ਦਰਜ ਹਨ। 'ਛੰਤ' ਸੰਸਕ੍ਰਿਤ ਦੇ 'ਛੰਦਸ੍' ਸ਼ਬਦ ਦਾ ਤਦਭਵ ਰੂਪ ਹੈ ਅਤੇ ਇਸ ਦਾ ਤਾਤਪਰਜ ਹੈ ਮਾਤ੍ਰਾ, ਵਰਣ, ਯਤੀ ਆਦਿ ਦੇ ਨਿਯਮਾਂ ਨਾਲ ਯੁਕਤ ਵਾਕ। ਲੋਕ-ਜੀਵਨ ਵਿਚ ਇਸ ਦੀ ਵਰਤੋਂ ਉਨ੍ਹਾਂ ਲੋਕ-ਗੀਤਾਂ ਲਈ ਹੁੰਦੀ ਹੈ ਜੋ ਵਿਆਹ ਦੇ ਮੌਕੇ 'ਤੇ ਲਾੜ੍ਹਾ ਆਪਣੀਆਂ ਸਾਲੀਆਂ ਨੂੰ ਸੁਣਾਉਂਦਾ ਹੈ। ਇਸ ਤੱਥ ਦੇ ਪ੍ਰਕਾਸ਼ ਵਿਚ ਅਤੇ ਗੁਰੂ ਗ੍ਰੰਥ ਸਾਹਿਬ ਵਿਚਲੀ 'ਛੰਤ' ਬਾਣੀ ਦੇ ਗੰਭੀਰ ਅਧਿਐਨ ਦੇ ਆਧਾਰ 'ਤੇ ਇਹ ਕਿਹਾ ਜਾ ਸਕਦਾ ਹੈ ਕਿ 'ਛੰਤ' ਸਿਰਲੇਖ ਆਮ ਤੌਰ 'ਤੇ ਉਨ੍ਹਾਂ ਮਾਂਗਲਿਕ ਪਦਿਆਂ ਨੂੰ ਦਿੱਤਾ ਗਿਆ ਹੈ ਜਿਨ੍ਹਾਂ ਵਿਚ ਜੀਵਾਤਮਾ ਰੂਪੀ ਨਾਇਕਾ ਦੇ ਬਿਰਹੋਂ ਦੇ ਅਨੁਭਵ, ਸੰਜੋਗ ਦੀ ਅਭਿਲਾਸ਼ਾ, ਪ੍ਰੀਤਮ ਦੀ ਉਡੀਕ ਅਤੇ ਕਦੇ-ਕਦੇ ਪ੍ਰਾਪਤ ਹੋਏ ਸੰਯੋਗ-ਸੁਖ ਦੀਆਂ ਭਾਵਨਾਵਾਂ ਨੂੰ ਪ੍ਰਗਟ ਕੀਤਾ ਗਿਆ ਹੋਵੇ।

ਇਨ੍ਹਾਂ ਛੰਤਾਂ ਵਿਚੋਂ ਅਧਿਕਾਂਸ਼ ਚਾਰ ਪਦਿਆਂ ਦੇ ਸਮੁੱਚ ਹਨ, ਕਿਤੇ-ਕਿਤੇ ਚਾਰ ਤੋਂ ਅਧਿਕ ਪਦੇ ਵੀ ਇਕ ਛੰਤ-ਸਮੁੱਚ ਵਿਚ ਸ਼ਾਮਲ ਕੀਤੇ ਮਿਲਦੇ ਹਨ। ਇਸ ਲਈ ਛੰਤ ਵਾਸਤੇ ਪਦਿਆਂ ਦੀ ਕੋਈ ਖ਼ਾਸ ਗਿਣਤੀ ਨਿਸਚਿਤ ਨਹੀਂ, ਨ ਹੀ ਇਸ ਦੇ ਨਾਂ ਵਿਚ ਕੋਈ ਗਿਣਤੀ ਸੂਚਕ ਸੰਕੇਤ ਹੈ। ਆਮ ਤੌਰ 'ਤੇ ਛੰਤ ਦੇ ਹਰ ਇਕ ਪਦੇ ਵਿਚ ਛੇ ਤੁਕਾਂ ਰਹਿੰਦੀਆਂ ਹਨ। ਪਰ ਤੁਕਾਂ ਦੀ ਗਿਣਤੀ ਵਧ-ਘਟ ਵੀ ਮਿਲਦੀ ਹੈ। ਤੁਖਾਰੀ ਰਾਗ ਵਿਚ ਦਰਜ 'ਬਾਰਹਮਾਹਾ' ਨੂੰ 'ਛੰਤ' ਸਿਰਲੇਖ ਦਿੱਤਾ ਗਿਆ ਹੈ। ਉਸ ਵਿਚ ਛੇ-ਛੇ ਤੁਕਾਂ ਦੇ 17 ਪਦੇ ਹਨ। ਇਨ੍ਹਾਂ ਛੰਤਾਂ ਵਿਚ ਲੋਕ-ਗੀਤਾਂ ਦੀ ਪਰੰਪਰਾ ਵਿਚ ਕੁਝ ਸ਼ਬਦਾਂ ਜਾਂ ਤੁਕਾਂਸ਼ਾਂ ਦੀ ਪੁਨਰਾਵ੍ਰਿਤੀ ਵੀ ਹੋਈ ਹੈ।

**ਵਾਰਾਂ** : ਗੁਰੂ ਗ੍ਰੰਥ ਸਾਹਿਬ ਵਿਚ ਕੁਲ 22 ਵਾਰਾਂ ਦਰਜ ਹਨ। ਇਨ੍ਹਾਂ ਵਿਚੋਂ ਇਕ ਸਤੈ ਅਤੇ ਬਲਵੰਡ ਨਾਂ ਦੇ ਡੂਮਾਂ ਦੀ ਲਿਖੀ ਹੈ ਅਤੇ 21 ਗੁਰੂ ਸਾਹਿਬਾਨ ਦੀਆਂ ਹਨ (ਗੁਰੂ ਨਾਨਕ ਦੇਵ ਦੀਆਂ ਤਿੰਨ, ਗੁਰੂ ਅਮਰ ਦਾਸ ਦੀਆਂ ਚਾਰ, ਗੁਰੂ ਰਾਮ ਦਾਸ ਦੀਆਂ ਅੱਠ ਅਤੇ ਗੁਰੂ ਅਰਜਨ ਦੇਵ ਦੀਆਂ ਛੇ)। ਇਨ੍ਹਾਂ ਵਿਚ 20 ਵਾਰਾਂ ਸ਼ਲੋਕ-ਪਉੜੀ-ਬੰਧ ਵਿਚ ਹਨ ਅਤੇ ਬਸੰਤ ਰਾਗ ਦੀ ਵਾਰ ਕੇਵਲ ਤਿੰਨ ਪਉੜੀਆਂ ਵਿਚ ਲਿਖੀ ਹੈ।

ਲੋਕ ਪਰੰਪਰਾ 'ਤੇ ਆਧਾਰਿਤ 'ਵਾਰ' ਪੰਜਾਬੀ ਭਾਸ਼ਾ ਦੇ ਇਕ ਕਾਵਿ-ਰੂਪ ਦਾ ਨਾਂ ਹੈ। ਅਨੇਕ ਵਿਦਵਾਨਾਂ ਵੱਲੋਂ 'ਵਾਰ' ਸ਼ਬਦ ਦੇ ਕੀਤੇ ਅਰਥਾਂ ਦੇ ਪ੍ਰਕਾਸ਼ ਵਿਚ ਵਾਰ ਦੀ ਪਰਿਭਾਸ਼ਾ ਇਸ ਪ੍ਰਕਾਰ ਬਣਦੀ ਹੈ—'ਉਹ ਕਾਵਿਮਈ ਉਤਸਾਹ-ਵਰਧਕ ਵਾਰਤਾ, ਜਿਸ ਵਿਚ ਕਿਸੇ ਆਕ੍ਰਮਣ ਜਾਂ ਸੰਘਰਸ਼ ਦੇ ਪ੍ਰਸੰਗ ਵਿਚ ਨਾਇਕ ਦਾ ਯਸ਼ ਗਾਇਆ ਗਿਆ ਹੋਵੇ।' ਇਸ ਵਿਚ ਆਮ ਤੌਰ 'ਤੇ ਵੀਰ ਰਸ ਦੀ ਪ੍ਰਧਾਨਤਾ ਹੁੰਦੀ ਹੈ ਅਤੇ ਇਸ ਨੂੰ ਗਾਉਣ ਵਾਲੇ ਅਤੇ ਕਿਸੇ ਹਦ ਤਕ ਰਚੈਤਾ ਵੀ ਭੱਟ ਜਾਂ ਢਾਢੀ ਹੁੰਦੇ ਹਨ। ਆਪਣੇ ਆਪ ਨੂੰ ਪ੍ਰਭੂ ਦਾ ਢਾਢੀ ਕਹਿਣ ਵਾਲੇ ਗੁਰੂ ਨਾਨਕ ਦੇਵ ਨੇ 'ਵਾਰ' ਨੂੰ ਵੀਰ ਰਸ ਦੇ ਖੇਤਰ ਵਿਚੋਂ ਕਢ ਕੇ ਅਧਿਆਤਮਿਕਤਾ ਦੀ ਸ਼ਾਂਤ ਭਾਵ-ਭੂਮੀ ਵਿਚ ਲਿਆਉਂਦਾ ਹੈ। ਅਜਿਹੀ ਬਦਲੀ ਨਾਲ ਇਕ ਪਾਸੇ ਜਿਥੇ ਵਾਰ ਦੇ ਵਿਸ਼ੇ-ਖੇਤਰ ਵਿਚ ਵਿਸਤਾਰ ਹੋਇਆ ਹੈ, ਉਥੇ ਲੋਕ-ਮਾਨਸ ਦੇ ਅਤਿ-ਅਧਿਕ ਅਨੁਸਾਰੀ ਕਾਵਿ-ਰੂਪ ਨੂੰ ਅਪਣਾ ਕੇ ਜਿਗਿਆਸੂ ਨੂੰ ਮੁਕਤੀ-ਪ੍ਰਾਪਤੀ ਦੇ ਮਾਰਗ ਉਤੇ ਅਗੇ ਵਧਣ ਲਈ ਉਤਸਾਹਿਤ ਕੀਤਾ ਗਿਆ ਹੈ। ਅਜਿਹਾ ਕਰਨ ਵੇਲੇ ਵਾਰ ਵਿਚਲੇ ਸੰਘਰਸ਼ ਦੇ ਸਰੂਪ ਨੂੰ ਸਥੂਲਤਾ ਤੋਂ ਸੂਖਮਤਾ ਵਲ ਮੋੜਿਆ ਗਿਆ ਹੈ। ਇਸ ਤਰ੍ਹਾਂ ਅਧਿਆਤਮਿਕ ਵਾਰਾਂ ਵਿਚ ਪਰਮਾਤਮਾ ਨੂੰ ਸਰਵ-ਸ਼ਕਤੀਮਾਨ ਨਾਇਕ ਮੰਨ ਕੇ ਉਸ ਦਾ ਯਸ਼ ਗਾਇਆ ਗਿਆ ਹੈ ਅਤੇ ਨੇਕੀ ਤੇ ਬੱਦੀ ਦਾ ਪਰਸਪਰ ਦੁਅੰਦ ਵਿਖਾ ਕੇ ਸੰਘਰਸ਼ ਦੀ ਭੂਮਿਕਾ ਨਿਭਾਈ ਗਈ ਹੈ।

ਤੋਂ ਪਹਿਲਾਂ ਜਾਂ ਬਾਦ ਇਕ ਜਾਂ ਦੋ ਤੁਕਾਂ 'ਰਹਾਉ' ਦੀਆਂ ਲਿਖੀਆਂ ਹੁੰਦੀਆਂ ਹਨ। ਭਾਰਤੀ ਸੰਗੀਤ ਸ਼ਾਸਤ੍ਰ ਵਿਚ ਇਸ ਨੂੰ 'ਟੇਕ' ਕਿਹਾ ਜਾਂਦਾ ਹੈ। ਇਸ ਦਾ ਭਾਵ ਹੈ ਠਹਿਰਨਾ, ਰੁਕਣਾ। ਬਾਣੀਕਾਰਾਂ ਨੇ ਪਦਿਆਂ ਦੇ ਭਾਵਾਂ ਨੂੰ 'ਸਾਰਾਂਸ਼' ਰੂਪ ਵਿਚ 'ਰਹਾਉ' ਵਿਚ ਬੰਨ੍ਹਿਆ ਹੈ। ਇਸ ਤਰ੍ਹਾਂ ਰਹਾਉ ਦੀਆਂ ਤੁਕਾਂ ਕੇਂਦਰੀ ਭਾਵ ਦੀਆਂ ਸੂਚਕ ਹਨ। ਕਈ ਵੱਡੀਆਂ ਬਾਣੀਆਂ ਵਿਚ ਵੀ 'ਰਹਾਉ' ਦੀਆਂ ਤੁਕਾਂ ਮਿਲ ਜਾਂਦੀਆਂ ਹਨ। ਉਥੇ ਵੀ ਇਹ ਉਸ ਬਾਣੀ ਦੇ ਕੇਂਦਰੀ ਭਾਵ ਦੀਆਂ ਸੂਚਕ ਹਨ, ਜਿਵੇਂ 'ਸੁਖਮਨੀ' ਜਾਂ 'ਸਿਧ ਗੋਸਟਿ' ਵਿਚ। ਕਈ ਸ਼ਬਦਾਂ ਨਾਲ ਇਕ ਤੋਂ ਅਧਿਕ 'ਰਹਾਉ' ਵੀ ਲਿਖੇ ਹਨ। ਇਹ ਪਹਿਲੇ 'ਰਹਾਉ' ਦੇ ਭਾਵ ਦੀ ਪੁਸ਼ਟੀ, ਸਪੱਸ਼ਟਤਾ ਜਾਂ ਪ੍ਰਤਿ-ਉੱਤਰ ਦੀ ਭੂਮਿਕਾ ਨਿਭਾਉਂਦੇ ਹਨ।

ਗੁਰੂ ਗ੍ਰੰਥ ਸਾਹਿਬ ਵਿਚ ਕੁਲ ੩੧ ਰਾਗ ਹਨ, ਜਿਨ੍ਹਾਂ ਦਾ ਕ੍ਰਮ ਇਸ ਪ੍ਰਕਾਰ ਹੈ—ਸਿਰੀ, ਮਾਝ, ਗਉੜੀ, ਆਸਾ, ਗੂਜਰੀ, ਦੇਵਗੰਧਾਰੀ, ਬਿਹਾਗੜਾ, ਵਡਹੰਸੁ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਬੈਰਾੜੀ, ਤਿਲੰਗ, ਸੂਹੀ, ਬਿਲਾਵਲ, ਗੋਂਡ, ਰਾਮਕਲੀ, ਨਟ-ਨਾਰਾਇਨ, ਮਾਲੀ-ਗਉੜਾ, ਮਾਰੂ, ਤੁਖਾਰੀ, ਕੇਦਾਰਾ, ਭੈਰਉ, ਬਸੰਤ, ਸਾਰੰਗ, ਮਲਾਰ, ਕਾਨੜਾ, ਕਲਿਆਨ, ਪ੍ਰਭਾਤੀ ਅਤੇ ਜੈਜਾਵੰਤੀ।

### 1. ਸਿਰੀ ਰਾਗ

ਇਸ ਰਾਗ ਦਾ ਸਥਾਨ ਗੁਰਬਾਣੀ ਵਿਚ ਸਰਵ ਪ੍ਰਮੁਖ ਮੰਨਿਆ ਗਿਆ ਹੈ। ਗੁਰੂ ਅਮਰ ਦਾਸ ਨੇ ਵਾਰ ਮ.੪ ਦੇ ਇਕ ਸ਼ਲੋਕ ਵਿਚ *ਰਾਗਾਂ ਵਿਚ ਸਿਰੀ ਰਾਗ ਹੈ* ਕਹਿ ਕੇ ਇਸ ਰਾਗ ਦੀ ਮਹੱਤਵ-ਸਥਾਪਨਾ ਕੀਤੀ ਹੈ। ਗੁਰੂ ਅਰਜਨ ਦੇਵ ਨੇ ਇਸ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਪਹਿਲਾ ਸਥਾਨ ਦਿੱਤਾ ਹੈ। ਭਾਈ ਗੁਰਦਾਸ ਨੇ ਇਸ ਰਾਗ ਨੂੰ ਪੱਥਰਾਂ ਵਿਚ ਪਾਰਸ ਕਹਿ ਕੇ ਸਾਰੇ ਰਾਗਾਂ ਵਿਚੋਂ ਸ਼ਿਰੋਮਣੀ ਮੰਨਿਆ ਹੈ—*ਰਾਗਨ ਮੇ ਸਿਰੀ ਰਾਗ ਪਾਰਸ ਪਖਾਨ ਹੈ।* ਇਹ ਪੂਰਵੀ ਥਾਟ ਦਾ ਔੜਵ ਸੰਪੂਰਣ ਰਾਗ ਹੈ। ਇਸ ਦੇ ਗਾਉਣ ਦਾ ਸਮਾਂ ਪਿਛਲਾ ਪੌਹਿਰ ਜਾਂ ਲੌਢਾ ਵੇਲਾ ਹੈ। ਇਸ ਰਾਗ ਦੀ ਪ੍ਰਕ੍ਰਿਤੀ ਗੰਭੀਰ ਅਤੇ ਸਰੂਪ ਸੁਤੰਤਰ ਹੈ, ਇਸ ਲਈ ਇਸ ਨੂੰ ਆਮ ਤੌਰ 'ਤੇ ਬਨਵਾਸੀ ਰਿਸ਼ੀਆਂ ਮੁਨੀਆਂ ਦਾ ਰਾਗ ਦਸਿਆ ਜਾਂਦਾ ਹੈ। ਭਾਰਤੀ ਪਰੰਪਰਾ ਨਾਲ ਸੰਬੰਧਿਤ ਹੋਣ ਕਾਰਣ ਇਸ ਵਿਚ ਰਚੀ ਬਾਣੀ ਦੀ ਸ਼ਬਦਾਵਲੀ ਅਧਿਕਤਰ ਭਾਰਤੀ ਵਿਰਸੇ ਵਾਲੀ ਹੈ।

ਇਸ ਰਾਗ ਅਧੀਨ ਕੁਲ 100 ਚਉਪਦੇ, 29 ਅਸ਼ਟਪਦੀਆਂ, 4 ਪਹਿਰੇ, 3 ਛੰਤ, 1 ਵਣਜਾਰਾ ਅਤੇ ਇਕ ਵਾਰ ਮਹਲਾ ੪ ਦਰਜ ਹੈ। ਇਸ ਤੋਂ ਬਾਦ ਪੰਜ ਸ਼ਬਦ ਭਗਤਾਂ ਦੇ ਹਨ।

ਚਉਪਦੇ : ਇਕ ਸੌ ਚਉਪਦਿਆਂ ਵਿਚੋਂ 33 ਗੁਰੂ ਨਾਨਕ ਦੇਵ ਦੇ ਰਚੇ ਹਨ

ਇਨ੍ਹਾਂ ਵਿਚੋਂ ਦੋ ਵਿਚ ਤਿੰਨ-ਤਿੰਨ, 28 ਵਿਚ ਚਾਰ-ਚਾਰ ਅਤੇ ਤਿੰਨ ਵਿਚ ਪੰਜ-ਪੰਜ ਪਦੇ ਸ਼ਾਮਿਲ ਹਨ। ਗੁਰੂ ਜੀ ਨੇ ਅਧਿਆਤਮਿਕ ਸਾਧਨਾ ਦੇ ਸਰੂਪ ਨੂੰ ਸਪੱਸ਼ਟ ਕਰਦਿਆਂ ਅਧਿਕ ਬਲ ਮਾਇਆ ਦੇ ਪ੍ਰਭਾਵ ਨੂੰ ਖ਼ਤਮ ਕਰਨ 'ਤੇ ਦਿੱਤਾ ਹੈ। ਅਜਿਹਾ ਕਰਨ ਉਪਰੰਤ ਹੀ ਸੱਚੀ ਦਰਗਾਹ ਤਕ ਪਹੁੰਚਣਾ ਸੰਭਵ ਹੋ ਸਕਦਾ ਹੈ।

ਗੁਰੂ ਅਮਰ ਦਾਸ ਦੇ 31 ਚਉਪਦਿਆਂ ਵਿਚੋਂ ਇਕ ਤ੍ਰਿਪਦਾ, 26 ਚਉਪਦੇ ਅਤੇ ਚਾਰ ਪੰਚਪਦੇ ਹਨ। ਇਨ੍ਹਾਂ ਵਿਚ ਗੁਰੂ ਦੇ ਮਹੱਤਵ, ਸਰੂਪ ਅਤੇ ਸਮਰਥਤਾ ਉਤੇ ਪ੍ਰਕਾਸ਼ ਪਾਉਂਦਿਆਂ ਉਸ ਨੂੰ ਹਰਿ-ਭਗਤੀ ਦਾ ਸਰੋਤ ਦਸਿਆ ਗਿਆ ਹੈ। ਹਰਿ-ਭਗਤੀ, ਅਸਲ ਵਿਚ, ਸੱਚੇ ਪ੍ਰੇਮ ਦਾ ਰੂਪਾਂਤਰਣ ਹੈ। ਇਸ ਲਈ ਕਿਸੇ ਪ੍ਰਕਾਰ ਦੇ ਪਾਖੰਡ ਜਾਂ ਦਿਖਾਵੇ ਦੀ ਲੋੜ ਨਹੀਂ :

*ਹਰਿ ਭਗਤਿ ਹਰਿ ਕਾ ਪਿਆਰੁ ਹੈ ਜੇ ਗੁਰਮੁਖਿ ਕਰੇ ਬੀਚਾਰੁ।*
*ਪਾਖੰਡਿ ਭਗਤਿ ਨ ਹੋਵਈ ਦੁਬਿਧਾ ਬੋਲੁ ਖੁਆਰੁ।...*

ਗੁਰੂ ਰਾਮ ਦਾਸ ਨੇ ਵੀ ਆਪਣੇ 6 ਚਉਪਦਿਆਂ ਵਿਚ ਗੁਰੂ ਦੀ ਵਡਿਆਈ ਕੀਤੀ ਹੈ, ਅਤੇ ਭਗਤੀ ਨ ਕਰਨ ਜਾਂ ਨਿਗੁਰੇ ਵਿਅਕਤੀ ਦੀ ਸਥਿਤੀ ਉਤੇ ਚਾਨਣਾ ਪਾਇਆ ਹੈ :

*ਜਿਨਾ ਸਤਿਗੁਰੁ ਪੁਰਖੁ ਨ ਭੇਟਿਓ ਸੇ ਭਾਗਹੀਣ ਵਸਿ ਕਾਲ।*
*ਓਇ ਫਿਰਿ ਫਿਰਿ ਜੋਨਿ ਭਵਾਈਅਹਿ ਵਿਚਿ ਵਿਸਟਾ ਕਰਿ ਵਿਕਰਾਲ।...*

ਗੁਰੂ ਅਰਜਨ ਦੇਵ ਜੀ ਨੇ ਆਪਣੇ 30 ਚਉਪਦਿਆਂ ਵਿਚ ਪਰਮਾਤਮਾ ਦੀ ਸਰਵ-ਵਿਆਪਕਤਾ ਅਤੇ ਕਰਣ ਕਾਰਣ ਸਮਰਥਤਾ ਉਤੇ ਬਲ ਦਿੰਦਿਆਂ ਉਸ ਦੀ ਸ਼ਰਣ ਵਿਚ ਜਾਣ ਦਾ ਉਪਦੇਸ਼ ਦਿੱਤਾ ਹੈ।

**ਅਸ਼ਟਪਦੀਆਂ** : ਕੁਲ 29 ਅਸ਼ਟਪਦੀਆਂ ਵਿਚੋਂ 18 ਗੁਰੂ ਨਾਨਕ ਦੇਵ ਦੀਆਂ ਹਨ ਜਿਨ੍ਹਾਂ ਵਿਚੋਂ ਇਕ ਸਪਤਪਦੀ, 14 ਅਸ਼ਟਪਦੀਆਂ, ਇਕ ਨੌਂ-ਪਦੀ, ਇਕ ਦਸਪਦੀ ਅਤੇ ਇਕ ਚੌਬੀਸ-ਪਦੀ ਹੈ। ਇਨ੍ਹਾਂ ਵਿਚੋਂ 17 ਆਰੰਭ ਵਿਚ ਦਰਜ ਹਨ ਅਤੇ ਇਕ 28ਵੇਂ 'ਅੰਕ' ਉਤੇ ਹੈ। ਇਨ੍ਹਾਂ ਵਿਚ ਹਰਿ-ਭਗਤੀ, ਗੁਰੂ-ਸੇਵਾ ਅਤੇ ਕਰਮ-ਕਾਂਡਾਂ ਦਾ ਤਿਆਗ ਮੁੱਖ ਵਿਸ਼ੇ ਹਨ। ਗੁਰੂ ਅਮਰ ਦਾਸ ਦੀਆਂ ਲਿਖੀਆਂ ਅੱਠ ਅਸ਼ਟਪਦੀਆਂ ਵਿਚ ਸਹੀ ਮਾਰਗ ਨੂੰ ਛਡ ਕੇ ਪਾਖੰਡਾਂ ਵਿਚ ਲੀਨ ਜਿਗਿਆਸੂ ਨੂੰ ਉਪਦੇਸ਼ ਦਿੱਤਾ ਗਿਆ ਹੈ। ਇਸ ਤੋਂ ਬਾਦ ਦੋ ਅਸ਼ਟਪਦੀਆਂ ਗੁਰੂ ਅਰਜਨ ਦੇਵ ਦੀਆਂ ਹਨ ਜਿਨ੍ਹਾਂ ਵਿਚ ਹਰਿ-ਭਗਤੀ ਦੇ ਮਹੱਤਵ ਅਤੇ ਲਾਭ ਉਤੇ ਪ੍ਰਕਾਸ਼ ਪਾਇਆ ਗਿਆ ਹੈ:

*ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ।*
*ਲਾਗੂ ਹੋਇ ਦੁਸਮਨਾ ਸਾਕ ਭਿ ਭਜਿ ਖਲੇ।*

*ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ।*
*ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ।...*

ਇਨ੍ਹਾਂ 27 ਅਸ਼ਟਪਦੀਆਂ ਤੋਂ ਬਾਦ ਦੋ ਹੋਰ ਸ਼ਬਦ ਦਰਜ ਹਨ ਜਿਨ੍ਹਾਂ ਵਿਚੋਂ ਇਕ ਗੁਰੂ ਨਾਨਕ ਦੇਵ ਦਾ ਹੈ ਅਤੇ ਇਕ ਗੁਰੂ ਅਰਜਨ ਦੇਵ ਦਾ। ਇਨ੍ਹਾਂ ਦੇ ਅੰਤ ਉਤੇ ਗਿਣਤੀ ਅੰਕ 29 ਦਿੱਤਾ ਹੈ ਜਿਸ ਤੋਂ ਇਨ੍ਹਾਂ ਦੋਹਾਂ ਦਾ ਅਸ਼ਟਪਦੀਆਂ ਹੋਣਾ ਸਿੱਧ ਹੁੰਦਾ ਹੈ। ਗੁਰੂ ਨਾਨਕ ਦੇਵ ਦੀ ਇਸ ਅਸ਼ਟਪਦੀ ਵਿਚ 24 ਪਦੀਆਂ ਹਨ। ਇਨ੍ਹਾਂ ਵਿਚ ਪਰਮਾਤਮਾ ਦੀ ਉਸਤਤ ਅਤੇ ਸਾਧ-ਸੰਗਤ ਦੇ ਮਹੱਤਵ ਉਤੇ ਪ੍ਰਕਾਸ਼ ਪਾਇਆ ਗਿਆ ਹੈ। ਗੁਰੂ ਅਰਜਨ ਦੇਵ ਦੀ ਲਿਖੀ ਅਸ਼ਟਪਦੀ ਵਿਚ 21 ਪਦੀਆਂ ਹਨ ਜਿਨ੍ਹਾਂ ਵਿਚ ਹਰਿ-ਭਗਤੀ ਦੇ ਪ੍ਰਸੰਗ ਵਿਚ ਜਿਗਿਆਸੂ ਨੂੰ ਵਾਸਨਾਵਾਂ ਨਾਲ ਜੂਝਣ ਦਾ ਉਪਦੇਸ਼ ਦਿੱਤਾ ਗਿਆ ਹੈ।

**ਪਹਿਰੇ :** ਕੁਲ ਚਾਰ ਪਹਿਰਿਆਂ ਵਿਚੋਂ ਦੋ ਗੁਰੂ ਨਾਨਕ ਦੇਵ ਦੇ ਰਚੇ ਹਨ। 'ਪਹਿਰੇ' ਤੋਂ ਭਾਵ ਹੈ ਦਿਨ ਜਾਂ ਰਾਤ ਦਾ ਚੌਥਾ ਭਾਗ। ਗੁਰੂ ਨਾਨਕ ਦੇਵ ਨੇ ਮਨੁੱਖ ਨੂੰ ਵਣਜਾਰੇ ਵਜੋਂ ਸੰਬੋਧਿਤ ਕੀਤਾ ਹੈ ਕਿ ਉਹ ਆਪਣੀ ਉਮਰ ਰੂਪੀ ਰਾਤ ਨੂੰ ਸੰਸਾਰ ਰੂਪੀ ਅਸੁਰਖਿਤ ਥਾਂ 'ਤੇ ਬਤੀਤ ਕਰਦਾ ਹੈ। ਆਪਣੇ ਜੀਵਨ ਰੂਪੀ ਧਨ ਦੀ ਰਖਿਆ ਲਈ ਉਚਿਤ ਵਿਵਸਥਾ ਨਹੀਂ ਕਰਦਾ। ਪਹਿਲੇ ਪਹਿਰੇ ਵਿਚ ਰਾਤ ਦੇ ਚਾਰ ਪਹਿਰਾਂ ਨੂੰ ਗੁਰੂ ਜੀ ਨੇ ਗਰਭ, ਬਾਲ, ਜਵਾਨ ਅਤੇ ਬਿਰਧ ਅਵਸਥਾ ਨਾਂ ਦਿੱਤੇ ਹਨ ਅਤੇ ਦੂਜੇ ਪਹਿਰੇ ਵਿਚ ਬਾਲ, ਜਵਾਨ, ਪ੍ਰੌੜ੍ਹ ਅਤੇ ਬਿਰਧ ਅਵਸਥਾ ਨਾਂ ਕਲਪੇ ਹਨ। ਇਨ੍ਹਾਂ ਅਵਸਥਾਵਾਂ ਵਿਚ ਮਨੁੱਖ ਉਤੇ ਕੀ ਬੀਤਦੀ ਹੈ, ਉਸ ਦਾ ਹਿਰਦੇ ਬੇਧਕ ਢੰਗ ਨਾਲ ਬਹੁਤ ਪ੍ਰਭਾਵਸ਼ਾਲੀ ਚਿਤ੍ਰਣ ਕੀਤਾ ਗਿਆ ਹੈ। ਥਾਂ-ਥਾਂ 'ਤੇ ਮਨੁੱਖ ਜਨਮ ਰੂਪੀ ਵਡ-ਮੁੱਲੀ ਵਸਤੂ ਨੂੰ ਵਿਅਰਥ ਵਿਚ ਕਾਮ ਆਦਿਕ ਵਿਸ਼ੇ ਵਾਸਨਾਵਾਂ ਰੂਪੀ ਚੋਰਾਂ ਦੁਆਰਾ ਚੁਰਾਏ ਜਾਣ ਤੋਂ ਬਚਾਉਣ ਦਾ ਉਪਦੇਸ਼ ਦਿੱਤਾ ਗਿਆ ਹੈ ਅਤੇ ਜੀਵਨ ਦੇ ਮੰਤਵ ਦੀ ਸਹੀ ਪੂਰਤੀ ਵੀ ਦਸੀ ਗਈ ਹੈ। ਇਨ੍ਹਾਂ ਵਿਚੋਂ ਪਹਿਲੇ ਪਹਿਰੇ ਵਿਚ ਚਾਰ ਅਤੇ ਦੂਜੇ ਵਿਚ ਪੰਜ ਪਦੇ ਹਨ। ਹਰ ਇਕ ਪਦੇ ਵਿਚ ਛੇ-ਛੇ ਤੁਕਾਂ ਹਨ, ਜਿਨ੍ਹਾਂ ਦੀ ਰਚਨਾ ਦਾ ਸਰੂਪ ਕੁੰਡਲੀਆ ਛੰਦ ਨਾਲ ਕੁਝ ਕੁਝ ਮੇਲ ਖਾਂਦਾ ਹੈ, ਪਰ ਮਾਤ੍ਰਾਵਾਂ ਦੀ ਗਿਣਤੀ ਲਈ ਕਿਸੇ ਬੰਧਨ ਨੂੰ ਸਵੀਕਾਰ ਨਹੀਂ ਕੀਤਾ ਗਿਆ ਹੈ। ਇਨ੍ਹਾਂ ਦੀ ਭਾਸ਼ਾ ਵੈਰਾਗ ਦੀ ਭਾਵਨਾ ਉਤਪੰਨ ਕਰਨ ਵਿਚ ਸਹਾਇਕ ਹੈ।

ਗੁਰੂ ਰਾਮ ਦਾਸ ਨੇ ਵੀ ਚਾਰ ਪਦਿਆਂ ਵਾਲੇ ਆਪਣੇ ਇਕ ਪਹਿਰੇ ਵਿਚ ਗੁਰੂ ਨਾਨਕ ਦੇਵ ਵਾਲੀ ਭਾਵ-ਧਾਰਾ ਦਾ ਵਿਕਾਸ ਕੀਤਾ ਹੈ। ਗੁਰੂ ਅਰਜਨ ਦੇਵ ਨੇ ਆਪਣੇ ਇਕ ਪਹਿਰੇ ਵਿਚ ਪੰਜ ਪਦਿਆਂ ਦੀ ਯੋਜਨਾ ਕਰਕੇ ਚੰਗੇ ਕਰਮ ਕਰਨ

ਉਤੇ ਬਲ ਦਿੱਤਾ ਹੈ ਕਿਉਂਕਿ ਚੰਗੇ ਕਰਮਾਂ ਕਰਕੇ ਹੀ ਪਰਮਾਤਮਾ ਦੇ ਦੁਆਰ ਉਤੇ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ।

**ਛੰਤ** : ਕੁਲ ਤਿੰਨ ਛੰਤਾਂ ਵਿਚੋਂ ਪਹਿਲਾ ਗੁਰੂ ਰਾਮ ਦਾਸ ਦਾ ਲਿਖਿਆ ਹੈ। ਪੰਜ ਪਦਿਆਂ ਦੇ ਇਸ ਛੰਤ ਵਿਚ ਬਾਬਲ ਦੇ ਘਰੋਂ ਵਿਦਾਇਗੀ ਵੇਲੇ ਪੁੱਤਰੀ ਦੀ ਇੱਛਾ ਦਾ ਪ੍ਰਗਟਾਵਾ ਹੈ ਕਿ ਉਸ ਕੋਲ ਹਰਿ-ਨਾਮ ਰੂਪੀ ਦਾਜ, ਕਪੜੇ ਅਤੇ ਹੋਰ ਸੁੰਦਰ ਵਸਤਾਂ ਹੋਣ ਤਾਂ ਜੋ ਸਹੁਰੇ ਘਰ ਉਸ ਨੂੰ ਮਾਣ ਸਤਿਕਾਰ ਪ੍ਰਾਪਤ ਹੋ ਸਕੇ।

ਦੂਜਾ ਛੰਤ ਗੁਰੂ ਅਰਜਨ ਦੇਵ ਦਾ ਲਿਖਿਆ ਹੈ। ਇਸ ਵਿਚ ਪੰਜ ਪਦੇ ਹਨ। ਪਹਿਲੇ ਚੌਹਾਂ ਵਿਚ ਪਰਮਾਤਮਾ ਦੀ ਸਰਵ-ਵਿਆਪਕਤਾ ਉਤੇ ਬਲ ਹੈ ਅਤੇ ਅਖੀਰਲੇ ਵਿਚ ਪ੍ਰੇਮ-ਭਗਤੀ ਵਿਚ ਮਨ ਨੂੰ ਲੀਨ ਕਰਨ ਦਾ ਉਪਦੇਸ਼ ਹੈ। ਤੀਜਾ ਛੰਤ ਵੀ ਗੁਰੂ ਅਰਜਨ ਦੇਵ ਦਾ ਲਿਖਿਆ ਹੈ, ਪਰ ਇਸ ਦਾ ਵਿਧਾਨ ਵਖਰੀ ਕਿਸਮ ਦਾ ਹੈ। ਇਸ ਵਿਚ ਕੁਲ ਪੰਜ ਪਦੇ ਹਨ। ਹਰ ਪਦੇ ਤੋਂ ਪਹਿਲਾਂ ਦੋ-ਦੋ ਤੁਕਾਂ ਦਾ ਇਕ-ਇਕ 'ਡਖਣਾ' ਹੈ। ਇਹ ਦੋਹਿਰੇ ਦਾ ਨਾਮਾਂਤਰ ਹੈ ਜੋ ਮੁਲਤਾਨ/ ਸਾਹੀਵਾਲ ਦੀ ਉਪਭਾਸ਼ਾ ਵਿਚ ਲਿਖਿਆ ਹੋਇਆ ਹੈ। ਹਰ ਡਖਣੇ ਤੋਂ ਬਾਦ 'ਛੰਤ' ਉਪਸਿਰਲੇਖ ਦੇ ਕੇ ਫਿਰ ਪਦਾ ਲਿਖਿਆ ਗਿਆ ਹੈ। ਇਹ ਪੰਜੇ ਪਦੇ ਛੇ- ਛੇ ਤੁਕਾਂ ਦੇ ਹਨ ਅਤੇ ਕੁੰਡਲੀਆ ਛੰਦ ਦੇ ਸਰੂਪ ਨਾਲ ਕੁਝ ਸੀਮਾ ਤਕ ਮੇਲ ਖਾਂਦੇ ਹਨ। ਇਨ੍ਹਾਂ ਵਿਚ ਸਤਿਗੁਰੂ ਦੀ ਕ੍ਰਿਪਾ ਨਾਲ ਵਾਸਨਾਵਾਂ ਦੇ ਨਸ਼ਟ ਹੋਣ ਦੀ ਗੱਲ ਉਚੇਚੇ ਤੌਰ 'ਤੇ ਕਹੀ ਗਈ ਹੈ :

*ਸਤਿਗੁਰੁ ਦਇਆਲ ਕਿਰਪਾਲ ਭੇਟਤ ਹਰੇ ਕਾਮੁ ਕ੍ਰੋਧੁ ਲੋਭੁ ਮਾਰਿਆ।*
*ਕਥਨੁ ਨ ਜਾਇ ਅਕਥੁ ਸੁਆਮੀ ਸਦਕੈ ਜਾਇ ਨਾਨਕੁ ਵਾਰਿਆ।*

**ਵਣਜਾਰਾ** : ਗੁਰੂ ਰਾਮ ਦਾਸ ਦੀ ਰਚੀ, ਪੰਜ-ਪੰਜ ਤੁਕਾਂ ਦੇ ਛੇ ਪਦਿਆਂ ਦੀ ਇਹ ਨਿੱਕੀ ਜਿਹੀ ਬਾਣੀ ਜਿਗਿਆਸੂ ਨੂੰ ਸੰਬੋਧਿਤ ਕੀਤੀ ਗਈ ਹੈ। ਇਹ ਦੇ ਹਰ ਪਦੇ ਤੋਂ ਬਾਦ ਦੋ-ਦੋ ਤੁਕਾਂ ਦਾ ਇਕ-ਇਕ 'ਰਹਾਉ' ਵੀ ਹੈ। ਇਸ ਦਾ ਸੰਬੋਧਨੀ ਡੰਗ ਪਹਿਰਿਆਂ ਨਾਲ ਮੇਲ ਖਾਂਦਾ ਹੈ। ਗੁਰੂ ਜੀ ਨੇ ਸਪੱਸ਼ਟ ਕੀਤਾ ਹੈ ਕਿ ਸਭ ਕੁਝ ਕਰਣ-ਕਰਾਉਣ ਵਾਲਾ ਪਰਮਾਤਮਾ ਹੈ। ਉਸੇ ਦਾ ਆਧਾਰ ਸਾਰੇ ਜਗਤ ਨੂੰ ਹੈ। ਹਰਿ-ਨਾਮ ਦੇ ਸਿਮਰਨ ਨਾਲ ਗੁਰਮੁਖ ਵਿਅਕਤੀ ਉਜਲੇ ਮੁਖ ਨਾਲ ਪਰਮਾਤਮਾ ਦੇ ਦੁਆਰ ਉਤੇ ਜਾਂਦੇ ਹਨ।

**ਵਾਰ ਮਹਲਾ ੪** : ਇਹ ਵਾਰ ਗੁਰੂ ਰਾਮ ਦਾਸ ਦੀ ਲਿਖੀ ਹੋਈ ਹੈ। ਇਸ ਵਿਚ ਕੁਲ 21 ਪਉੜੀਆਂ ਹਨ। ਇਹ ਸਾਰੀਆਂ ਗੁਰੂ ਰਾਮ ਦਾਸ ਦੀਆਂ ਲਿਖੀਆਂ ਪੰਜ-ਪੰਜ ਤੁਕਾਂ ਦੀਆਂ ਹਨ। ਇਨ੍ਹਾਂ ਨਾਲ 43 ਸ਼ਲੋਕ ਵੀ ਦਰਜ ਹਨ। ਇਨ੍ਹਾਂ ਵਿਚੋਂ ਹਰ ਇਕ ਪਉੜੀ ਨਾਲ ਦੋ-ਦੋ ਸ਼ਲੋਕ ਹਨ ਪਰ 14ਵੀਂ ਪਉੜੀ ਨਾਲ

ਤਿੰਨ ਸ਼ਲੋਕ ਦਰਜ ਹਨ। ਇਨ੍ਹਾਂ ਸ਼ਲੋਕਾਂ ਵਿਚ ਸੱਤ ਗੁਰੂ ਨਾਨਕ ਦੇਵ ਦੇ, ਦੋ ਗੁਰੂ ਅੰਗਦ ਦੇਵ ਦੇ, 33 ਗੁਰੂ ਅਮਰ ਦਾਸ ਦੇ ਅਤੇ ਇਕ ਗੁਰੂ ਅਰਜਨ ਦੇਵ ਦਾ ਲਿਖਿਆ ਹੈ। ਸ਼ਲੋਕਾਂ ਦੀਆਂ ਤੁਕਾਂ ਵਿਚ ਸਮਾਨਤਾ ਨਹੀਂ ਹੈ। ਦੋ ਤੋਂ ਲੈ ਕੇ 11 ਤੁਕਾਂ ਦੇ ਸ਼ਲੋਕ ਇਸ ਵਿਚ ਸੰਕਲਿਤ ਹੋਏ ਹਨ। ਇਨ੍ਹਾਂ ਵਿਚ ਵਾਰ ਦੇ ਰਚੈਤਾ ਗੁਰੂ ਰਾਮ ਦਾਸ ਦਾ ਇਕ ਵੀ ਸ਼ਲੋਕ ਸ਼ਾਮਲ ਨਹੀਂ ਹੈ। ਇਸ ਦੀ ਭਾਸ਼ਾ ਉਤੇ ਸਾਧ-ਭਾਖਾ ਦਾ ਪ੍ਰਭਾਵ ਹੈ।

ਇਸ ਵਾਰ ਦੀਆਂ ਪਉੜੀਆਂ ਅਤੇ ਸ਼ਲੋਕਾਂ ਵਿਚ ਭਾਵਾਂ ਦੀ ਸਮਾਨਤਾ ਹੈ। ਦੋਵੇਂ ਇਕ ਦੂਜੇ ਦੀ ਪੁਸ਼ਟੀ ਕਰਦੇ ਹਨ। ਸਮੁੱਚੇ ਤੌਰ ’ਤੇ ਇਸ ਵਾਰ ਵਿਚ ਦਸਿਆ ਗਿਆ ਹੈ ਕਿ ਪਰਮਾਤਮਾ ਹਰ ਇਕ ਜੀਵ ਦਾ ਪ੍ਰਤਿਪਾਲਕ ਅਤੇ ਰਖਿਅਕ ਹੈ ਪਰ ਪਰਮਾਤਮਾ ਦੇ ਨਾਂ ਨੂੰ ਭੁਲਾਉਣ ਨਾਲ ਉਹ ਸੰਸਾਰਿਕ ਕੁਚੱਕਰਾਂ ਵਿਚ ਉਲਝ ਜਾਂਦਾ ਹੈ। ਮਨੁੱਖ-ਜੀਵਨ ਦਾ ਵਾਸਤਵਿਕ ਮਨੋਰਥ ਹੈ ਹਰਿ-ਭਗਤੀ। ਗੁਰੂ ਦੇ ਦਸੇ ਮਾਰਗ ’ਤੇ ਚਲ ਕੇ ਮਨੁੱਖ ਭਗਤੀ ਰਾਹੀਂ ਸੰਸਾਰ ਸਾਗਰ ਤਰ ਜਾਂਦਾ ਹੈ। ਗੁਮਰਾਹ ਕਰਨ ਵਾਲੀ ਮਾਇਆ ਹੈ। ਨਾਮ-ਸਿਮਰਨ ਨਾਲ ਇਸ ਤੋਂ ਛੁਟਕਾਰਾ ਮਿਲਦਾ ਹੈ। ਪਰਮਾਤਮਾ ਦੀ ਉਸਤਤ ਕਰਨ ਨਾਲ ਸਾਧਕ ਸੱਚੀ ਦਰਗਾਹ ਵਿਚ ਮਾਣ ਪ੍ਰਾਪਤ ਕਰਦਾ ਹੋਇਆ ਆਪਣਾ ਜਨਮ ਸਫਲ ਕਰ ਲੈਂਦਾ ਹੈ।

**ਭਗਤ-ਬਾਣੀ** : ਇਥੇ ਭਗਤਾਂ ਦੇ ਕੁਲ ਪੰਜ ਸ਼ਬਦ ਹਨ। ਪਹਿਲਾ ਸੰਤ ਕਬੀਰ ਦਾ ਹੈ ਜਿਸ ਦੇ ਆਰੰਭ ਵਿਚ *ਏਕੁ ਸੁਆਨੁ ਕੈ ਘਰਿ ਗਾਵਣਾ* ਦਾ ਆਦੇਸ਼ ਹੈ। ਇਸ ਵਿਚ ਕੁਲ ਤਿੰਨ ਪਦੇ ਅਤੇ ਦੋ ‘ਰਹਾਉ’ ਹਨ। ਇਸ ਵਿਚ ਮਾਇਆ ਦੇ ਮੋਹ-ਪਸਾਰੇ ਤੋਂ ਜਿਗਿਆਸੂ ਨੂੰ ਵਰਜਿਆ ਗਿਆ ਹੈ। ਦੂਜਾ ਸ਼ਬਦ ਭਗਤ ਤ੍ਰਿਲੋਚਨ ਦਾ ਹੈ। ਇਸ ਵਿਚ ਕੁਲ ਪੰਜ ਪਦੇ ਅਤੇ ਤਿੰਨ ਤੁਕਾਂ ਦਾ ਇਕ ‘ਰਹਾਉ’ ਹੈ। ਮਾਇਆ ਤੋਂ ਪ੍ਰਭਾਵਿਤ ਵਿਅਕਤੀ ਦੀ ਅਵਸਥਾ ਉਤੇ ਝਾਤ ਪਾਈ ਗਈ ਹੈ। ਤੀਜਾ ਸ਼ਬਦ ਫਿਰ ਸੰਤ ਕਬੀਰ ਦਾ ਹੈ। ਇਸ ਵਿਚ ਚਾਰ ਪਦੇ ਅਤੇ ਦੋ ਤੁਕਾਂ ਦਾ ‘ਰਹਾਉ’ ਹੈ। ਭੱਠੀ ਦੇ ਰੂਪਕ ਰਾਹੀਂ ਰਾਮ-ਰਸਾਇਣ ਦੇ ਮਹੱਤਵ ਉਤੇ ਝਾਤ ਪਾਈ ਗਈ ਹੈ। ਚੌਥਾ ਸ਼ਬਦ ਭਗਤ ਬੇਣੀ ਦਾ ਹੈ, ਜਿਸ ਨੂੰ *ਪਹਰਿਆ ਕੈ ਘਰਿ ਗਾਵਣਾ* ਦਸਿਆ ਗਿਆ ਹੈ। ਇਸ ਵਿਚ ਪੰਜ ਪਦੇ ਅਤੇ ਦੋ ਤੁਕਾਂ ਦਾ ਇਕ ‘ਰਹਾਉ’ ਹੈ। ਜਪ ਤਪ ਆਦਿ ਨੂੰ ਛਡ ਕੇ ਚੰਗੇ ਕਰਮ ਕਰਨ ’ਤੇ ਬਲ ਦਿੱਤਾ ਗਿਆ ਹੈ ਕਿਉਂਕਿ ਇਸੇ ਢੰਗ ਨਾਲ ਅਧਿਆਤਮਿਕ ਪੱਖ ਬਲਵਾਨ ਹੁੰਦਾ ਹੈ। ਪੰਜਵਾਂ ਸ਼ਬਦ ਭਗਤ ਰਵਿਦਾਸ ਦਾ ਹੈ। ਇਸ ਵਿਚ ਤਿੰਨ ਪਦੇ ਅਤੇ ਦੋ ਤੁਕਾਂ ਦਾ ਇਕ ‘ਰਹਾਉ’ ਹੈ। ਇਸ ਵਿਚ ਪਰਮਾਤਮਾ ਅਤੇ ਜੀਵਾਤਮਾ ਦੀ ਅਭੇਦਤਾ ਨੂੰ ਸੋਨੇ ਅਤੇ ਸੋਨੇ ਦੇ ਬਣੇ ਕੜੇ, ਜਲ ਅਤੇ ਜਲ-ਤਰੰਗ ਦੇ ਪਰਸਪਰ ਸੰਬੰਧ ਰਾਹੀਂ ਸਪੱਸ਼ਟ ਕੀਤਾ ਗਿਆ

ਹੈ—*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ। ਕਨਕ ਕਟਿਕ ਜਲ ਤਰੰਗ ਜੈਸਾ।*

**2. ਮਾਝ ਰਾਗ**

ਸੰਗੀਤ ਦੇ ਮਾਹਿਰਾਂ ਅਨੁਸਾਰ ਇਸ ਰਾਗ ਦੀ ਵਿਵਸਥਾ ਪੰਜਾਬ ਦੇ ਮਾਝਾ ਖੇਤਰ ਵਿਚ ਪ੍ਰਚਲਿਤ ਲੋਕ-ਧੁਨ ਦੇ ਆਧਾਰ 'ਤੇ ਕੀਤੀ ਗਈ ਹੈ। ਪੂਰਵ-ਵਰਤੀ ਸੰਗੀਤ ਸ਼ਾਸਤ੍ਰਾਂ ਵਿਚ ਇਸ ਦਾ ਉਲੇਖ ਨਹੀਂ ਹੈ। ਅਸਲ ਵਿਚ, ਗੁਰੂ ਸਾਹਿਬਾਨ ਨੇ ਜਿਗਿਆਸੂਆਂ ਨੂੰ ਉਪਦੇਸ਼ ਦੇਣ ਲਈ ਜਿਥੇ ਲੋਕ-ਕਾਵਿ-ਰੂਪਾਂ, ਲੋਕ-ਸ਼ਬਦਾਵਲੀ, ਲੌਕਿਕ ਉਪਮਾਨਾਂ ਅਤੇ ਬਿੰਬਾਂ ਦੀ ਵਰਤੋਂ ਕੀਤੀ ਹੈ ਉਥੇ ਲੋਕ-ਧੁਨਾਂ ਨੂੰ ਵੀ ਮਹੱਤਵ ਦਿੱਤਾ ਹੈ ਕਿਉਂਕਿ ਇਸ ਨਾਲ ਬਾਣੀ ਦਾ ਲੋਕਾਂ ਨਾਲ ਸੰਪਰਕ ਜੁੜਦਾ ਹੈ। ਇਸ ਤਰ੍ਹਾਂ ਔੜਵ ਜਾਤਿ ਦਾ ਇਹ ਸੰਪੂਰਣ ਰਾਗ ਸੰਗੀਤ ਸ਼ਾਸਤ੍ਰ ਨੂੰ ਗੁਰੂ ਨਾਨਕ ਦੇਵ ਦੀ ਮੌਲਿਕ ਦੇਨ ਹੈ। ਇਸ ਦੇ ਗਾਉਣ ਦਾ ਸਮਾਂ ਚੌਥਾ ਪਹਿਰ ਹੈ। ਪੰਜਾਬ ਨਾਲ ਸੰਬੰਧਿਤ ਹੋਣ ਕਰਕੇ ਇਸ ਵਿਚ ਇਲਾਕਾਈ ਯੁਗ-ਚਿਤ੍ਰਣ ਬੜੇ ਸਜੀਵ ਰੂਪ ਵਿਚ ਹੋਇਆ ਹੈ। ਚੂੰਕਿ ਉਦੋਂ ਤਕ ਪੰਜਾਬ ਵਿਚ ਮੁਸਲਮਾਨ ਕਾਫ਼ੀ ਸਮੇਂ ਤੋਂ ਵਸ ਚੁੱਕੇ ਸਨ, ਇਸ ਲਈ ਉਨ੍ਹਾਂ ਦੇ ਸਭਿਆਚਾਰ ਨਾਲ ਸੰਬੰਧਿਤ ਕੁਝ ਸ਼ਬਦ ਅਤੇ ਭਾਵਨਾਵਾਂ ਇਸ ਰਾਗ ਦੀ ਬਾਣੀ ਵਿਚ ਮਿਲ ਜਾਂਦੀਆਂ ਹਨ। ਧਾਰਮਿਕ ਤੰਗਨਜ਼ਰੀ ਨੂੰ ਦੂਰ ਕਰਨ ਲਈ ਇਸ ਬਾਣੀ ਵਿਚ ਕਈ ਉਪਦੇਸ਼ ਦਿੱਤੇ ਮਿਲਦੇ ਹਨ।

ਇਸ ਰਾਗ ਵਿਚ 50 ਚਉਪਦੇ, 39 ਅਸ਼ਟਪਦੀਆਂ, ਇਕ ਬਾਰਹਮਾਹਾ, ਇਕ ਦਿਨ-ਰੈਣਿ ਅਤੇ ਇਕ ਵਾਰ ਦਰਜ ਹਨ।

**ਚਉਪਦੇ** : ਕੁਲ 50 ਚਉਪਦਿਆਂ ਵਿਚ ਸੱਤ ਗੁਰੂ ਰਾਮ ਦਾਸ ਦੇ ਹਨ। ਇਨ੍ਹਾਂ ਵਿਚ ਪਰਮਾਤਮਾ ਦੀ ਉਸਤਤ ਤੋਂ ਇਲਾਵਾ, ਗੁਰੂ ਦੇ ਮਹੱਤਵ ਨੂੰ ਵੀ ਦਰਸਾਇਆ ਗਿਆ ਹੈ ਅਤੇ ਪ੍ਰੀਤਮ ਨੂੰ ਮਿਲਣ ਲਈ ਕਿਸੇ ਮਹਾਪੁਰਸ਼ ਦੀ ਤਾਂਘ ਕੀਤੀ ਗਈ ਹੈ—*ਹਰਿਜਨ ਸੰਤ ਮਿਲਹੁ ਮੇਰੇ ਭਾਈ। ਮੇਰਾ ਹਰਿ ਪ੍ਰਭੁ ਦਸਹੁ ਮੈ ਭੁਖ ਲਗਾਈ।* ਇਸ ਤੋਂ ਇਲਾਵਾ ਪਰਮਾਤਮਾ ਦੀ ਸਰਵ-ਵਿਆਪਕਤਾ ਦੀ ਗੱਲ ਕਰਦਿਆਂ ਸਭ ਪ੍ਰਾਣੀਆਂ ਵਿਚ ਇਕੋ ਜੋਤਿ ਦਾ ਵਾਸਾ ਦਸਿਆ ਗਿਆ ਹੈ।

ਬਾਕੀ ਦੇ 43 ਚਉਪਦੇ ਗੁਰੂ ਅਰਜਨ ਦੇਵ ਦੇ ਹਨ। ਇਨ੍ਹਾਂ ਦਾ ਆਰੰਭ *ਮੇਰਾ ਮਨੁ ਲੋਚੈ ਗੁਰ ਦਰਸਨ ਤਾਈ* ਨਾਂ ਦੇ ਪ੍ਰਸਿੱਧ ਇਤਿਹਾਸਿਕ ਸ਼ਬਦ ਨਾਲ ਹੁੰਦਾ ਹੈ। ਇਸ ਉਪਰੰਤ ਵੀ ਸਾਰੇ ਚਉਪਦਿਆਂ ਦਾ ਸਮੁੱਚਾ ਮਾਹੌਲ ਹਰਿ-ਮਿਲਨ ਦੀ ਤੀਬਰ ਲੋਚਾ ਵਾਲਾ ਹੈ। ਪਰਮਾਤਮਾ ਦੇ ਸਰੂਪ ਉਤੇ ਪ੍ਰਕਾਸ਼ ਪਾਉਣ ਤੋਂ ਇਲਾਵਾ ਉਸ ਦਾ ਭਾਣਾ ਮੰਨਣ ਅਤੇ ਨਾਮ-ਜਪਣ ਵਿਚ ਵਿਸ਼ਵਾਸ ਪੈਦਾ ਕੀਤਾ ਗਿਆ ਹੈ। ਸੰਤ ਦੇ ਮਹੱਤਵ ਅਤੇ ਗੁਰੂ ਦੀ ਕ੍ਰਿਪਾ ਨੂੰ ਬੜੀ ਭਾਵਨਾ-ਮਈ ਸ਼ੈਲੀ ਵਿਚ

ਦਰਸਾਇਆ ਗਿਆ ਹੈ। ਬ੍ਰਿਛ ਦੇ ਰੂਪਕ ਰਾਹੀਂ ਪਰਮਾਤਮਾ ਦੀ ਸ੍ਰਿਸ਼ਟੀ ਦਾ ਚਿਤ੍ਰਣ ਕਰਦਿਆਂ ਗੁਰੂ ਜੀ ਨੇ ਕਿਹਾ ਹੈ:

*ਤੂੰ ਪੇਡੁ ਸਾਖ ਤੇਰੀ ਫੂਲੀ। ਤੂੰ ਖਸਮੁ ਹੋਆ ਅਸਥੂਲੀ।*
*ਤੂੰ ਜਲਨਿਧਿ ਤੂੰ ਫੇਨੁ ਬੁਦਬੁਦਾ ਤੁਧੁ ਬਿਨੁ ਅਵਰੁ ਨ ਭਾਲੀਐ ਜੀਉ।*

**ਅਸ਼ਟਪਦੀਆਂ** : ਕੁਲ 39 ਅਸ਼ਟਪਦੀਆਂ ਵਿਚੋਂ ਇਕ ਗੁਰੂ ਨਾਨਕ ਦੇਵ ਦੀ ਹੈ ਜਿਸ ਵਿਚ ਹਉਮੈ ਨੂੰ ਤਿਆਗਣ ਅਤੇ ਹੁਕਮ ਨੂੰ ਮੰਨਣ ਉਤੇ ਬਲ ਦਿੱਤਾ ਗਿਆ ਹੈ।

ਗੁਰੂ ਅਮਰ ਦਾਸ ਦੀਆਂ ਰਚੀਆਂ 32 ਅਸ਼ਟਪਦੀਆਂ ਵਿਚੋਂ 31 ਵਿਚ ਅੱਠ-ਅੱਠ ਅਤੇ ਇਕ ਵਿਚ ਨੌਂ ਪਦੀਆਂ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਪਰਮਾਤਮਾ ਦਾ ਗੁਣ-ਗਾਨ ਕਰਦਿਆਂ ਉਸ ਦੇ ਨਾਮ ਦੀ ਆਰਾਧਨਾ ਉਤੇ ਬਹੁਤ ਬਲ ਦਿੱਤਾ ਹੈ ਅਤੇ ਗੁਰੂ-ਭਗਤੀ ਦੀ ਵਿਸਤਾਰ ਨਾਲ ਗੱਲ ਕੀਤੀ ਹੈ। ਚੰਗੇ ਕਰਮਾਂ ਰਾਹੀਂ ਅਧਿਆਤਮਿਕ ਭਵਿਸ਼ ਨੂੰ ਸੁਧਾਰਨ ਦਾ ਵੀ ਉਪਦੇਸ਼ ਦਿੱਤਾ ਗਿਆ ਹੈ। ਦੇਵੀ-ਦੇਵਤਾ ਦੀ ਪੂਜਾ ਦਾ ਮੂਲਾਧਾਰ ਮਾਇਆ ਦਸਦੇ ਹੋਇਆਂ ਇਸ ਨੂੰ ਦੁਖ ਦਾ ਕਾਰਣ ਮੰਨਿਆ ਗਿਆ ਹੈ :

*ਦੇਵੀ ਦੇਵਾ ਮੂਲੁ ਹੈ ਮਾਇਆ। ਸਿੰਮ੍ਰਿਤਿ ਸਾਸਤ ਜਿੰਨਿ ਉਪਾਇਆ।*
*ਕਾਮੁ ਕ੍ਰੋਧੁ ਪਸਰਿਆ ਸੰਸਾਰੇ ਆਇ ਜਾਇ ਦੁਖੁ ਪਾਵਣਿਆ।*

ਗੁਰੂ ਰਾਮ ਦਾਸ ਦੀ ਲਿਖੀ ਇਕ ਅਸ਼ਟਪਦੀ ਵਿਚ ਪਰਮਾਤਮਾ ਨੂੰ ਸਾਰੀ ਸ੍ਰਿਸ਼ਟੀ ਦਾ ਸਿਰਜਕ ਅਤੇ ਸੰਸਥਾਪਕ ਕਿਹਾ ਗਿਆ ਹੈ। ਅੰਤ ਵਿਚ ਪੰਜ ਅਸ਼ਟਪਦੀਆਂ ਗੁਰੂ ਅਰਜਨ ਦੇਵ ਦੀਆਂ ਹਨ ਜਿਨ੍ਹਾਂ ਵਿਚੋਂ ਚਾਰ ਵਿਚ ਅੱਠ-ਅੱਠ ਅਤੇ ਇਕ ਵਿਚ ਨੌਂ ਪਦੀਆਂ ਹਨ। ਇਨ੍ਹਾਂ ਵਿਚ ਗੁਰਬਾਣੀ ਦੇ ਮੁੱਖ ਵਿਸ਼ਿਆਂ ਤੋਂ ਇਲਾਵਾ ਮਨੁੱਖ ਦੀ ਜੀਵਨ-ਵਿਧੀ ਨੂੰ ਪ੍ਰਸ਼ਨੋਤਰੀ ਸ਼ੈਲੀ ਵਿਚ ਸਪੱਸ਼ਟ ਕੀਤਾ ਗਿਆ ਹੈ ਕਿਉਂਕਿ—*ਮੰਦਾ ਮੂਲਿ ਨ ਉਪਜਿਓ ਤਰੇ ਸਚੀ ਕਾਰੈ ਲਾਗਿ ਜੀਉ।*

**ਬਾਰਹਮਾਹਾ ਮਹਲਾ ੫** : ਚੌਦਾਂ ਪਦਿਆਂ ਦੀ ਇਸ ਰਚਨਾ ਵਿਚ ਗੁਰੂ ਅਰਜਨ ਦੇਵ ਨੇ 12 ਮਹੀਨਿਆਂ ਦੇ ਸੰਦਰਭ ਵਿਚ ਕਿਰਤ ਕਰਮਾਂ ਕਰਕੇ ਪਰਮਾਤਮਾ ਤੋਂ ਵਿਛੜੇ ਹੋਏ ਪ੍ਰਾਣੀ ਦੀ ਅਵਸਥਾ ਦਸੀ ਹੈ ਅਤੇ ਅੰਤਿਮ ਮਹੀਨੇ ਵਿਚ ਸੰਯੋਗ-ਸੁਖ ਦੀ ਅਵਸਥਾ ਵਲ ਸੰਕੇਤ ਕੀਤਾ ਹੈ। ਗੁਰਬਾਣੀ ਦੀ ਇਕ ਵਿਸ਼ੇਸ਼ਤਾ ਇਹ ਰਹੀ ਹੈ ਕਿ ਇਹ ਜਨ-ਕਲਿਆਣ ਦਾ ਮਾਰਗ ਅਪਣਾ ਕੇ ਚਲੀ ਹੈ ਅਤੇ ਲੋਕਾਂ ਦੀਆਂ ਭਾਵਨਾਵਾਂ ਨੂੰ ਉਨ੍ਹਾਂ ਦੇ ਪ੍ਰਵਾਨਿਤ ਕਾਵਿ-ਰੂਪਾਂ ਰਾਹੀਂ ਪੇਸ਼ ਕੀਤਾ ਗਿਆ ਹੈ। 'ਬਾਰਹਮਾਹਾ' ਪੰਜਾਬੀ ਦਾ ਇਕ ਲੋਕ ਕਾਵਿ-ਰੂਪ ਹੈ ਜਿਸ ਵਿਚ ਨਾਇਕਾ ਦੇ ਵਿਯੋਗ ਦਾ ਚਿਤ੍ਰਣ ਕਰਕੇ ਉਸ ਨੂੰ ਸੰਯੋਗ-ਸੁਖ ਵਲ ਅਗੇ ਤੋਰਿਆ ਜਾਂਦਾ ਹੈ।

ਪੰਜਾਬੀ ਵਿਚ ਇਸ ਲੋਕ ਕਾਵਿ-ਰੂਪ ਨੂੰ ਸਾਹਿਤਕ ਮੂੰਹ-ਮੱਥਾ, ਗੁਰੂ ਨਾਨਕ ਦੇਵ ਨੇ ਤੁਖਾਰੀ ਰਾਗ ਵਿਚਲੇ ਬਾਰਹਮਾਹਾ ਦੀ ਰਚਨਾ ਕਰਕੇ, ਪ੍ਰਦਾਨ ਕੀਤਾ ਹੈ। ਇਸ ਕਾਵਿ-ਰੂਪ ਦੀ ਪਰੰਪਰਾ ਅਤੇ ਸਰੂਪ ਬਾਰੇ ਵਿਸਤਾਰ ਸਹਿਤ ਗੱਲ ਕਰਨ ਦਾ ਅਵਸਰ ਤੁਖਾਰੀ ਰਾਗ ਵਿਚ ਆਏਗਾ।

ਪਰਮਾਤਮਾ ਅਤੇ ਜੀਵਾਤਮਾ ਦਾ ਸੰਬੰਧ ਅਨਾਦਿ ਹੈ, ਪਰ ਕਰਮਾਂ ਕਰਕੇ ਵਿਯੋਗ ਸਹਿਣਾ ਪੈਂਦਾ ਹੈ। ਮਾਇਆ ਦੇ ਮਾੜੇ ਪ੍ਰਭਾਵ ਵਿਚ ਆ ਕੇ ਜੀਵਾਤਮਾ ਆਪਣੀ ਵਖਰੀ ਹੋਂਦ ਦਾ ਅਹਿਸਾਸ ਕਰਨ ਲਗ ਜਾਂਦੀ ਹੈ। ਇਹੀ ਦ੍ਵੈਤ-ਭਾਵ ਹੈ। ਬਸ ਫਿਰ ਭਟਕਣਾ ਦਾ ਆਰੰਭ ਹੋ ਜਾਂਦਾ ਹੈ, ਕਿਤੇ ਠਿਕਾਣਾ ਨਹੀਂ ਮਿਲਦਾ। ਸਾਰੀ ਸਮਸਿਆ ਦਾ ਨਿਪਟਾਰਾ ਉਦੋਂ ਸੰਭਵ ਹੈ ਜਦੋਂ ਪਰਮਾਤਮਾ ਨਾਲ ਫਿਰ ਮਿਲਾਪ ਹੋ ਜਾਂਦਾ ਹੈ। ਇਹ ਪ੍ਰਾਪਤੀ ਪ੍ਰਭੂ ਦੀ ਕ੍ਰਿਪਾ 'ਤੇ ਨਿਰਭਰ ਕਰਦੀ ਹੈ। ਇਸ ਲਈ ਸ਼ੁਭ ਕਰਮ ਕਰਨੇ ਜ਼ਰੂਰੀ ਹਨ। ਨਾਮ-ਸਿਮਰਨ ਇਸ ਦੀ ਬੁਨਿਆਦੀ ਲੋੜ ਹੈ ਕਿਉਂਕਿ ਇਸ ਨਾਲ ਆਤਮਿਕ ਸੁਧਾਰ ਹੁੰਦਾ ਹੈ। ਰੁਤਾਂ ਦਾ ਪ੍ਰਭਾਵ ਉਨ੍ਹਾਂ ਉਤੇ ਪੈਂਦਾ ਹੈ ਜੋ ਪਰਮਾਤਮਾ ਤੋਂ ਵਿਛੜੇ ਹੋਏ ਹਨ—*ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ*। ਪਰ ਜਿਨ੍ਹਾਂ ਦਾ ਚਿੱਤ ਹਰਿ ਚਰਣਾਂ ਨਾਲ ਜੁੜਿਆ ਹੈ ਉਨ੍ਹਾਂ ਨੂੰ ਹਾੜ ਦੀ ਤਪਸ਼ ਵੀ ਸੁਖਦਾਇਕ ਪ੍ਰਤੀਤ ਹੁੰਦੀ ਹੈ— *ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ*। ਅਸਲ ਵਿਚ, ਪਰਮਾਤਮਾ ਨੂੰ ਭੁਲਾ ਦੇਣ 'ਤੇ ਹੀ ਹਰ ਪ੍ਰਕਾਰ ਦੇ ਰੋਗ ਵਿਆਪਦੇ ਹਨ—*ਪਰਮੇਸਰੁ ਤੇ ਭੁਲਿਆਂ ਵਿਆਪਨਿ ਸਭੇ ਰੋਗ। ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ*। ਚੰਗੇ ਕਰਮਾਂ ਕਰ ਕੇ ਜਦੋਂ ਸੰਯੋਗ-ਸੁਖ ਮਿਲਦਾ ਹੈ ਤਾਂ ਮਹੀਨੇ, ਦਿਨ, ਰਾਤ, ਮਹੂਰਤ ਸਭ ਚੰਗੇ ਲਗਣ ਲਗ ਜਾਂਦੇ ਹਨ। ਫਿਰ ਦੁਖਦਾਇਕ ਸੇਜ ਵੀ ਸੁਖਦਾਇਕ ਬਣ ਜਾਂਦੀ ਹੈ :

*ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ।*
*ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ।*

ਇਸ ਬਾਣੀ ਦੇ ਚੌਦਾਂ ਪਦਿਆਂ ਵਿਚੋਂ ਪਹਿਲੇ ਵਿਚ ਵਿਯੋਗ-ਅਵਸਥਾ ਦਾ ਕਾਰਣ ਦਸਿਆ ਗਿਆ ਹੈ। ਇਸ ਉਪਰੰਤ ਚੇਤਰ ਦੇ ਮਹੀਨੇ ਤੋਂ ਲੈ ਕੇ ਮਾਘ ਦੇ ਮਹੀਨੇ ਤਕ ਸਾਧਕ ਦੀ ਵਿਯੋਗ-ਅਵਸਥਾ ਦਾ ਚਿਤ੍ਰਣ ਹੈ। ਫਗਣ ਦੇ ਮਹੀਨੇ ਵਿਚ ਸੰਯੋਗ-ਅਵਸਥਾ ਦੀ ਪ੍ਰਾਪਤੀ ਦਾ ਉਲੇਖ ਹੈ। ਅੰਤਿਮ ਪਦੇ ਵਿਚ ਮਨੁੱਖ ਨੂੰ ਹਰਿ-ਭਗਤੀ ਵਲ ਮੋੜਦੇ ਹੋਇਆਂ ਵਿਸ਼ਵਾਸ ਦਿਵਾਇਆ ਗਿਆ ਹੈ ਕਿ *ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ*। ਇਸ ਦੇ ਪਹਿਲੇ ਅਤੇ 13ਵੇਂ ਪਦਿਆਂ ਦੀਆਂ ਦਸ-ਦਸ ਤੁਕਾਂ ਹਨ, 14ਵੇਂ ਪਦੇ ਦੀਆਂ ਅੱਠ ਤੁਕਾਂ ਹਨ ਅਤੇ ਬਾਕੀ ਸਾਰੇ ਨੌਂ-ਨੌਂ ਤੁਕਾਂ ਦੇ ਹਨ। ਇਸ ਦੀ ਭਾਸ਼ਾ ਸਾਧ-ਭਾਖਾਈ ਪ੍ਰਭਾਵ ਵਾਲੀ ਪੂਰਵੀ ਪੰਜਾਬੀ

ਹੈ। ਅਰਬੀ-ਫ਼ਾਰਸੀ ਸ਼ਬਦਾਵਲੀ ਦੀ ਵਰਤੋਂ ਬਹੁਤ ਘਟ ਹੈ। ਚੰਗੇ ਕਰਮਾਂ ਲਈ ਪ੍ਰੇਰਣਾ ਦੇਣਾ ਇਸ ਬਾਣੀ ਦਾ ਮੂਲ ਆਸ਼ਾ ਹੈ।

**ਦਿਨ-ਰੈਣਿ ਮਹਲਾ ੫ :** ਚਾਰ ਪਦਿਆਂ ਦੀ ਇਸ ਨਿੱਕੀ ਜਿਹੀ ਰਚਨਾ ਵਿਚ ਗੁਰੂ ਅਰਜਨ ਦੇਵ ਨੇ ਜਿਗਿਆਸੂ ਨੂੰ ਸੰਬੋਧਨ ਕਰਦਿਆਂ ਉਪਦੇਸ਼ ਦਿੱਤਾ ਹੈ ਕਿ ਦਿਨ-ਰਾਤ ਵਿਚ ਮਨੁੱਖ ਨੂੰ ਉਹ ਕੰਮ ਕਰਨੇ ਚਾਹੀਦੇ ਹਨ ਜਿਨ੍ਹਾਂ ਨਾਲ ਉਸ ਦਾ ਅਧਿਆਤਮਿਕ ਭਵਿਸ਼ ਸੁਧਰੇ। ਉਦੋਂ ਕਰਮ-ਕਾਂਡੀਆਂ ਨੇ ਲੋਕ-ਜੀਵਨ ਵਿਚ ਦਿਨ ਅਤੇ ਰਾਤ ਨੂੰ ਕੀਤੇ ਜਾਣ ਵਾਲੇ ਕਰਮਾਂ ਬਾਰੇ ਕਈ ਭਰਮ ਫੈਲਾਏ ਹੋਏ ਸਨ। ਇਨ੍ਹਾਂ ਭਰਮਾਂ ਤੋਂ ਮਨੁੱਖ ਨੂੰ ਕਢਣ ਲਈ ਗੁਰੂ ਜੀ ਨੇ ਲੋਕ-ਕਲਿਆਣ ਤੋਂ ਪ੍ਰੇਰਿਤ ਹੋ ਕੇ ਇਹ ਰਚਨਾ ਕੀਤੀ। ਇਸ ਵਿਚ ਪਰਮਾਤਮਾ ਦੇ ਸਰੂਪ ਅਤੇ ਸੰਤ-ਸੇਵਾ ਦੇ ਲਾਭ ਉਤੇ ਵਿਸ਼ੇਸ਼ ਰੂਪ ਵਿਚ ਚਾਨਣਾ ਪਾਇਆ ਗਿਆ ਹੈ। ਅਸਲ ਵਿਚ, ਜੋ ਲੋਗ ਦਿਨ-ਰਾਤ ਪਰਮਾਤਮਾ ਦੀ ਆਰਾਧਨਾ ਕਰਦੇ ਹਨ, ਉਨ੍ਹਾਂ ਉਤੋਂ ਨਿਛਾਵਰ ਹੋਣਾ ਹੀ ਸ੍ਰੇਸ਼ਠ ਕਰਨੀ ਹੈ—*ਦਿਨੁ ਰੈਣਿ ਜਿ ਪ੍ਰਭ ਕੰਉ ਸੇਵਦੇ ਤਿਨ ਕੈ ਸਦ ਬਲਿਹਾਰ*। ਇਨ੍ਹਾਂ ਚੌਹਾਂ ਪਦਿਆਂ ਦੀ ਤੁਕ-ਗਿਣਤੀ ਕ੍ਰਮਵਾਰ 9, 10, 8 ਤੇ 9 ਹੈ। ਇਸ ਦੀ ਭਾਸ਼ਾ ਬੜੀ ਸਰਲ ਅਤੇ ਪ੍ਰੇਰਣਾ-ਦਾਇਕ ਹੈ।

**ਮਾਝ ਕੀ ਵਾਰ ਮਹਲਾ ੧ :** ਇਸ ਵਾਰ ਵਿਚ ਕੁਲ 27 ਪਉੜੀਆਂ ਅਤੇ 63 ਸ਼ਲੋਕ ਹਨ। ਇਨ੍ਹਾਂ ਵਿਚ 46 ਸ਼ਲੋਕ ਗੁਰੂ ਨਾਨਕ ਦੇਵ ਦੇ, 12 ਗੁਰੂ ਅੰਗਦ ਦੇਵ ਦੇ, 3 ਗੁਰੂ ਅਮਰ ਦਾਸ ਦੇ ਅਤੇ 2 ਗੁਰੂ ਰਾਮ ਦਾਸ ਦੇ ਹਨ। ਇਸ ਵਾਰ ਦੇ ਆਰੰਭ ਵਿਚ ਲਿਖਿਆ ਹੈ—*ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ*। ਰਵਾਇਤ ਅਨੁਸਾਰ ਮਲਕ ਜਾਤਿ ਦਾ ਮੁਰੀਦ ਖਾਨ ਅਤੇ ਸੋਹੀ ਜਾਤਿ ਦਾ ਚੰਦ੍ਰਹੜਾ ਅਕਬਰ ਬਾਦਸ਼ਾਹ ਦੇ ਦੋ ਸਿਰਕਢ ਯੋਧੇ ਸਨ। ਇਨ੍ਹਾਂ ਦੀ ਆਪਸ ਵਿਚ ਬਹੁਤ ਖ਼ਾਰਬਾਜ਼ੀ ਸੀ। ਇਕ ਵਾਰ ਮਲਕ ਮੁਰੀਦ ਖਾਂ ਨੂੰ ਬਾਦਸ਼ਾਹ ਨੇ ਕਾਬਲ ਉਤੇ ਧਾਵਾ ਕਰਨ ਲਈ ਭੇਜਿਆ। ਉਸ ਨੇ ਜਿਤ ਪ੍ਰਾਪਤ ਕਰ ਲਈ, ਪਰ ਰਾਜਸੀ ਵਿਵਸਥਾ ਠੀਕ ਕਰਨ 'ਤੇ ਕੁਝ ਅਧਿਕ ਸਮਾਂ ਲਗ ਜਾਣ ਕਾਰਣ ਚੰਦ੍ਰਹੜਾ ਨੇ ਚੁਗ਼ਲੀ ਖਾ ਕੇ ਬਾਦਸ਼ਾਹ ਨੂੰ ਉਸ ਦੇ ਵਿਰੁੱਧ ਭੜਕਾਇਆ। ਬਾਦਸ਼ਾਹ ਨੇ ਉਸ ਨੂੰ ਸੋਧਣ ਲਈ ਚੰਦ੍ਰਹੜਾ ਨੂੰ ਹੀ ਭੇਜਿਆ। ਦੋਵੇਂ ਬੜੀ ਵੀਰਤਾ ਨਾਲ ਲੜਦੇ ਹੋਏ ਮਾਰੇ ਗਏ। ਢਾਢੀਆਂ ਨੇ ਉਨ੍ਹਾਂ ਦੇ ਸਾਕੇ ਨੂੰ ਇਕ ਵਾਰ ਵਿਚ ਬੰਨ੍ਹਿਆ ਜੋ ਜਨ- ਸਾਧਾਰਣ ਵਿਚ ਬਹੁਤ ਮਕਬੂਲ ਹੋਈ। 'ਮਾਝ ਕੀ ਵਾਰ' ਦੀ ਧੁਨਿ ਉਸ ਵਾਰ ਨਾਲ ਮੇਲ ਖਾਣ ਕਾਰਣ ਗੁਰੂ ਅਰਜਨ ਦੇਵ ਨੇ ਇਸ ਵਾਰ ਨੂੰ ਉਸ ਧੁਨਿ 'ਤੇ ਗਾਉਣ ਦਾ ਆਦੇਸ਼ ਦਿੱਤਾ।

ਇਸ ਵਾਰ ਦੇ ਰਚਨਾ-ਕਾਲ ਅਤੇ ਰਚਨਾ-ਸਥਾਨ ਸੰਬੰਧੀ ਕੋਈ ਪੱਕਾ

ਪ੍ਰਮਾਣ ਨਹੀਂ ਮਿਲਦਾ। ਉਂਜ 'ਪੁਰਾਤਨ ਜਨਮਸਾਖੀ' (ਸਾਖੀ 43) ਅਨੁਸਾਰ ਇਸ ਦੀ ਰਚਨਾ ਦੱਖਣ ਦੀ ਉਦਾਸੀ ਵੇਲੇ ਅਨਭੀ ਸਰੇਵੜੇ ਪ੍ਰਤਿ ਹੋਈ ਸੀ। ਇਸ ਦੀ ਵਿਸ਼ੇ-ਯੋਜਨਾ, ਭਾਵ-ਗੰਭੀਰਤਾ, ਚਿੰਤਨ-ਸ਼ਕਤੀ ਆਦਿ ਤੱਥਾਂ ਦੇ ਆਧਾਰ 'ਤੇ ਕਿਹਾ ਜਾ ਸਕਦਾ ਹੈ ਕਿ ਇਹ ਵਾਰ ਗੁਰੂ ਜੀ ਦੀ ਪ੍ਰੌੜ੍ਹ ਅਵਸਥਾ ਦੀ ਰਚਨਾ ਹੈ। ਪਉੜੀਆਂ ਨਾਲ ਸ਼ਲੋਕਾਂ ਦੇ ਜੁੜ ਜਾਣ ਕਾਰਣ ਇਹ ਆਪਣੇ ਮੂਲ ਵਿਧਾਨ ਨਾਲੋਂ ਵਖਰੀ ਜਿਹੀ ਹੋ ਗਈ ਹੈ।

ਇਸ ਵਾਰ ਦੀਆਂ ਪਉੜੀਆਂ ਵਿਚ ਗੁਰੂ ਨਾਨਕ ਦੇਵ ਦੇ ਦਾਰਸ਼ਨਿਕ ਅਤੇ ਧਾਰਮਿਕ ਵਿਚਾਰਾਂ ਦਾ ਪ੍ਰਗਟਾਵਾ ਹੋਇਆ ਹੈ। ਦਾਰਸ਼ਨਿਕ ਵਿਚਾਰ ਪਰਮਾਤਮਾ, ਆਤਮਾ, ਜਗਤ ਅਤੇ ਮੁਕਤੀ ਸੰਬੰਧੀ ਹਨ। ਧਾਰਮਿਕ ਵਿਚਾਰਾਂ ਰਾਹੀਂ ਗੁਰੂ, ਗੁਰੂ-ਸ਼ਬਦ, ਨਾਮ-ਸਾਧਨਾ ਅਤੇ ਭਗਤੀ ਦੇ ਮਹੱਤਵ ਦੀ ਸਥਾਪਨਾ ਕੀਤੀ ਗਈ ਹੈ। ਗੁਰੂ ਜੀ ਦਾ ਵਿਚਾਰ ਹੈ ਕਿ ਪ੍ਰਭੂ ਨੇ ਅਨੇਕ ਢੰਗਾਂ ਅਤੇ ਵਿਧਾਨਾਂ ਵਾਲੇ ਸੰਸਾਰ ਦੀ ਰਚਨਾ ਕਰਕੇ ਇਸ ਵਿਚ ਅਨੇਕ ਤਰ੍ਹਾਂ ਦੇ ਪਦਾਰਥ ਅਤੇ ਭੋਗ-ਸਾਮਗ੍ਰੀ ਉਤਪੰਨ ਕੀਤੀ ਹੈ। ਇਹ ਸਾਰਾ ਇਕ ਪ੍ਰਕਾਰ ਦਾ ਮਾਇਕ ਪ੍ਰਪੰਚ ਹੈ। ਨਾਮ-ਸਾਧਨਾ ਰਾਹੀਂ ਹੀ ਭਵ-ਸਾਗਰ ਸੌਖ ਨਾਲ ਤਰਿਆ ਜਾ ਸਕਦਾ ਹੈ। ਜੰਗਲਾਂ ਦਾ ਨਿਵਾਸ, ਵਿਦਿਆ, ਕਰਮ-ਕਾਂਡ, ਚਤੁਰਾਈਆਂ ਆਦਿ ਸਾਧਨ ਮੁਕਤੀ ਹਾਸਲ ਕਰਨ ਵਿਚ ਉਪਯੋਗੀ ਨਹੀਂ ਹਨ। ਪਰਮਾਤਮਾ ਨਾਲ ਸੱਚੇ ਪ੍ਰੇਮ ਦਾ ਸੰਬੰਧ ਕਾਇਮ ਕਰਨਾ ਅਤੇ ਗੁਰੂ ਦੀ ਸ਼ਰਣ ਵਿਚ ਜਾਣਾ ਹੀ ਮੁਕਤੀ ਦੇ ਉਚਿਤ ਸਾਧਨ ਹਨ। ਜਾਤਿ ਦਾ ਹੰਕਾਰ ਕਰਨ ਵਾਲੇ ਅਸਲੋਂ ਆਪਣੇ ਆਪ ਨੂੰ ਠਗ ਰਹੇ ਹਨ ਕਿਉਂਕਿ ਪਰਮਾਤਮਾ ਦੀ ਦਰਗਾਹ ਵਿਚ ਇਸ ਪ੍ਰਕਾਰ ਦੀਆਂ ਗੱਲਾਂ ਦਾ ਕੋਈ ਮਹੱਤਵ ਨਹੀਂ। ਇਸ ਨਾਲ ਹਉਮੈ ਦਾ ਵਿਸਤਾਰ ਹੁੰਦਾ ਹੈ ਅਤੇ ਹਉਮੈ ਮਨੁੱਖ ਨੂੰ ਆਪਣੇ ਸਹੀ ਮਾਰਗ ਤੋਂ ਹਟਾ ਕੇ ਉਸ ਦੇ ਸਾਰੇ ਕਾਰਜਾਂ ਨੂੰ ਨਿਸਫਲ ਬਣਾ ਦਿੰਦੀ ਹੈ। ਇਸ ਲਈ ਮਨੁੱਖ ਨੂੰ ਆਪਣੇ ਸਹੀ ਕਰਤੱਵ ਦੀ ਪਾਲਣਾ ਕਰਨੀ ਚਾਹੀਦੀ ਹੈ। ਗੁਰੂ ਨਾਨਕ ਦੇਵ ਦੀ ਆਲੋਚਨਾਤਮਕ ਪ੍ਰਤਿਭਾ ਅਤੇ ਪਾਖੰਡ-ਖੰਡਨੀ ਰੁਚੀ ਦਾ ਪਰਿਚਯ ਸ਼ਲੋਕਾਂ ਤੋਂ ਸਹਿਜ ਵਿਚ ਹੋ ਜਾਂਦਾ ਹੈ। ਇਨ੍ਹਾਂ ਸ਼ਲੋਕਾਂ ਵਿਚ ਉਸ ਵੇਲੇ ਦੀਆਂ ਸਮਾਜਿਕ, ਰਾਜਨੈਤਿਕ, ਧਾਰਮਿਕ, ਆਰਥਿਕ ਸਥਿਤੀਆਂ ਦਾ ਸਜੀਵ ਅਤੇ ਯਥਾਰਥ ਚਿਤ੍ਰਣ ਹੋਇਆ ਹੈ। ਇਸ ਤੋਂ ਇਲਾਵਾ ਗੁਰੂ ਜੀ ਦਾ ਅਧਿਆਤਮਿਕ ਗਿਆਨ ਅਤੇ ਰਹੱਸਵਾਦੀ ਅਨੁਭਵ ਵੀ ਉਘੜ ਕੇ ਸਾਹਮਣੇ ਆਇਆ ਹੈ।

ਇਸ ਵਾਰ ਦੀ ਹਰ ਪਉੜੀ ਅੱਠ-ਅੱਠ ਤੁਕਾਂ ਦੀ ਹੈ, ਪਰ ਇਨ੍ਹਾਂ ਵਿਚ ਮਾਤ੍ਰਾ ਸੰਬੰਧੀ ਇਕ-ਰੂਪਤਾ ਨਹੀਂ ਹੈ, ਖ਼ਾਸ ਕਰ ਕੇ ਪਹਿਲੀ, ਚੌਦਵੀਂ ਅਤੇ ਸੋਲ੍ਹਵੀਂ ਪਉੜੀਆਂ ਵਿਚ ਇਹ ਅਸਮਾਨਤਾ ਹੋਰ ਵੀ ਜ਼ਿਆਦਾ ਹੈ। ਸ਼ਲੋਕਾਂ ਦੀ ਪਉੜੀ

ਅਨੁਸਾਰ ਵੰਡ ਇਕ-ਸਮਾਨ ਨਹੀਂ ਹੋਈ। ਦੋ ਤੋਂ ਸੱਤ ਤਕ ਸ਼ਲੋਕ ਦਰਜ ਮਿਲਦੇ ਹਨ। ਸ਼ਲੋਕਾਂ ਦੀ ਤੁਕ-ਗਿਣਤੀ ਵੀ ਇਕੋ ਜਿਹੀ ਨਹੀਂ ਹੈ। ਦੋ ਤੋਂ ਲੈ ਕੇ 24 ਤੁਕਾਂ ਦੇ ਸ਼ਲੋਕ ਦਰਜ ਹਨ। ਭਾਸ਼ਾ ਦੀ ਦ੍ਰਿਸ਼ਟੀ ਤੋਂ ਇਹ ਵਾਰ ਪੰਜਾਬੀ ਦੇ ਅਧਿਕ ਨੇੜੇ ਹੈ, ਖ਼ਾਸ ਕਰਕੇ ਇਸ ਦੇ ਸ਼ਲੋਕ। ਖੰਡਨ-ਮੰਡਨ ਕਰਕੇ ਵਿਅੰਗਾਤਮਕ ਸ਼ਬਦਾਵਲੀ ਦੀ ਪ੍ਰਧਾਨਤਾ ਹੈ। ਅਰਬੀ ਫ਼ਾਰਸੀ ਦੀ ਸ਼ਬਦਾਵਲੀ ਵੀ ਮਿਲ ਜਾਂਦੀ ਹੈ।

### 3. ਗਉੜੀ ਰਾਗ

ਸੰਪੂਰਣ ਜਾਤਿ ਦੇ ਇਸ ਰਾਗ ਨੂੰ ਪੁਰਾਤਨ ਸੰਗੀਤ ਗ੍ਰੰਥਾਂ ਵਿਚ ਗੋਰੀ, ਗਵਰੀ, ਗੌੜੀ ਆਦਿ ਨਾਂਵਾਂ ਨਾਲ ਲਿਖਿਆ ਗਿਆ ਹੈ। ਪ੍ਰਾਚੀਨ ਰਾਗ ਹੋਣ ਕਰਕੇ ਸਮੇਂ-ਸਮੇਂ ਸੰਗੀਤ ਸ਼ਾਸਤ੍ਰੀਆਂ ਨੇ ਹੋਰਨਾਂ ਰਾਗਾਂ ਨਾਲ ਮਿਸ਼ਰਿਤ ਕਰਕੇ ਇਸ ਦੇ ਕੁਝ ਨਵੇਂ ਰੂਪ ਵੀ ਸਾਹਮਣੇ ਲਿਆਉਂਦੇ ਹਨ। ਗੁਰਬਾਣੀ ਵਿਚ ਭਿੰਨ-ਭਿੰਨ ਰਾਗਾਂ ਦੀਆਂ ਸੁਰਾਂ ਜਾਂ ਧੁਨੀਆਂ ਨੂੰ ਜੋੜਨ ਜਾਂ ਉਤਰੀ, ਪੂਰਵੀ, ਦੱਖਣੀ ਪੱਧਤੀਆਂ ਨੂੰ ਪਰਸਪਰ ਮਿਲਾਉਣ ਦਾ ਯਤਨ ਵੀ ਕੀਤਾ ਗਿਆ ਹੈ ਅਤੇ ਕਈ ਮਿਸ਼ਰਿਤ ਪ੍ਰਯੋਗ ਵੀ ਹੋਏ ਹਨ, ਜਿਵੇਂ ਗਉੜੀ ਗੁਆਰੇਰੀ, ਦੱਖਣੀ, ਚੇਤੀ, ਬੈਰਾਗਣ, ਦੀਪਕੀ, ਪੂਰਬੀ, ਮਾਝ, ਮਾਲਵਾ, ਮਾਲਾ, ਸੋਰਠ ਆਦਿ। ਇਨ੍ਹਾਂ ਵਿਚੋਂ ਕੁਝ ਰੂਪ ਪਰੰਪਰਾਗਤ ਹਨ, ਕੁਝ ਅਪ੍ਰਚਲਿਤ ਹਨ ਅਤੇ ਕੁਝ ਗੁਰੂ ਸਾਹਿਬਾਨ ਦੁਆਰਾ ਨਵੇਂ ਸਿਰਜੇ ਹੋਏ ਹਨ ਜੋ ਨਿਸਚੇ ਹੀ ਗੁਰਬਾਣੀ ਦੀ ਸੰਗੀਤ ਸ਼ਾਸਤ੍ਰ ਨੂੰ ਦੇਨ ਹੈ। ਇਨ੍ਹਾਂ ਸਭ ਦੇ ਗਾਉਣ ਦਾ ਸਮਾਂ ਲਗਭਗ ਸ਼ਾਮ ਵੇਲਾ ਜਾਂ ਚੌਥਾ ਪਹਿਰ ਹੈ। ਇਸ ਰਾਗ ਦਾ ਵਾਯੂਮੰਡਲ ਗੰਭੀਰ ਹੈ। ਦਾਰਸ਼ਨਿਕ ਤੱਥਾਂ ਨੂੰ ਇਸ ਵਿਚ ਜ਼ਿਆਦਾ ਉਘਾੜਿਆ ਗਿਆ ਹੈ। ਸ਼ਬਦਾਵਲੀ ਦਾ ਸਰੂਪ ਭਾਰਤੀ ਪਰੰਪਰਾ ਵਾਲਾ ਹੈ।

ਇਸ ਰਾਗ ਵਿਚ 251 ਚਉਪਦੇ, 44 ਅਸ਼ਟਪਦੀਆਂ, 11 ਛੰਤ, ਇਕ ਬਾਵਨ ਅਖਰੀ, ਇਕ ਸੁਖਮਨੀ, ਇਕ ਥਿਤੀ, ਇਕ ਵਾਰ ਮ. ੪ ਅਤੇ ਇਕ ਵਾਰ ਮ. ੫ ਦਰਜ ਹਨ। ਭਗਤ-ਬਾਣੀ ਪ੍ਰਕਰਣ ਵਿਚ ਕਬੀਰ ਜੀ ਦੇ 74 ਪਦੇ, ਇਕ ਬਾਵਨ-ਅਖਰੀ, ਇਕ ਥਿਤੀ, ਇਕ ਵਾਰ (ਸਤ), ਭਗਤ ਨਾਮਦੇਵ ਦਾ ਇਕ ਪਦਾ ਅਤੇ ਭਗਤ ਰਵਿਦਾਸ ਦੇ 5 ਪਦੇ ਹਨ।

**ਚਉਪਦੇ** : ਇਸ ਰਾਗ ਵਿਚ ਆਏ ਕੁਲ 251 ਚਉਪਦਿਆਂ ਵਿਚੋਂ 20 ਗੁਰੂ ਨਾਨਕ ਦੇਵ ਦੇ ਰਚੇ ਹਨ, ਜਿਨ੍ਹਾਂ ਵਿਚੋਂ 15 ਚਾਰ-ਚਾਰ ਪਦਿਆਂ ਦੇ ਸਮੁੱਚ ਹਨ ਅਤੇ ਬਾਕੀ ਪੰਜਾਂ ਵਿਚੋਂ ਦੋ ਤ੍ਰਿਪਦੇ, ਇਕ ਪੰਚ-ਪਦਾ ਅਤੇ ਦੋ ਛਿਪਦੇ ਹਨ। ਇਨ੍ਹਾਂ ਵਿਚੋਂ ਆਖੀਰਲਾ ਸ਼ਬਦ (*ਜੈ ਘਰਿ ਕੀਰਤਿ*...) 'ਸੋਹਿਲਾ' ਪ੍ਰਕਰਣ ਵਿਚ ਵੀ ਆਇਆ ਹੈ। ਇਨ੍ਹਾਂ ਵਿਚ ਗੁਰੂ ਨਾਨਕ ਦੇਵ ਨੇ ਪਰਮਾਤਮਾ ਦੇ ਸਰੂਪ, ਗੁਰੂ

ਦੇ ਮਹੱਤਵ ਅਤੇ ਹਰਿ-ਭਗਤੀ ਦੀ ਸਫਲਤਾ ਲਈ ਸਾਧ-ਸੰਗਤ ਦੀ ਲੋੜ ਉਤੇ ਵਿਸ਼ੇਸ਼ ਰੂਪ ਵਿਚ ਪ੍ਰਕਾਸ਼ ਪਾਇਆ ਹੈ। ਆਪਣੇ ਆਪ ਨੂੰ ਔਗੁਣਾਂ ਭਰਿਆ ਦਸ ਕੇ ਰੱਬੀ ਮਿਹਰ ਦੀ ਯਾਚਨਾ ਕੀਤੀ ਹੈ :

*ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ।*
*ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ।*

ਇਸ ਪ੍ਰਕਰਣ ਵਿਚ 18 ਚਉਪਦੇ ਗੁਰੂ ਅਮਰ ਦਾਸ ਦੇ ਹਨ ਜਿਨ੍ਹਾਂ ਵਿਚੋਂ ਅਧਿਕਾਂਸ਼ ਚਉਤੁਕੇ ਹਨ। ਇਨ੍ਹਾਂ ਵਿਚ ਗੁਰਮਤਿ ਦੇ ਮੂਲ ਸਿੱਧਾਂਤਾਂ ਉਤੇ ਪ੍ਰਕਾਸ਼ ਪਾਇਆ ਗਿਆ ਹੈ, ਪਰ ਅਧਿਕ ਬਲ ਗੁਰੂ ਦੀ ਸੇਵਾ ਉਤੇ ਹੈ ਕਿਉਂਕਿ ਜੋ ਗੁਰੂ ਦੀ ਸੇਵਾ ਨਹੀਂ ਕਰਦੇ ਉਹ ਸਾਰੀ ਉਮਰ ਪਛਤਾਉਂਦੇ ਰਹਿੰਦੇ ਹਨ—*ਸਤਿਗੁਰ ਸੇਵਾ ਨਾ ਕਰਹਿ ਫਿਰਿ ਫਿਰਿ ਪਛੁਤਾਣੇ।*

ਗੁਰੂ ਰਾਮ ਦਾਸ ਦੇ ਰਚੇ 32 ਚਉਪਦਿਆਂ ਵਿਚੋਂ ਬਹੁਤੇ ਚਾਰ-ਚਾਰ ਪਦਿਆਂ ਦੇ ਜੁੱਟ ਹਨ। ਇਨ੍ਹਾਂ ਵਿਚੋਂ 22ਵਾਂ ਸ਼ਬਦ *ਕਾਮਿ ਕਰੋਧਿ...* 'ਸੋਹਿਲਾ' ਪ੍ਰਕਰਣ ਵਿਚ ਵੀ ਦਰਜ ਹੈ। ਬਾਕੀ ਸ਼ਬਦਾਂ ਵਿਚ ਗੁਰਮਤਿ ਦੇ ਮੁੱਖ-ਮੁੱਖ ਸਿੱਧਾਂਤਾਂ ਦੀ ਵਿਆਖਿਆ ਹੋਈ ਹੈ। ਗੁਰੂ ਜੀ ਨੇ ਪਰਮਾਤਮਾ ਨੂੰ ਸਰਵ-ਵਿਆਪਕ ਦਸਦੇ ਹੋਇਆਂ ਸਪੱਸ਼ਟ ਕੀਤਾ ਹੈ ਕਿ ਸਭ ਕੁਝ ਪਰਮਾਤਮਾ ਹੀ ਹੈ, ਉਸ ਤੋਂ ਭਿੰਨ ਕੁਝ ਵੀ ਨਹੀਂ। ਉਸ ਦੀ ਪ੍ਰਾਪਤੀ ਦਾ ਸਾਧਨ ਗੁਰੂ ਦੀ ਮਿਹਰ ਹੈ, ਉਹੀ ਸਾਧਕ ਦਾ ਸਰਬੱਸ ਹੈ—*ਤੂੰ ਗੁਰ ਪਿਤਾ ਤੂੰਹੈ ਗੁਰੁ ਮਾਤਾ ਤੂੰ ਗੁਰੁ ਬੰਧਪੁ ਮੇਰਾ ਸਖਾ ਸਖਾਇ।*

ਇਸ ਪ੍ਰਕਰਣ ਵਿਚ ਗੁਰੂ ਅਰਜਨ ਦੇਵ ਦੇ 172 ਚਉਪਦੇ ਹਨ ਜਿਨ੍ਹਾਂ ਵਿਚੋਂ ਬਹੁਤੇ ਚਾਰ-ਚਾਰ ਪਦਿਆਂ ਦੇ ਸਮੁੱਚ ਹਨ। ਇਨ੍ਹਾਂ ਵਿਚੋਂ 124ਵੇਂ ਸ਼ਬਦ (*ਅਉਧ ਘਟੈ...*) ਦਾ ਉਲੇਖ 'ਸੋਹਿਲਾ' ਪ੍ਰਸੰਗ ਵਿਚ ਕੀਤਾ ਜਾ ਚੁਕਿਆ ਹੈ। ਇਨ੍ਹਾਂ ਸ਼ਬਦਾਂ ਵਿਚ ਗੁਰਮਤਿ ਦੀ ਸਿੱਧਾਂਤਿਕ ਵਿਆਖਿਆ ਤੋਂ ਇਲਾਵਾ ਸਿੱਖ ਦੀ ਜੀਵਨ-ਜਾਚ ਨੂੰ ਵਿਸ਼ੇਸ਼ ਰੂਪ ਵਿਚ ਉਘਾੜਿਆ ਗਿਆ ਹੈ। ਗੁਰੂ ਅਤੇ ਸਾਧ-ਸੰਗਤ ਦਾ ਮਹੱਤਵ, ਆਤਮ-ਸਮਰਪਣ, ਨਾਮ-ਸਿਮਰਨ, ਕੀਰਤਨ, ਹਉਮੈ-ਤਿਆਗ, ਚੰਗੇ ਕਰਮ ਕਰਨ ਅਤੇ ਮਾੜੇ ਕਰਮ ਛਡਣ ਦੀ ਗੱਲ ਪੂਰੇ ਵਿਸਥਾਰ ਨਾਲ ਕਹੀ ਗਈ ਹੈ।

ਗੁਰੂ ਤੇਗ ਬਹਾਦਰ ਦੇ ਨੌਂ ਚਉਪਦਿਆਂ ਵਿਚ ਸੱਤ ਦੁਪਦੇ ਅਤੇ ਇਕ ਤ੍ਰਿਪਦਾ ਸ਼ਾਮਲ ਹੈ। ਇਨ੍ਹਾਂ ਦੀ ਮੁੱਖ ਸੁਰ ਵਾਸਨਾਵਾਂ ਦਾ ਤਿਆਗ ਅਤੇ ਸੰਸਾਰਿਕ ਪ੍ਰਪੰਚ ਪ੍ਰਤਿ ਵੈਰਾਗ ਦੀ ਭਾਵਨਾ ਵਾਲੀ ਹੈ। ਕਾਰਣ ਇਹ ਹੈ ਕਿ ਗੁਰੂ ਜੀ ਅਨੁਸਾਰ ਸੰਸਾਰ ਨਾਸ਼ਮਾਨ ਹੈ ਅਤੇ ਨਾਸ਼ਵਾਨ ਵਸਤੂ ਨਾਲ ਮੋਹ ਪਾਉਣਾ ਵਿਅਰਥ ਹੈ—*ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ।*

**ਅਸ਼ਟਪਦੀਆਂ :** ਇਸ ਰਾਗ ਵਿਚ ਦਰਜ 44 ਅਸ਼ਟਪਦੀਆਂ ਵਿਚੋਂ 18 ਗੁਰੂ ਨਾਨਕ ਦੇਵ ਦੀਆਂ ਹਨ। ਇਨ੍ਹਾਂ ਵਿਚੋਂ 14 ਵਿਚ ਅੱਠ-ਅੱਠ ਪਦੀਆਂ, ਪੰਜ ਵਿਚ ਨੌਂ ਪਦੀਆਂ ਅਤੇ ਇਕ ਵਿਚ 12 ਪਦੀਆਂ ਹਨ। ਇਨ੍ਹਾਂ ਵਿਚ ਭਗਤੀ ਦੇ ਸਰੂਪ ਨੂੰ ਉਘਾੜਦੇ ਹੋਇਆਂ ਹਰਿ-ਸਿਮਰਨ 'ਤੇ ਬਲ ਦਿੱਤਾ ਗਿਆ ਹੈ। ਨਾਲ-ਨਾਲ ਹੋਰ ਵੀ ਅਨੇਕ ਸਿੱਧਾਂਤਾਂ ਉਤੇ ਪ੍ਰਕਾਸ਼ ਪਾਇਆ ਗਿਆ ਹੈ। ਬਿਨਾ ਪਰਮਾਤਮਾ ਦੇ ਕੋਈ ਵੀ ਕਿਸੇ ਦੀ ਰਖਿਆ ਨਹੀਂ ਕਰ ਸਕਦਾ—ਇਸ ਤੱਥ ਨੂੰ ਸਪੱਸ਼ਟ ਕਰਨ ਲਈ ਅਨੇਕ ਪੌਰਾਣਿਕ ਹਵਾਲੇ ਦਿੱਤੇ ਗਏ ਹਨ। ਅਸਲ ਵਿਚ, ਦੇਵੀ ਦੇਵਤੇ ਸਭ ਮਾਇਕ ਪ੍ਰਪੰਚ ਹਨ, ਭਵ-ਸਾਗਰ ਤੋਂ ਪਾਰ ਹੋਣ ਵਿਚ ਕੋਈ ਵੀ ਸਹਾਇਤਾ ਨਹੀਂ ਕਰ ਸਕਦਾ—*ਮਾਇਆ ਮੋਹੇ ਦੇਵੀ ਸਭਿ ਦੇਵਾ। ਕਾਲੁ ਨ ਛੋਡੈ ਬਿਨੁ ਗੁਰ ਕੀ ਸੇਵਾ।*

ਗੁਰੂ ਅਮਰ ਦਾਸ ਦੀਆਂ ਲਿਖੀਆਂ ਨੌਂ ਅਸ਼ਟਪਦੀਆਂ ਵਿਚ ਪਾਖੰਡਾਂ ਦਾ ਖੰਡਨ ਕਰਕੇ ਸੱਚੇ ਦਿਲੋਂ ਹਰਿ-ਭਗਤੀ ਕਰਨ ਲਈ ਪ੍ਰੇਰਿਆ ਗਿਆ ਹੈ।

ਚੌਥੇ ਗੁਰੂ ਜੀ ਦੀਆਂ ਦੋ ਅਸ਼ਟਪਦੀਆਂ ਨੂੰ 'ਕਰਹਲੇ' ਉਪ-ਸਿਰਲੇਖ ਦਿੱਤਾ ਗਿਆ ਹੈ। ਇਨ੍ਹਾਂ ਵਿਚ ਦਸ-ਦਸ ਪਦੀਆਂ ਸ਼ਾਮਲ ਹੋਈਆਂ ਹਨ। 'ਕਰਹਲ' ਤੋਂ ਭਾਵ ਹੈ ਊਠ। ਬੇਮੁਹਾਰੇ ਊਠ ਦਾ ਭਟਕਿਆ ਫਿਰਨਾ ਲੋਕ-ਪ੍ਰਸਿੱਧ ਹੈ। ਇਥੇ ਗੁਰੂ ਜੀ ਨੇ ਬੇਮੁਹਾਰੇ ਜੀਵ ਦੀ ਸਥਿਤੀ ਸਪੱਸ਼ਟ ਕਰਨ ਲਈ 'ਕਰਹਲ' (ਊਠ) ਪ੍ਰਤੀਕ ਦੀ ਵਰਤੋਂ ਕੀਤੀ ਹੈ।

ਬਾਕੀ ਦੀਆਂ 15 ਅਸ਼ਟਪਦੀਆਂ ਗੁਰੂ ਅਰਜਨ ਦੇਵ ਦੀਆਂ ਹਨ। ਇਨ੍ਹਾਂ ਵਿਚ ਨਾਮ-ਸਿਮਰਨ ਉਤੇ ਵਿਸ਼ੇਸ਼ ਬਲ ਦਿੱਤਾ ਗਿਆ ਹੈ। ਜਿਗਿਆਸੂ ਦੇ ਮਨ ਵਿਚ ਹਰਿ-ਜਾਪ ਦੀ ਭਾਵਨਾ ਨੂੰ ਸਥਿਰ ਕਰਨ ਲਈ ਕਈ ਵਾਕਾਂਸ਼ਾਂ ਅਥਵਾ ਸ਼ਬਦਾਂ ਹੀ ਪੁਨਰਾਵ੍ਰਿੱਤੀ ਕੀਤੀ ਗਈ ਹੈ ਜਿਵੇਂ *ਜਾਸੁ ਜਪਤ*, *ਇਸੁ ਮਾਰੇ* ਆਦਿ ਸ਼ਬਦਾਂ ਦੀ ਵਰਤੋਂ ਹੋਈ ਹੈ।

**ਛੰਤ :** ਇਸ ਰਾਗ ਵਿਚ ਦਰਜ ਚਾਰ-ਚਾਰ ਪਦਿਆਂ ਦੇ ਕੁਲ 11 ਛੰਤਾਂ ਵਿਚੋਂ ਦੋ ਗੁਰੂ ਨਾਨਕ ਦੇਵ ਦੇ ਹਨ। ਗੁਰੂ ਅਮਰ ਦਾਸ ਦੇ ਲਿਖੇ ਪੰਜ ਛੰਤ ਹਨ ਅਤੇ ਪੰਜਵੇਂ ਗੁਰੂ ਦੇ ਚਾਰ ਹਨ। ਇਨ੍ਹਾਂ ਵਿਚ ਗੁਰੂ-ਸਾਹਿਬਾਨ ਨੇ ਆਪਣੇ ਆਪ ਨੂੰ ਪਤਨੀ/ਨਾਇਕਾ ਦੇ ਰੂਪ ਵਿਚ ਪੇਸ਼ ਕਰਕੇ ਪਰਮਾਤਮਾ ਨਾਲ ਸੰਬੰਧ ਸਥਾਪਿਤ ਕੀਤਾ ਹੈ ਅਤੇ ਸੰਯੋਗ ਸੁਖ ਦੀ ਉਡੀਕ ਅਤੇ ਮਹਾ-ਮਿਲਨ ਦੀ ਦਸ਼ਾ ਨੂੰ ਵੀ ਚਿਤਰਿਆ ਹੈ। ਇਹ ਮਿਲਨ ਚਿਰ-ਸੁਹਾਗ ਦੀ ਅਵਸਥਾ ਹੈ—*ਵਰੁ ਪਾਇਆ ਪ੍ਰਭੁ ਅੰਤਰਜਾਮੀ ਨਾਨਕ ਸੋਹਾਗੁ ਨਾ ਟਲਿਆ।* ਇਨ੍ਹਾਂ ਵਿਚਲੇ ਗੁਰੂ ਅਰਜਨ ਦੇਵ ਦੇ ਤੀਜੇ ਛੰਤ ਤੋਂ ਪਹਿਲਾਂ ਦੋ ਤੁਕਾਂ ਦਾ ਇਕ ਸ਼ਲੋਕ ਵੀ ਲਿਖਿਆ ਹੈ। ਦੂਜਾ ਛੰਤ

ਬਾਬੇ ਮੋਹਨ ਤੋਂ ਗੋਇੰਦਵਾਲ ਵਾਲੀਆਂ ਪੋਥੀਆਂ ਪ੍ਰਾਪਤ ਕਰਨ ਲਈ ਗਾਇਆ ਗਿਆ ਮੰਨਿਆ ਜਾਂਦਾ ਹੈ।

**ਬਾਵਨ-ਅਖਰੀ ਮਹਲਾ ੫ :** ਸ਼ਲੋਕ-ਪਉੜੀ-ਬੰਧ ਵਿਚ ਲਿਖੀ ਇਸ ਰਚਨਾ ਵਿਚ ਵਰਣਮਾਲਾ ਦੇ ਅੱਖਰਾਂ/ਵਰਣਾਂ ਦਾ ਅਧਿਆਤਮਿਕ ਸੰਦਰਭ ਪੇਸ਼ ਕੀਤਾ ਗਿਆ ਹੈ। ਇਸ ਵਿਚ ਕੁਲ 55 ਪਉੜੀਆਂ ਹਨ ਅਤੇ ਹਰ ਪਉੜੀ ਤੋਂ ਪਹਿਲਾ ਇਕ-ਇਕ ਸ਼ਲੋਕ ਹੈ। ਪਰ ਪਹਿਲੀ ਪਉੜੀ ਦੇ ਸ਼ਲੋਕ ਤੋਂ ਪਹਿਲਾਂ ਵੀ ਨੌਂ ਤੁਕਾਂ ਦਾ ਇਕ ਸ਼ਲੋਕ ਹੈ, ਜੋ ਅੰਤਿਮ ਪਉੜੀ ਤੋਂ ਬਾਦ ਵੀ ਦਰਜ ਹੈ ਅਤੇ ਇਸ ਦੇ ਅੰਤ ਵਿਚ ਦੋਹਰਾਏ ਜਾਣ ਨੂੰ ਬਾਣੀ-ਅੰਤ ਉਤੇ ਟਿੱਪਣੀ ਵਜੋਂ ਮੰਨਿਆ ਜਾਂਦਾ ਹੈ। ਕਾਰਣ ਇਹ ਪ੍ਰਤੀਤ ਹੁੰਦਾ ਹੈ ਕਿ ਇਸ ਵਿਚ ਗੁਰੂ ਦੇ ਜਿਸ ਮਹੱਤਵ ਦਾ ਪ੍ਰਗਟਾਵਾ ਕੀਤਾ ਗਿਆ ਹੈ, ਉਹ ਜਿਗਿਆਸੂ ਦੇ ਮਨ ਵਿਚ ਠੀਕ ਤਰ੍ਹਾਂ ਨਾਲ ਬੈਠ ਜਾਏ। ਇਸ ਬਾਣੀ ਦਾ ਕੇਂਦਰੀ ਨੁਕਤਾ 'ਰਹਾਉ' ਵਾਲੀਆਂ ਤੁਕਾਂ ਵਿਚ ਹੈ ਜਿਨ੍ਹਾਂ ਵਿਚ ਜਿਗਿਆਸੂ ਦੀ ਅਭਿਲਾਸ਼ਾ ਦਸੀ ਗਈ ਹੈ ਕਿ ਹੇ ਪ੍ਰਭੂ! ਮੇਰੇ ਉਤੇ ਕ੍ਰਿਪਾ ਕਰ, ਤਾਂ ਜੋ ਸੰਤ-ਜਨਾਂ ਦੀ ਚਰਣ-ਧੂੜ ਬਣਨ ਦਾ ਮਾਣ ਪ੍ਰਾਪਤ ਕਰ ਸਕਾਂ। ਪਉੜੀਆਂ ਵਿਚ ਭਗਤੀ-ਭਾਵਨਾ ਪ੍ਰਬਲ ਹੈ ਪਰ ਸ਼ਲੋਕਾਂ ਵਿਚ ਕੁਝ ਬੌਧਿਕ ਤੱਤ੍ਵ ਵੀ ਸ਼ਾਮਲ ਹੋ ਗਿਆ ਹੈ ਜਿਸ ਕਰਕੇ ਇਸ ਬਾਣੀ ਦੀ ਸਮਾਜਿਕ ਸਾਰਥਕਤਾ ਵਧੀ ਹੈ। ਇਸ ਰਚਨਾ ਦੀਆਂ ਸਾਰੀਆਂ ਪਉੜੀਆਂ ਅੱਠ-ਅੱਠ ਤੁਕਾਂ ਦੀਆਂ ਹਨ। ਕੁਲ 56 ਸ਼ਲੋਕਾਂ ਵਿਚੋਂ ਪਹਿਲਾ/ਆਖੀਰਲਾ ਨੌਂ ਤੁਕਾਂ ਦਾ ਹੈ ਅਤੇ 55ਵੀਂ ਪਉੜੀ ਨਾਲ ਆਇਆ ਸ਼ਲੋਕ ਚਾਰ ਤੁਕਾਂ ਦਾ ਹੈ। ਬਾਕੀ ਸਾਰੇ ਸ਼ਲੋਕ ਦੋ-ਦੋ ਤੁਕਾਂ ਦੇ ਦੋਹਿਰੇ ਦੇ ਤੋਲ ਵਾਲੇ ਹਨ।

ਗੁਰੂ ਅਰਜਨ ਦੇਵ ਜੀ ਨੇ ਇਸ ਬਾਣੀ ਵਿਚ ਸਪੱਸ਼ਟ ਕੀਤਾ ਹੈ ਕਿ ਪਰਮਾਤਮਾ ਦੀ ਮਿਹਰ ਭਰੀ ਦ੍ਰਿਸ਼ਟੀ ਹਾਸਲ ਕਰਨ ਲਈ ਪਹਿਲਾਂ ਗੁਰੂ ਦੀ ਕ੍ਰਿਪਾ ਪ੍ਰਾਪਤ ਕਰਨੀ ਜ਼ਰੂਰੀ ਹੈ ਕਿਉਂਕਿ ਗੁਰੂ ਮਨੁੱਖ ਦੇ ਜੀਵਨ ਵਿਚ ਨਿਖਾਰ ਲਿਆਉਂਦਾ ਹੈ ਅਤੇ ਉਸ ਨੂੰ ਅਧਿਆਤਮਿਕ ਮਾਰਗ ਉਤੇ ਅਗੇ ਤੋਰਦਾ ਹੈ। ਅਧਿਆਤਮਿਕ ਮਾਰਗ ਉਤੇ ਦ੍ਰਿੜ੍ਹਤਾ-ਪੂਰਵਕ ਅਗੇ ਵਧਣ ਲਈ ਸਤਿ ਸੰਗਤ ਦੀ ਬਹੁਤ ਲੋੜ ਹੈ ਇਸ ਤੋਂ ਬਿਨਾ ਅਧਿਆਤਮਿਕ ਮਾਰਗ ਉਤੇ ਸਾਵਧਾਨੀ ਨਾਲ ਅਗੇ ਵਧ ਸਕਣਾ ਸੰਭਵ ਨਹੀਂ। ਫਲਸਰੂਪ, ਸੰਤਾਂ ਦੀ ਚਰਣ-ਧੂੜ ਬਣਨ ਦੀ ਕਾਮਨਾ ਵਿਸ਼ੇਸ਼ ਰੂਪ ਵਿਚ ਉਭਰੀ ਹੈ—*ਕਰਿ ਕ੍ਰਿਪਾ ਪ੍ਰਭ ਦੀਨ ਦਇਆਲਾ। ਤੇਰੇ ਸੰਤਨ ਕੀ ਮਨ ਹੋਇ ਰਵਾਲਾ।* ਇਸ ਸਾਰੀ ਕਾਰਵਾਈ ਵਿਚ ਪੁਗਣ ਲਈ ਗੁਰੂ ਦਾ ਵਿਸ਼ੇਸ਼ ਯੋਗਦਾਨ ਹੈ। ਇਸ ਲਈ ਆਦਿ ਤੋਂ ਅੰਤ ਤਕ ਗੁਰੂ ਦੇ ਮਹੱਤਵ ਦੀ ਅਨੇਕ ਢੰਗਾਂ ਨਾਲ ਸਥਾਪਨਾ ਹੋਈ ਹੈ। ਹਉਮੈ ਦਾ ਤਿਆਗ, ਨਾਮ-ਸਿਮਰਨ, ਮਨ ਦੀ ਸਥਿਰਤਾ, ਮੋਹ-ਮਾਇਆ

ਪ੍ਰਤਿ ਅਰੁਚੀ ਆਦਿ ਇਸ ਰਚਨਾ ਦੀਆਂ ਹੋਰ ਜੀਵਨ-ਜੁਗਤਾਂ ਹਨ।

'ਬਾਵਨ-ਅਖਰੀ' ਨਾਂ ਕਰਕੇ ਇਸ ਦਾ ਸੰਬੰਧ ਦੇਵਨਾਗਰੀ ਵਰਣਮਾਲਾ ਨਾਲ ਪ੍ਰਤੀਤ ਹੁੰਦਾ ਹੈ ਕਿਉਂਕਿ ਉਸ ਵਿਚ 52 ਵਰਣ/ਮਾਤ੍ਰਾਵਾਂ ਹੁੰਦੀਆਂ ਹਨ। ਇਸ ਰਚਨਾ ਵਿਚਲੇ 29 ਵਰਣਾਂ ਦਾ ਕ੍ਰਮ ('ਕ' ਤੋਂ 'ਵ' ਤਕ) ਗੁਰਮੁਖੀ ਲਿਪੀ ਅਨੁਸਾਰ ਹੈ। ਗੁਰਮੁਖੀ ਵਿਚ 12 ਮਾਤ੍ਰਾਵਾਂ ਦੀ ਸਮਾਈ ੳ, ਅ ਅਤੇ ੲ ਵਿਚ ਕੀਤੀ ਜਾਂਦੀ ਹੈ। 'ਸ' ਅਤੇ 'ਹ' ਅੱਖਰ 'ੲ' ਮਾਤ੍ਰਾ ਤੋਂ ਬਾਦ ਆਉਂਦੇ ਹਨ ਅਤੇ 'ੜ' ਅੱਖਰ ਗੁਰਮੁਖੀ ਦੀ ਨਿਜੀ ਵਿਸ਼ੇਸ਼ਤਾ ਹੈ ਜੋ ਇਸ ਰਚਨਾ ਵਿਚ ਸ਼ਾਮਲ ਹੈ। ਦੇਵਨਾਗਰੀ ਵਿਚ श, ष, क्ष, त्र ਅਤੇ ज्ञ ਪੰਜ ਵਰਣ ਅਤੇ ਰੀ, ਲ੍ਰੀ ਦੀਆਂ ਚਾਰ ਮਾਤ੍ਰਾਵਾਂ ਗੁਰਮੁਖੀ ਤੋਂ ਭਿੰਨ ਹਨ। 'ਮ' ਅੱਖਰ ਬਾਰੇ ਦੋ ਪਉੜੀਆਂ ਲਿਖੀਆਂ ਗਈਆਂ ਹਨ। ਦੇਵਨਾਗਰੀ ਦੇ क्ष, त्र, ज्ञ ਤੋਂ ਛੁਟ ਹੋਰ ਸਾਰੇ ਅੱਖਰ/ਮਾਤ੍ਰਾਵਾਂ ਥੋੜੇ ਬਹੁਤ ਉੱਚਾਰਣ-ਅੰਤਰ ਨਾਲ ਇਸ ਰਚਨਾ ਵਿਚ ਸ਼ਾਮਲ ਕਰ ਲਏ ਗਏ ਹਨ। ਇਸ ਤਰ੍ਹਾਂ ਇਹ ਰਚਨਾ ਬਾਵਨ-ਅਖਰੀ ਹੁੰਦੀ ਹੋਈ ਵੀ ਨ ਦੇਵਨਾਗਰੀ ਦੇ ਸਰੂਪ ਅਤੇ ਕ੍ਰਮ ਨੂੰ ਅਪਣਾਉਂਦੀ ਹੈ ਅਤੇ ਨ ਹੀ ਉੱਚਾਰਣ-ਵਿਧੀ ਨੂੰ। ਇਸ ਉੜ੍ਹੇ ਗੁਰਮੁਖੀ ਲਿਪੀ ਦਾ ਪ੍ਰਭਾਵ ਸਪੱਸ਼ਟ ਹੈ ਅਤੇ 'ਪਟੀ' ਲਿਖਣ ਦੀ ਪਰੰਪਰਾ ਦਾ ਵੀ ਕੁਝ ਹੱਦ ਤਕ ਅਨੁਸਰਣ ਹੋਇਆ ਹੈ। ਅਧਿਕਾਂਸ਼ ਸ਼ਲੋਕਾਂ ਅਤੇ ਪਉੜੀਆਂ ਦਾ ਆਰੰਭ ਕਿਸੇ ਨ ਕਿਸੇ ਵਰਣ ਜਾਂ ਮਾਤ੍ਰਾ ਨਾਲ ਹੋਇਆ ਹੈ। ਪਉੜੀਆਂ ਅਤੇ ਸ਼ਲੋਕਾਂ ਵਿਚ ਭਾਵ-ਗਤ ਸਮਾਨਤਾ ਆਦਿ ਤੋਂ ਅੰਤ ਤਕ ਮੌਜੂਦ ਹੈ।

**ਸੁਖਮਨੀ ਮਹਲਾ ੫** : ਨਾਮ-ਸਿਮਰਨ ਦੇ ਪ੍ਰਕਾਰਜ ਅਤੇ ਉਸ ਤੋਂ ਪ੍ਰਾਪਤ ਹੋਣ ਵਾਲੀਆਂ ਅਵਸਥਾਵਾਂ ਦਾ ਬੜੀ ਸੁੰਦਰਤਾ ਨਾਲ ਕੀਤਾ ਚਿਤ੍ਰਣ ਇਸ ਰਚਨਾ ਦਾ ਗੌਰਵ ਹੈ। ਇਹ ਰਚਨਾ, ਅਸਲ ਵਿਚ, ਅਸ਼ਟਪਦੀ-ਤੋਲ 'ਤੇ ਕੀਤੀ ਗਈ ਹੈ। ਇਸ ਵਿਚ ਕੁਲ 24 ਅਸ਼ਟਪਦੀਆਂ ਹਨ। ਹਰ ਅਸ਼ਟਪਦੀ ਵਿਚ ਦਸ-ਦਸ ਤੁਕਾਂ ਦੀਆਂ ਅੱਠ-ਅੱਠ ਪਦੀਆਂ ਹਨ। ਇਸ ਤਰ੍ਹਾਂ ਇਸ ਵਿਚ ਅਸ਼ਟਪਦੀਆਂ ਦੀਆਂ ਕੁਲ 1920 ਤੁਕਾਂ ਹਨ। ਪਹਿਲੀ ਅਸ਼ਟਪਦੀ ਦੀ ਪਹਿਲੀ ਪਦੀ ਤੋਂ ਬਾਦ ਦੋ ਤੁਕਾਂ ਦਾ 'ਰਹਾਉ' ਹੈ। ਇਸ ਤਰ੍ਹਾਂ ਤੁਕਾਂ ਦੀ ਗਿਣਤੀ 1922 ਹੈ।

ਇਸ ਬਾਣੀ ਦੀ ਰਚਨਾ ਸ਼ਲੋਕ-ਚੌਪਈ-ਬੰਧ ਵਿਚ ਹੋਈ ਹੈ। ਕੜਵਕ ਸ਼ੈਲੀ ਅਧੀਨ ਹਰ ਅਸ਼ਟਪਦੀ ਤੋਂ ਪਹਿਲਾਂ ਇਕ-ਇਕ ਸ਼ਲੋਕ ਦਰਜ ਹੈ ਜੋ ਬਾਂਸ ਦੀਆਂ ਗੱਠਾਂ ਵਾਂਗ ਆਏ ਹਨ। ਇਸ ਤਰ੍ਹਾਂ ਸਾਰੀ ਰਚਨਾ ਇਕ ਨਿਸਚਿਤ ਵਿਧਾਨ ਅਧੀਨ ਚਲਦੀ ਹੈ। ਅਧਿਕਾਂਸ਼ ਸ਼ਲੋਕ ਦੋਹਿਰਾ-ਸੋਰਠਾ ਤੋਲ ਦੇ ਦੋ-ਤੁਕੇ ਹਨ, ਪਰ ਅੱਠਵੀਂ ਅਸ਼ਟਪਦੀ ਨਾਲ ਦਰਜ ਸ਼ਲੋਕ ਤਿੰਨ ਤੁਕਾਂ ਵਾਲਾ ਹੈ। ਇਸੇ ਤਰ੍ਹਾਂ ਸੱਤਵੀਂ ਅਤੇ ਨੌਵੀਂ ਅਸ਼ਟਪਦੀਆਂ ਨਾਲ ਆਏ ਸ਼ਲੋਕ ਚਉ-ਤੁਕੇ ਹਨ ਅਤੇ ਤੋਲ

ਚੌਪਈ ਵਰਗਾ ਹੈ। ਸਤਾਰ੍ਹਵੀਂ ਅਸ਼ਟਪਦੀ ਨਾਲ ਆਇਆ ਸ਼ਲੋਕ 'ਜਪੁਜੀ' ਦੇ ਆਰੰਭ ਵਾਲਾ ਹੈ ਜਿਸ ਦਾ ਤੋਲ ਆਪਣੀ ਹੀ ਕਿਸਮ ਦਾ ਹੈ। ਸਲੋਕਾਂ ਵਿਚ ਵਿਸ਼ਾ ਸੂਤਰ-ਰੂਪ ਵਿਚ ਹੈ ਅਤੇ ਅਸ਼ਟਪਦੀ ਵਿਚ ਉਸ ਦੀ ਵਿਆਖਿਆ ਹੈ। ਇਹ ਵਿਆਖਿਆ ਉਕਤੀ-ਜੁਗਤੀ ਨਾਲ ਭਾਵ ਨੂੰ ਪੁਸ਼ਟ ਕਰਦੀ ਹੈ। ਇਸ ਸੰਬੰਧ ਵਿਚ ਉਲੇਖਯੋਗ ਵਿਸ਼ੇਸ਼ਤਾ ਇਹ ਹੈ ਕਿ ਗੁਰੂ ਜੀ ਨੇ ਹਰ ਗੱਲ ਬਾਰ-ਬਾਰ ਦੋਹਰਾ ਕੇ ਕਹੀ ਹੈ ਕਿਉਂਕਿ ਕਿਸੇ ਭਾਵ ਜਾਂ ਵਿਚਾਰ ਨੂੰ ਸਥਾਪਿਤ ਕਰਨ ਲਈ ਉਸ ਨੂੰ ਬਾਰ-ਬਾਰ ਦੋਹਰਾਉਣਾ ਜ਼ਰੂਰੀ ਹੈ। ਇਕ ਵਾਰ ਕਹਿਣ ਨਾਲ ਭਾਵ ਬਾਰੇ ਕੇਵਲ ਸੂਚਨਾ ਦਿੱਤੀ ਜਾ ਸਕਦੀ ਹੈ, ਪਰ ਬਾਰ-ਬਾਰ ਕਹਿਣ ਨਾਲ ਜਿਗਿਆਸੂ ਦੀ ਮਾਨਸਿਕਤਾ ਨੂੰ ਅਨੁਕੂਲ ਕੀਤਾ ਜਾ ਸਕਦਾ ਹੈ।

ਇਸ ਰਚਨਾ ਵਿਚ ਅਧਿਆਤਮਿਕ ਸਾਧਨਾ, ਨਾਮ-ਸਿਮਰਨ, ਨਾਮ-ਸਿਮਰਨ ਦੇ ਪ੍ਰਭਾਵ ਕਰਕੇ ਨਿਖਰੀਆਂ ਸ਼ਖ਼ਸੀਅਤਾਂ, ਨਾਮ-ਸਿਮਰਨ ਤੋਂ ਵਾਂਝੇ ਵਿਅਕਤੀਆਂ ਦੇ ਦੁਖਾਂ ਦਾ ਲੜੀਵਾਰ ਵੇਰਵਾ ਦੇ ਕੇ ਗੁਰੂ ਜੀ ਨੇ ਜਿਗਿਆਸੂ ਦਾ ਮਨ ਸੰਸਾਰਿਕਤਾ ਤੋਂ ਹਟਾ ਕੇ ਅਧਿਆਤਮਿਕਤਾ ਵਲ ਮੋੜਿਆ ਹੈ। ਇਸ ਨਾਲ ਹਰਿ-ਭਗਤੀ ਲਈ ਜਿਗਿਆਸੂ ਦੀ ਮਾਨਸਿਕਤਾ ਨੂੰ ਬਦਲਿਆ ਗਿਆ ਹੈ। ਇਹ ਸਾਰਾ ਪ੍ਰਕਾਰਜ ਮਾਨਸਿਕਤਾ ਦਾ ਸ਼ੁੱਧੀਕਰਣ ਹੈ। ਇਸ ਦੀ ਭਾਸ਼ਾ ਭਾਵਾਂ ਦੇ ਅਨੁਕੂਲ ਹੈ। ਸਾਧਾਰਣ ਵਿਅਕਤੀ ਨੂੰ ਸਮਝਾਉਣ ਲਈ ਸਾਧਾਰਣ ਭਾਸ਼ਾ ਵਰਤੀ ਗਈ ਹੈ। ਸਰਲ ਬ੍ਰਜ ਭਾਸ਼ਾ ਪੰਜਾਬੀ ਮੁਹਾਂਦਰੇ ਸਹਿਤ ਦਿਲ ਉਤੇ ਸਿਧਾ ਅਸਰ ਕਰੰਨ ਵਾਲੀ ਬੜੀ ਪ੍ਰੇਰਣਾ-ਦਾਇਕ ਹੈ।

ਇਹ ਰਚਨਾ ਕਦ ਹੋਂਦ ਵਿਚ ਆਈ? ਇਸ ਬਾਰੇ ਵਿਦਵਾਨਾਂ ਵਿਚ ਮਤ-ਏਕਤਾ ਨਹੀਂ ਹੈ। ਆਮ ਤੌਰ 'ਤੇ ਇਸ ਨੂੰ ਗੁਰੂ ਜੀ ਦੀ ਪ੍ਰੌੜ੍ਹ ਅਵਸਥਾ ਦੀ ਰਚਨਾ ਮੰਨਿਆ ਜਾਂਦਾ ਹੈ। ਰਵਾਇਤ ਅਨੁਸਾਰ ਇਸ ਦੀ ਰਚਨਾ ਅੰਮ੍ਰਿਤਸਰ ਸਥਿਤ ਰਾਮਸਰ ਦੇ ਕੰਢੇ ਹੋਈ ਸੀ। ਅਨੁਮਾਨ ਹੈ ਕਿ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਤੋਂ ਕੁਝ ਵਰ੍ਹੇ ਪਹਿਲਾਂ ਇਸ ਦੀ ਰਚਨਾ ਹੋ ਗਈ ਹੋਵੇਗੀ।

'ਸੁਖਮਨੀ' ਸ਼ਬਦ ਦੀ ਵਿਆਖਿਆ ਕਈ ਢੰਗਾਂ ਨਾਲ ਕੀਤੀ ਗਈ ਹੈ। ਕਿਸੇ ਵਿਦਵਾਨ ਨੇ ਇਸ ਨੂੰ ਮਨ ਨੂੰ ਸੁਖ ਦੇਣ ਵਾਲੀ ਬਾਣੀ ਮੰਨਿਆ ਹੈ, ਕਿਸੇ ਨੇ ਸੁਖਾਂ ਦੀ ਮਣੀ ਕਿਹਾ ਹੈ, ਕਿਸੇ ਨੇ ਇਸ ਦਾ ਸੰਬੰਧ ਸੁਖਮਨਾ ਨਾੜੀ ਨਾਲ ਜੋੜਿਆ ਹੈ। ਪਰ ਗੁਰੂ ਅਰਜਨ ਦੇਵ ਨੇ 'ਰਹਾਉ' ਦੀਆਂ ਦੋ ਤੁਕਾਂ ਵਿਚ ਇਸ ਦਾ ਸਰੂਪ ਸਪੱਸ਼ਟ ਕਰ ਦਿੱਤਾ ਹੈ—*ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ। ਭਗਤ ਜਨਾ ਕੈ ਮਨਿ ਬਿਸ੍ਰਾਮ।* ਸਾਫ਼ ਹੈ ਕਿ ਭਗਤਾਂ ਦੇ ਮਨ ਵਿਚ ਬਿਸ੍ਰਾਮ ਕਰਨ ਵਾਲੀ ਵਸਤੂ ਮਨ ਤੋਂ ਵਖਰੀ ਹੈ। ਮਨ ਨੂੰ ਸ਼ਾਂਤੀ ਦੇਣ ਲਈ ਮਣੀ ਅਰਥਾਤ ਕੀਮਤੀ ਪੱਥਰ ਨੂੰ

ਸ਼ਰੀਰ 'ਤੇ ਧਾਰਣ ਕਰਨ ਦੀ ਪੁਰਾਣੀ ਪਰੰਪਰਾ ਹੈ। ਕੌਸਤੁਭ ਮਣੀ ਦੀ ਗਿਣਤੀ ਸਮੁੰਦਰ ਰਿੜਕਣ ਵੇਲੇ ਪ੍ਰਾਪਤ ਹੋਏ ਚੌਦਾਂ ਰਤਨਾਂ ਵਿਚ ਕੀਤੀ ਜਾਂਦੀ ਹੈ ਜੋ ਵਿਸ਼ਣੂ ਨੇ ਆਪਣੀ ਛਾਤੀ ਉਤੇ ਧਾਰਣ ਕੀਤੀ ਸੀ। ਮਣੀਆਂ ਨਾਲ ਸੰਬੰਧਿਤ ਹੋਰ ਵੀ ਕਈ ਪੌਰਾਣਿਕ ਉਪਾਖਿਆਨ ਉਪਲਬਧ ਹਨ। ਜੋਤਿਸ਼ ਸ਼ਾਸਤ੍ਰ ਮਣੀ ਦੇ ਪ੍ਰਭਾਵ ਦੀ ਪੁਸ਼ਟੀ ਕਰਦਾ ਹੈ। ਨਾਗ-ਮਣੀ ਦਾ ਉਲੇਖ ਲੋਕਯਾਨ ਵਿਚ ਆਮ ਹੈ। ਗੁਰਬਾਣੀ ਲੋਕ-ਮਾਨਸ ਨਾਲ ਜੁੜ ਕੇ ਚਲੀ ਹੈ। ਇਸ ਲਈ ਗੁਰੂ ਜੀ ਨੇ ਮਨ ਨੂੰ ਸੁਖ ਦੇਣ ਲਈ ਨਾਮ ਰੂਪੀ ਮਣੀ ਨੂੰ ਧਾਰਣ ਕਰਨ ਲਈ ਜਿਗਿਆਸੂ ਨੂੰ ਉਪਦੇਸ਼ ਦਿੱਤਾ ਹੈ। ਇਸ ਬਾਣੀ ਵਿਚ ਨਾਮ ਦੇ ਸਰੂਪ, ਸਿਮਰਨ ਦੇ ਮਹੱਤਵ ਅਤੇ ਸਿਮਰਨ ਨਾਲ ਹੋਣ ਵਾਲੀਆਂ ਅਧਿਆਤਮਿਕ ਪ੍ਰਾਪਤੀਆਂ ਦਾ ਵਿਵਰਣ ਵੀ ਦਿੱਤਾ ਹੈ ਅਤੇ ਇਸ ਦੇ ਅਭਾਵ ਦੀ ਸਥਿਤੀ ਵਿਚ ਵਿਆਪਤ ਹੋਣ ਵਾਲੇ ਕਲੇਸ਼ਾਂ ਉਤੇ ਵੀ ਚਾਨਣਾ ਪਾਇਆ ਹੈ।

ਇਸ ਬਾਣੀ ਵਿਚ ਸੁਖ ਦਾ ਸਰੂਪ ਆਨੰਦ ਵਾਲਾ ਹੈ। ਸਾਧਾਰਣ ਅਰਥਾਂ ਵਿਚ ਮਨ ਦੀ ਅਨੁਕੂਲ ਅਵਸਥਾ ਸੁਖ ਹੈ ਅਤੇ ਪ੍ਰਤਿਕੂਲ ਅਵਸਥਾ ਦੁਖ ਹੈ। ਇਹ ਦੋਵੇਂ ਜੀਵਨ ਵਿਚ ਰਚੇ-ਮਿਚੇ ਹੋਏ ਪਰਸਪਰ ਨਿਰਭਰ ਹਨ। ਪਰ ਸੰਸਾਰਿਕ ਸੁਖ ਅਤੇ ਅਧਿਆਤਮਿਕ ਸੁਖ ਵਿਚ ਅੰਤਰ ਹੈ। ਸੁਖ ਪਰਿਵਰਤਨਸ਼ੀਨ ਹੈ, ਅਸਥਿਰ ਅਤੇ ਛਿਣ-ਭੰਗੁਰ ਹੈ। ਇਸ ਦੇ ਮੁਕਾਬਲੇ ਅਧਿਆਤਮਿਕ ਸੁਖ ਨਿੱਤ ਹੈ, ਸਥਿਰ ਅਤੇ ਸਦੀਵੀ ਹੈ। ਇਸ ਨੂੰ ਸੰਸਾਰਿਕ ਸੁਖ ਨਾਲੋਂ ਨਿਖੇੜਨ ਲਈ 'ਆਨੰਦ' ਕਿਹਾ ਜਾ ਸਕਦਾ ਹੈ। ਸੰਸਾਰਿਕ ਸੁਖ ਅਤੇ ਦੁਖ ਦਾ ਆਪਸ ਵਿਚ ਦੁਅੰਦ ਹੈ। ਆਨੰਦ ਇਸ ਦੁਅੰਦ ਤੋਂ ਮੁਕਤ ਹੈ। ਇਹ, ਅਸਲ ਵਿਚ, ਅਦ੍ਵੈਤ-ਅਨੁਭੂਤੀ ਹੈ। ਸੰਸਾਰਿਕ ਸੁਖ ਦਾ ਸੰਬੰਧ ਸ਼ਰੀਰ ਨਾਲ ਹੈ, ਆਨੰਦ ਦਾ ਆਤਮਾ ਨਾਲ। ਜਦੋਂ ਆਨੰਦ ਦਾ ਸੱਚਾ ਸੁਆਦ ਪ੍ਰਾਪਤ ਹੋ ਜਾਂਦਾ ਹੈ ਤਾਂ ਬਾਕੀ ਸਾਰੇ ਸੁਆਦ ਅਥਵਾ ਸੁਖ ਫਿਕੇ ਲਗਣ ਲਗ ਜਾਂਦੇ ਹਨ।

ਗੁਰੂ ਅਰਜਨ ਦੇਵ ਨੇ 'ਸੁਖਮਨੀ' ਵਿਚ ਜਿਸ ਸੁਖ ਦਾ ਚਿਤ੍ਰਣ ਕੀਤਾ ਹੈ, ਉਹ 'ਆਨੰਦ' ਦਾ ਨਾਮਾਂਤਰ ਹੈ। ਉਹ ਭਗਤਾਂ ਦੇ ਮਨ ਵਿਚ ਵਸਦਾ ਹੈ। ਉਸ ਸੁਖ/ ਆਨੰਦ ਦਾ ਮੂਲਾਧਾਰ ਹੈ ਹਰਿ-ਨਾਮ। ਉਹ ਰਿੱਧੀਆਂ-ਸਿੱਧੀਆਂ ਦੀ ਪ੍ਰਾਪਤੀ ਜਾਂ ਮੁਕਤੀ ਤੋਂ ਉੱਚਾ ਹੈ। ਪਰਮਾਤਮਾ ਦੀ ਕ੍ਰਿਪਾ ਨਾਲ ਜਿਗਿਆਸੂ ਮਾਇਆ ਦੇ ਬੰਧਨਾਂ ਨੂੰ ਕਟ ਕੇ ਨਾਮ-ਸਿਮਰਨ ਵਿਚ ਲੀਨ ਹੁੰਦਾ ਹੈ। ਉਸ ਦਾ ਵਿਅਕਤਿਤਵ ਹੌਲੀ-ਹੌਲੀ ਵਿਕਾਸ ਕਰਦਾ ਸਾਧ, ਸੰਤ, ਬ੍ਰਹਮਗਿਆਨੀ ਅਤੇ ਜੀਵਨ-ਮੁਕਤ ਅਵਸਥਾ ਨੂੰ ਪ੍ਰਾਪਤ ਹੁੰਦਾ ਹੈ। ਇਹੀ ਪਰਮਾਤਮਾ ਨਾਲ ਏਕਾਕਾਰ ਦੀ ਅਵਸਥਾ ਹੈ। ਸਾਰੀ ਸ੍ਰਿਸ਼ਟੀ ਪਰਮਾਤਮਾ ਦੀ ਰਚੀ ਹੋਈ ਹੈ ਅਤੇ ਉਹੀ ਇਸ ਵਿਚ ਸਰਵ- ਵਿਆਪਕ ਹੈ, ਪਰ

ਉਂਜ ਉਹ ਨਿਰਲੇਪ, ਅਮਰ ਅਤੇ ਸਦੀਵੀ ਹੈ। ਨਾਮ-ਅਭਿਆਸੀ ਵਿਅਕਤੀ ਨਿਮਰਤਾ ਪੂਰਵਕ ਸੰਸਾਰ ਵਿਚ ਵਿਚਰਦਾ ਹੋਇਆ ਇਕੋ ਪਰਮਾਤਮਾ ਦਾ ਆਸਰਾ ਭਾਲਦਾ ਹੈ। ਪਰਮਾਤਮਾ ਦੀ ਕ੍ਰਿਪਾ-ਦ੍ਰਿਸ਼ਟੀ ਸਤਿਗੁਰੂ ਦੀ ਸਹਾਇਤਾ ਨਾਲ ਹੁੰਦੀ ਹੈ। ਸੰਸਾਰਿਕ ਪਦਾਰਥ ਮਰਣ ਉਪਰੰਤ ਇਥੇ ਹੀ ਰਹਿ ਜਾਂਦੇ ਹਨ, ਕੇਵਲ ਨਾਮ-ਸਿਮਰਨ ਦੁਆਰਾ ਕੀਤੀ ਕਮਾਈ ਹੀ ਦਰਗਾਹ ਵਿਚ ਕੰਮ ਆਉਂਦੀ ਹੈ। ਇਸ ਸਥਿਤੀ ਨੂੰ ਸਪੱਸ਼ਟ ਕਰਦਿਆਂ ਗੁਰੂ ਜੀ ਨੇ ਅੰਤ 'ਤੇ ਕਿਹਾ ਹੈ :

*ਨਿਰਮਲ ਸੋਭਾ ਅੰਮ੍ਰਿਤ ਤਾ ਕੀ ਬਾਨੀ।*
*ਏਕੁ ਨਾਮੁ ਮਨ ਮਾਹਿ ਸਮਾਨੀ।*

**ਥਿਤੀ ਮਹਲਾ ੫ :** ਸ਼ਲੋਕ-ਪਉੜੀ-ਬੰਧ ਵਿਚ ਲਿਖੀ ਇਸ ਬਾਣੀ ਵਿਚ ਥਿਤਾਂ ਦਾ ਅਧਿਆਤਮਿਕ ਸੰਦਰਭ ਚਿਤਰਿਆ ਗਿਆ ਹੈ। ਪੰਜਾਬੀ ਵਿਚ 'ਥਿਤੀ' ਕਾਵਿ-ਰੂਪ ਰਾਹੀਂ ਬਾਣੀ ਉੱਚਾਰਣ ਦਾ ਆਰੰਭ ਗੁਰੂ ਨਾਨਕ ਦੇਵ ਨੇ ਬਿਲਾਵਲ ਰਾਗ ਵਿਚ ਕੀਤਾ ਸੀ। ਗੁਰੂ ਜੀ ਦਾ ਇਸ ਕਾਵਿ-ਰੂਪ ਨੂੰ ਭਾਵ-ਅਭਿਵਿਅਕਤੀ ਦਾ ਸਾਧਨ ਬਣਾਉਣ ਪਿਛੇ ਕੀ ਮੰਤਵ ਰਿਹਾ ਸੀ? ਇਸ ਬਾਰੇ ਵਿਸਤਾਰ ਸਹਿਤ ਪ੍ਰਕਾਸ਼ ਉਸ ਬਾਣੀ ਦੇ ਪ੍ਰਕਰਣ ਵਿਚ ਪਾਇਆ ਜਾਏਗਾ।

ਇਸ ਥਿਤੀ ਵਿਚ ਕੁਲ 17 ਪਉੜੀਆਂ ਹਨ। ਹਰ ਪਉੜੀ ਤੋਂ ਪਹਿਲਾਂ ਇਕ-ਇਕ ਸ਼ਲੋਕ ਦਰਜ ਹੈ। ਪਉੜੀਆਂ ਅਤੇ ਸ਼ਲੋਕਾਂ ਵਿਚ ਭਾਵਾਂ ਦੀ ਸਮਾਨਤਾ ਹੈ। ਪਹਿਲੀ ਪਉੜੀ ਦੇ ਮੁਕਣ 'ਤੇ ਦੋ ਤੁਕਾਂ 'ਰਹਾਉ' ਦੀਆਂ ਲਿਖੀਆਂ ਹਨ। ਹਰ ਪਉੜੀ ਅੱਠ-ਅੱਠ ਤੁਕਾਂ ਦੀ ਹੈ ਸਿਵਾਏ 13ਵੀਂ ਦੇ ਜਿਸ ਵਿਚ ਦਸ ਤੁਕਾਂ ਹਨ। ਤੁਕਾਂ ਦਾ ਆਕਾਰ ਇਕ-ਸਮਾਨ ਨਹੀਂ ਹੈ, ਕੁਝ ਲੰਬੀਆਂ ਹਨ ਅਤੇ ਕੁਝ ਛੋਟੀਆਂ। ਸ਼ਲੋਕ ਦੋ-ਦੋ ਤੁਕਾਂ ਦੇ ਦੋਹਿਰਾ-ਸੋਰਠਾ-ਬੰਧ ਵਿਚ ਹਨ। ਏਕਮ ਤੋਂ ਚੌਦਸ ਤਕ ਕ੍ਰਿਸ਼ਣ ਅਤੇ ਸ਼ੁਕਲ ਦੋਹਾਂ ਪੱਖ ਦਾ ਚਿਤ੍ਰਣ ਹੋਇਆ ਹੈ। 15ਵੀਂ ਪਉੜੀ ਵਿਚ ਅਮਾਵਸ ਅਤੇ 16ਵੀਂ ਵਿਚ ਪੂਰਣਿਮਾ ਉਤੇ ਪ੍ਰਕਾਸ਼ ਪਾਇਆ ਗਿਆ ਹੈ। ਅਮਾਵਸ ਵਿਚ ਮਨੁੱਖ ਭਟਕਦਾ ਹੈ ਅਤੇ ਪੂਰਣਿਆ ਵਿਚ ਹਰਿ-ਪ੍ਰਾਪਤੀ-ਪਥ ਉਤੇ ਅਗੇ ਵਧਦਾ ਹੈ। 17ਵੀਂ ਪਉੜੀ ਵਿਚ ਪਰਮਾਤਮਾ ਦੀ ਸ਼ਰਣ ਵਿਚ ਜਾਣ ਨਾਲ ਸਾਰੇ ਕਲੇਸ਼ਾਂ ਦੇ ਨਾਸ਼ ਹੋਣ ਦੀ ਵੀ ਗੱਲ ਕੀਤੀ ਗਈ ਹੈ।

ਗੁਰੂ ਅਰਜਨ ਦੇਵ ਨੇ ਇਸ ਬਾਣੀ ਦਾ ਕੇਂਦਰੀ ਭਾਵ 'ਰਹਾਉ' ਵਾਲੀਆਂ ਤੁਕਾਂ ਵਿਚ ਦਿੱਤਾ ਹੈ ਕਿ—*ਗੋਬਿੰਦ ਜਸੁ ਗਾਈਐ ਹਰਿ ਨੀਤ। ਮਿਲਿ ਭਜੀਐ ਸਾਧ ਸੰਗਿ ਮੇਰੇ ਮੀਤ।* ਇਸ ਭਾਵ ਨੂੰ ਜਿਗਿਆਸੂ ਦੇ ਮਨ ਵਿਚ ਬਿਠਾਉਣ ਲਈ ਸਾਰੀ ਰਚਨਾ ਵਿਚ ਬਾਰ-ਬਾਰ ਦੋਹਰਾਇਆ ਗਿਆ ਹੈ। ਏਕਮ ਥਿਤ ਵਿਚ ਪਰਮਾਤਮਾ ਦੀ ਆਰਾਧਨਾ ਕਰਨੀ ਚਾਹੀਦੀ ਹੈ। ਦੂਜੀ ਵਿਚ ਸਾਧ-ਸੰਗਤ ਰਾਹੀਂ ਦ੍ਵੈਤ-ਭਾਵ ਨੂੰ

ਮਿਟਾਉਣਾ ਚਾਹੀਦਾ ਹੈ। ਤੀਜੀ ਵਿਚ ਪਰਮਾਤਮਾ ਦੀ ਕ੍ਰਿਪਾ ਨਾਲ ਹੀ ਜਿਗਿਆਸੂ ਦਾ ਉੱਧਾਰ ਹੋ ਸਕਦਾ ਹੈ। ਚੌਥੀ ਵਿਚ ਹਰਿ-ਨਾਮ ਸਿਮਰਨ ਨਾਲ ਸਾਰੇ ਸੰਕਟ ਨਸ਼ਟ ਹੋ ਜਾਂਦੇ ਹਨ। ਪੰਜਵੀਂ ਵਿਚ ਭਾਉ-ਭਗਤੀ ਦਾ ਵਿਕਾਸ ਹੁੰਦਾ ਹੈ। ਛੇਵੀਂ ਵਿਚ ਮਾਇਆਵੀ ਮੋਹ-ਭਰਮ ਖ਼ਤਮ ਹੁੰਦੇ ਹਨ। ਅੱਠਵੀਂ ਵਿਚ ਜਪ ਕਰਨ ਨਾਲ ਭਵ-ਸਾਗਰ ਤਰਿਆ ਜਾ ਸਕਦਾ ਹੈ। ਨੌਵੀਂ ਵਿਚ ਪਰਮਾਤਮਾ ਨੂੰ ਭੁਲਾਉਣ ਨਾਲ ਆਵਾਗਵਣ ਦੇ ਚੱਕਰ ਤੋਂ ਖ਼ਲਾਸੀ ਨਹੀਂ ਹੁੰਦੀ। ਦਸਵੀਂ ਵਿਚ ਪਰਮਾਤਮਾ ਦੀ ਕ੍ਰਿਪਾ ਨਾਲ ਮਨ ਭਟਕਣੋਂ ਹਟ ਜਾਂਦਾ ਹੈ। ਇਕਾਦਸੀ ਵਿਚ ਕੀਰਤਨ ਕਰਨਾ ਆਵੱਸ਼ਕ ਹੈ ਕਿਉਂਕਿ ਇਹੀ ਅਟਲ ਧਰਮ ਹੈ। ਦੁਆਦਸੀ ਵਿਚ ਸਾਧਾਂ ਦੀ ਸੇਵਾ ਨਾਲ ਅਧਿਆਤਮਿਕ ਉੱਧਾਰ ਦੀ ਸੰਭਾਵਨਾ ਵਧਦੀ ਹੈ। ਤ੍ਰਿਉਦਸੀ ਵਿਚ ਪਰਮਾਤਮਾ ਨੂੰ ਵਿਸਾਰਨ ਨਾਲ ਪ੍ਰਾਪਤ ਹੋਣ ਵਾਲੇ ਦੁਖਾਂ ਦਾ ਵਿਵਰਣ ਹੈ। ਚਉਦਸੀ ਵਿਚ ਸਰਬਤ੍ਰ ਪਰਮਾਤਮਾ ਦੀ ਵਿਅਪਤੀ ਦੀ ਸੋਝੀ ਹੁੰਦੀ ਹੈ। ਅਮਾਵਸ ਵਿਚ ਸੰਸਾਰਿਕ ਬੰਧਨ ਕਟਦੇ ਹਨ ਅਤੇ ਪੂਰਨਿਮਾ ਦੇ ਪ੍ਰਕਾਸ਼ ਵਿਚ ਆਵਾਗਵਣ ਖ਼ਤਮ ਹੋ ਜਾਂਦਾ ਹੈ। ਅੰਤਿਮ ਪਉੜੀ ਵਿਚ ਪਰਮਾਤਮਾ ਦੇ ਯਸ਼-ਗਾਨ ਨਾਲ ਇਛਿਤ ਫਲ ਦੀ ਪ੍ਰਾਪਤੀ ਹੁੰਦੀ ਦਸੀ ਗਈ ਹੈ ਜਿਸ ਕਰਕੇ ਜਾਤਿ ਭੇਦ-ਭਾਵ ਮਿਟ ਜਾਂਦੇ ਹਨ :

*ਖਤ੍ਰੀ ਬ੍ਰਾਹਮਣ ਸੂਦ ਬੈਸੁ ਉਧਰੈ ਸਿਮਰਿ ਚੰਡਾਲ।*
*ਜਿਨਿ ਜਾਨਿਓ ਪ੍ਰਭੁ ਆਪਨਾ ਨਾਨਕ ਤਿਸਹਿ ਰਵਾਲ।*

**ਗਉੜੀ ਕੀ ਵਾਰ ਮਹਲਾ ੪ :** ਇਸ ਵਾਰ ਵਿਚ ਕੁਲ 33 ਪਉੜੀਆਂ ਹਨ ਜਿਨ੍ਹਾਂ ਵਿਚੋਂ 28 ਪਉੜੀਆਂ (1 ਤੋਂ 26 ਅਤੇ 32-33) ਗੁਰੂ ਰਾਮ ਦਾਸ ਦੀਆਂ ਹਨ ਅਤੇ 26ਵੀਂ ਪਉੜੀ ਤੋਂ ਬਾਦ ਪੰਜ ਪਉੜੀਆਂ ਗੁਰੂ ਅਰਜਨ ਦੇਵ ਦੀਆਂ ਹਨ। ਸਪੱਸ਼ਟ ਹੈ ਕਿ ਮੂਲ ਰੂਪ ਵਿਚ ਇਹ ਵਾਰ 28 ਪਉੜੀਆਂ ਵਿਚ ਲਿਖੀ ਗਈ ਸੀ। ਸੰਪਾਦਨ ਵੇਲੇ ਗੁਰੂ ਅਰਜਨ ਦੇਵ ਨੇ ਪੰਜ ਪਉੜੀਆਂ ਆਪਣੇ ਵਲੋਂ ਜੋੜੀਆਂ ਸਨ। ਇਸ ਵਾਰ ਵਿਚ ਕੁਲ 68 ਸ਼ਲੋਕ ਦਰਜ ਹਨ ਜਿਨ੍ਹਾਂ ਵਿਚੋਂ ਗੁਰੂ ਅਮਰ ਦਾਸ ਦੇ 7, ਗੁਰੂ ਰਾਮ ਦਾਸ ਦੇ 53 ਅਤੇ ਗੁਰੂ ਅਰਜਨ ਦੇਵ ਦੇ 8 ਹਨ। ਕੇਵਲ ਦੋ ਨੂੰ ਛਡ ਕੇ ਬਾਕੀ ਹਰ ਇਕ ਪਉੜੀ ਨਾਲ ਦੋ-ਦੋ ਸ਼ਲੋਕ ਹਨ ਪਰ 15ਵੀਂ ਅਤੇ 20ਵੀਂ ਪਉੜੀਆਂ ਨਾਲ ਤਿੰਨ-ਤਿੰਨ ਸ਼ਲੋਕ ਹਨ। ਪਉੜੀਆਂ ਦੀਆਂ ਤੁਕਾਂ ਅਧਿਕਤਰ ਪੰਜ-ਪੰਜ ਹਨ, ਪਰ ਕਿਤੇ-ਕਿਤੇ ਵਧ ਵੀ ਹਨ, ਜਿਵੇਂ 11ਵੀਂ ਪਉੜੀ ਦੀਆਂ ਛੇ, 12ਵੀਂ ਪਉੜੀ ਦੀਆਂ ਦਸ, ਆਦਿ। ਪਉੜੀਆਂ ਦੀ ਭਾਸ਼ਾ ਅਧਿਕਤਰ ਸਾਧ ਭਾਖਾਈ ਪ੍ਰਭਾਵ ਸਹਿਤ ਪੂਰਵੀ ਪੰਜਾਬੀ ਹੈ, ਪਰ ਸ਼ਲੋਕਾਂ ਵਿਚ ਪੰਜਾਬੀ ਰੰਗ ਅਧਿਕ ਉਘੜਿਆ ਹੈ।

ਪਉੜੀਆਂ ਅਤੇ ਸ਼ਲੋਕਾਂ ਵਿਚ ਭਾਵ-ਏਕਤਾ ਸਰਬਤ੍ਰ ਹੈ। ਗੁਰਮਤਿ ਦੇ

ਕਈ ਪੱਖਾਂ ਉਤੇ ਚਾਨਣਾ ਪਾਉਂਦਿਆਂ ਗੁਰੂ ਜੀ ਨੇ ਦਸਿਆ ਹੈ ਕਿ ਮਾਇਕ ਪ੍ਰਪੰਚ ਵਾਲੇ ਇਸ ਸੰਸਾਰ ਵਿਚ ਅਨੇਕ ਔਕੜਾਂ ਹਨ, ਪਰ ਗੁਰੂ ਦੀ ਸ਼ਰਣ ਵਿਚ ਜਾਣ ਨਾਲ ਸਾਧਕ ਭਵ-ਸਾਗਰ ਤਰਨ ਲਈ ਵਿਸ਼ਵਸਤ ਹੋ ਜਾਂਦਾ ਹੈ। ਫਿਰ ਉਹ ਨਿਰਭੈ ਹੋ ਕੇ ਵਿਚਰਦਾ ਹੈ। ਗੁਰੂ ਦੀ ਸ਼ਰਣ ਵਿਚ ਜਾਣ ਤੋਂ ਸੰਕੋਚ ਕਰਨ ਵਾਲੇ ਵਿਅਕਤੀ ਸਦਾ ਫਿਟਕਾਰੇ ਜਾਂਦੇ ਹਨ। ਇਸ ਲਈ ਅਧਿਆਤਮਿਕ ਯਾਤ੍ਰਾ ਉਤੇ ਕਦਮ ਵਧਾਉਣ ਤੋਂ ਪਹਿਲਾਂ ਹਰਿ-ਨਾਮ ਰੂਪੀ ਖਰਚੀ ਪੱਲੇ ਬੰਨ੍ਹ ਲੈਣੀ ਚਾਹੀਦੀ ਹੈ। ਇਸ ਦੇ ਸੇਵਨ ਨਾਲ ਨਾਮ-ਰੂਪਾਤਮਕ ਵਿਥਾਂ ਖ਼ਤਮ ਹੋ ਜਾਂਦੀਆਂ ਹਨ ਅਤੇ ਸਾਧਕ ਦਾ ਪਰਮਾਤਮਾ ਨਾਲ ਏਕਾਕਾਰ ਹੋ ਜਾਂਦਾ ਹੈ। ਅਜਿਹੇ ਸਿੱਖ ਦੇ ਨਿੱਤ ਦੇ ਕਾਰ-ਵਿਹਾਰ 'ਤੇ ਪ੍ਰਕਾਸ਼ ਪਾਉਂਦਿਆਂ ਗੁਰੂ ਜੀ ਨੇ ਕਿਹਾ ਹੈ :

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿਨਾਮੁ ਧਿਆਵੈ।*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ।*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ।*

**ਗਉੜੀ ਦੀ ਵਾਰ ਮਹਲਾ ੫ :** ਇਸ ਵਾਰ ਦੇ ਆਰੰਭ ਵਿਚ ਲਿਖਿਆ ਹੈ—*ਰਾਇ ਕਮਾਲਦੀ ਮੋਜਦੀ ਕੀ ਵਾਰ ਕੀ ਧੁਨਿ ਉਪਰਿ ਗਾਵਣੀ।* ਇਸ ਉਕਤੀ ਰਾਹੀਂ ਗੁਰੂ ਅਰਜਨ ਦੇਵ ਨੇ ਇਸ ਵਾਰ ਨੂੰ ਗਾਉਣ ਦੀ ਧੁਨਿ ਨਿਰਦਿਸ਼ਟ ਕਰ ਦਿੱਤੀ ਹੈ। ਰਵਾਇਤ ਅਨੁਸਾਰ ਬਾਰ ਦੇ ਇਲਾਕੇ ਵਿਚ ਦੋ ਜਗੀਰਦਾਰ ਭਰਾ—ਕਮਾਲੁੱਦੀਨ ਅਤੇ ਸਾਰੰਗ—ਰਹਿੰਦੇ ਸਨ। ਵੈਰ ਕਾਰਣ ਕਮਾਲੁੱਦੀਨ ਨੇ ਸਾਰੰਗ ਨੂੰ ਜ਼ਹਿਰ ਦੇ ਕੇ ਮਾਰ ਦਿੱਤਾ। ਸਾਰੰਗ ਦੀ ਵਿਧਵਾ ਆਪਣੇ ਬਾਲਕ ਮੁਅੱਜ਼ੁਦੀਨ ਨੂੰ ਨਾਨਕੇ ਲੈ ਆਈ। ਜਦੋਂ ਉਹ ਜਵਾਨ ਹੋਇਆ ਤਾਂ ਆਪਣੇ ਪਿਤਾ ਦਾ ਬਦਲਾ ਲੈਣ ਲਈ ਨਾਨਕੀ ਫ਼ੌਜ ਦੀ ਸਹਾਇਤਾ ਨਾਲ ਉਸ ਨੇ ਕਮਾਲੁੱਦੀਨ ਉਤੇ ਹਮਲਾ ਕੀਤਾ। ਘੋਰ ਯੁੱਧ ਵਿਚ ਕਮਾਲੁੱਦੀਨ ਮਾਰਿਆ ਗਿਆ। ਦੋਹਾਂ ਦੀ ਅਦੁੱਤੀ ਵੀਰਤਾ ਨੂੰ ਚਿਤ੍ਰਣ ਲਈ ਢਾਢੀਆਂ ਨੇ ਜੋ ਵਾਰ ਰਚੀ, ਉਹ ਬਹੁਤ ਪ੍ਰਸਿੱਧ ਹੋਈ। ਉਸ ਦੀ ਹਰਮਨ ਪਿਆਰੀ ਧੁਨੀ ਦੇ ਆਧਾਰ 'ਤੇ ਇਸ ਵਾਰ ਨੂੰ ਗਾਉਣ ਦੇ ਆਦੇਸ਼ ਨਾਲ ਗੁਰੂ ਅਰਜਨ ਦੇਵ ਗੁਰਬਾਣੀ ਦਾ ਜਨ-ਜੀਵਨ ਨਾਲ ਸੰਬੰਧ ਜੋੜਦੇ ਪ੍ਰਤੀਤ ਹੁੰਦੇ ਹਨ।

ਇਸ ਵਾਰ ਵਿਚ ਪੰਜ-ਪੰਜ ਤੁਕਾਂ ਦੀਆਂ ਕੁਲ 21 ਪਉੜੀਆਂ ਹਨ ਅਤੇ ਹਰ ਇਕ ਪਉੜੀ ਨਾਲ ਦੋ-ਦੋ ਸ਼ਲੋਕ ਵੀ ਗੁਰੂ ਅਰਜਨ ਦੇਵ ਦੇ ਲਿਖੇ ਹਨ। ਇਸ ਤਰ੍ਹਾਂ ਇਸ ਨਾਲ 42 ਸ਼ਲੋਕ ਦਰਜ ਹਨ। ਸ਼ਲੋਕ ਆਮ ਤੌਰ 'ਤੇ ਦੋਹਿਰਾ-ਸੋਰਠਾ ਤੋਲ ਦੇ ਹਨ, ਪਰ ਕਈ ਸ਼ਲੋਕਾਂ ਦੀਆਂ ਤੁਕਾਂ ਜ਼ਿਆਦਾ ਵੀ ਹਨ। ਕੁਲ ਮਿਲਾ ਕੇ ਇਸ ਵਾਰ ਵਿਚ 36 ਸ਼ਲੋਕ ਦੋ-ਤੁਕੇ, ਤਿੰਨ ਚਉਤੁਕੇ, ਦੋ ਪੰਜ-ਤੁਕੇ ਅਤੇ ਇਕ ਅੱਠ-ਤੁਕਾ ਹੈ। 19ਵੀਂ ਪਉੜੀ ਨਾਲ ਦਰਜ ਪਹਿਲੇ ਸ਼ਲੋਕ ਦੇ ਆਰੰਭ ਵਿਚ 'ਡਖਣਾ'

ਸ਼ਬਦ ਲਿਖਿਆ ਹੈ। ਇਸ ਪਉੜੀ ਦੇ ਦੋਵੇਂ ਸ਼ਲੋਕ ਅਤੇ 20ਵੀਂ ਪਉੜੀ ਦਾ ਪਹਿਲਾ ਸ਼ਲੋਕ ਲਹਿੰਦੀ ਭਾਸ਼ਾ ਵਿਚ ਹਨ। ਬਾਕੀ ਦੇ ਸ਼ਲੋਕ ਅਤੇ ਪਉੜੀਆਂ ਸਾਧ ਭਾਖਾ ਪ੍ਰਭਾਵਿਤ ਪੂਰਵੀ ਪੰਜਾਬੀ ਵਿਚ ਲਿਖੀਆਂ ਹਨ। ਅਰਬੀ-ਫ਼ਾਰਸੀ ਦੀ ਸ਼ਬਦਾਵਲੀ ਬਹੁਤ ਘਟ ਵਰਤੀ ਗਈ ਹੈ।

ਇਸ ਵਾਰ ਦੀਆਂ ਪਉੜੀਆਂ ਅਤੇ ਸ਼ਲੋਕਾਂ ਵਿਚ ਭਾਵਾਂ ਦੀ ਸਮਾਨਤਾ ਸਰਬਤ੍ਰ ਹੈ। ਗੁਰੂ ਜੀ ਨੇ ਗੁਰਮਤਿ ਦੇ ਮੁੱਖ ਸਿੱਧਾਂਤਾਂ ਉਤੇ ਪ੍ਰਕਾਸ਼ ਪਾਂਦਿਆਂ ਦਸਿਆ ਹੈ ਕਿ ਪਰਮਾਤਮਾ ਸਰਵ-ਸ਼ਕਤੀਮਾਨ ਹੈ। ਮਨੁੱਖ ਨੂੰ ਸ੍ਰੇਸ਼ਠ ਬਣਨ ਲਈ ਸਾਧ-ਸੰਗਤ ਦੀ ਸ਼ਰਣ ਵਿਚ ਜਾਣਾ ਜ਼ਰੂਰੀ ਹੈ, ਕਿਉਂਕਿ ਉਥੋਂ ਨਾਮ-ਸਿਮਰਨ ਦੀ ਜੁਗਤ ਪ੍ਰਾਪਤ ਹੁੰਦੀ ਹੈ। ਨਾਮ-ਸਿਮਰਨ ਨਾਲ ਸਾਧਕ ਦੀ ਸ਼ਖ਼ਸੀਅਤ ਇਕ-ਦਮ ਬਦਲ ਜਾਂਦੀ ਹੈ। ਉਸ ਦਾ ਸੁਭਾ ਪਵਿਤਰ ਅਤੇ ਸੁਖ-ਦੁਖ ਤੋਂ ਉੱਚਾ ਹੋ ਜਾਂਦਾ ਹੈ। ਇਸੇ ਲਈ ਗੁਰੂ ਜੀ ਨੇ ਅੰਤ 'ਤੇ ਕਿਹਾ ਹੈ :

*ਤਿੰਨਾ ਭੁਖ ਨ ਕਾ ਰਹੀ ਜਿਸ ਦਾ ਪ੍ਰਭੁ ਹੈ ਸੋਇ।*
*ਨਾਨਕ ਚਰਣੀ ਲਗਿਆ ਉਧਰੈ ਸਭੋ ਕੋਇ।*

**ਭਗਤ-ਬਾਣੀ** : ਇਸ ਪ੍ਰਕਰਣ ਵਿਚ ਸਭ ਤੋਂ ਪਹਿਲਾਂ ਕਬੀਰ ਜੀ ਦੇ 74 ਸ਼ਬਦ ਹਨ। ਸ਼ੁਰੂ ਵਿਚ ਇਨ੍ਹਾਂ ਨੂੰ 'ਚਉਪਦੇ' ਉਪ-ਸਿਰਲੇਖ ਦਿੱਤਾ ਹੋਇਆ ਹੈ ਜਿਨ੍ਹਾਂ ਵਿਚ ਕੁਝ ਤ੍ਰਿਪਦੇ, ਕੁਝ ਚਉਪਦੇ ਅਤੇ ਕੁਝ ਪੰਜ ਪਦੇ ਹਨ। 35ਵੇਂ ਚਉਪਦੇ ਤੋਂ ਬਾਦ 'ਅਸ਼ਟਪਦੀ' ਉਪ-ਸਿਰਲੇਖ ਦਿੱਤਾ ਹੈ, ਪਰ ਅਸ਼ਟਪਦੀ ਦੀਆਂ ਸੀਮਾਵਾਂ ਤੋਂ ਇਹ ਸ਼ਬਦ ਸੁਤੰਤਰ ਹਨ। ਫਲਸਰੂਪ ਇਨ੍ਹਾਂ ਨੂੰ ਸ਼ਬਦ ਕਹਿਣਾ ਹੀ ਉਚਿਤ ਹੋਵੇਗਾ। ਇਨ੍ਹਾਂ ਵਿਚ ਨ ਪਦਿਆਂ ਦੀ ਗਿਣਤੀ ਸੰਬੰਧੀ ਅਤੇ ਨ ਹੀ ਉਨ੍ਹਾਂ ਵਿਚਲੀਆਂ ਤੁਕਾਂ ਵਿਚ ਕਿਸੇ ਪ੍ਰਕਾਰ ਦੀ ਸਮਾਨਤਾ ਹੈ। ਮਸਤ ਮੌਲਾ ਕਬੀਰ ਜੀ ਦੀ ਆਪਣੀ ਹੀ ਚਾਲ ਹੈ। ਇਨ੍ਹਾਂ ਸ਼ਬਦਾਂ ਵਿਚ ਅਧਿਕਤਰ ਉਹ ਅਧਿਆਤਮਿਕ ਨੁਕਤੇ ਉਠਾਏ ਗਏ ਹਨ ਜਿਨ੍ਹਾਂ ਦਾ ਸੰਬੰਧ ਹਰਿ-ਭਗਤੀ ਦੇ ਪਾਲਨ ਵਿਚ ਵਿਘਨ ਪਾਣ ਵਾਲੇ ਤੱਤ੍ਵਾਂ ਨਾਲ ਹੈ। ਹਠ-ਸਾਧਨਾ, ਪਾਖੰਡ-ਕਰਮਾਂ, ਮਾਇਕ ਪ੍ਰਪੰਚਾਂ ਦੀ ਕਬੀਰ ਜੀ ਨੇ ਦ੍ਰਿੜ੍ਹ ਅਤੇ ਤਰਕ-ਪ੍ਰਧਾਨ ਸ਼ੈਲੀ ਵਿਚ ਨਿਖੇਧੀ ਕੀਤੀ ਹੈ, ਜਿਵੇਂ :

*ਨਗਨ ਫਿਰਤ ਜੌ ਪਾਇਐ ਜੋਗੁ। ਬਨ ਕਾ ਮਿਰਗੁ ਮੁਕਤਿ ਸਭੁ ਹੋਗੁ।੧।...*
*ਮੂਡ ਮੁੰਡਾਏ ਜੌ ਸਿਧਿ ਪਾਈ। ਮੁਕਤੀ ਭੇਡ ਨ ਗਈਆ ਕਾਈ।੨।*
*ਬਿੰਦੁ ਰਾਖਿ ਜੌ ਤਰੀਐ ਭਾਈ। ਖੁਸਰੈ ਕਿਉ ਨ ਪਰਮਗਤਿ ਪਾਈ।੩।*
*ਕਹੁ ਕਬੀਰ ਸੁਨਹੁ ਨਰ ਭਾਈ। ਰਾਮ ਨਾਮ ਬਿਨੁ ਕਿਨਿ ਗਤਿ ਪਾਈ।੪।*

**ਬਾਵਨ-ਅਖਰੀ** : ਉਪਰੋਕਤ 74 ਸ਼ਬਦਾਂ ਤੋਂ ਬਾਦ ਕਬੀਰ ਜੀ ਦੀ ਲਿਖੀ 45 ਪਦਿਆਂ ਦੀ ਇਕ 'ਬਾਵਨ-ਅਖਰੀ' ਦਰਜ ਹੈ। ਆਮ ਤੌਰ 'ਤੇ 'ਬਾਵਨ-ਅਖਰੀ'

ਵਿਚ ਦੇਵਨਾਗਰੀ ਵਰਣ-ਕ੍ਰਮ ਅਨੁਸਾਰ ਮਾਤ੍ਰਾਵਾਂ/ਅੱਖਰਾਂ ਦੀ ਅਧਿਆਤਮਿਕ ਵਿਆਖਿਆ ਕੀਤੀ ਹੁੰਦੀ ਹੈ। ਪਰ ਇਸ ਬਾਣੀ ਵਿਚ 'ਕ' ਤੋਂ ਲੈ ਕੇ 'ਵ' ਤਕ ਅੱਖਰਾਂ ਦਾ ਕ੍ਰਮ ਗੁਰਮੁਖੀ ਅਤੇ ਦੇਵਨਾਗਰੀ ਅਨੁਸਾਰ ਹੈ। ਇਸ ਤੋਂ ਬਾਦ ਖ, ਸ, ਹ ਅਤੇ ਖ ਅੱਖਰ ਆਏ ਹਨ ਜੋ ਦੇਵਨਾਗਰੀ ਦੇ ਵਰਣ-ਕ੍ਰਮ (श, ष, स, ह ਅਤੇ क्ष) ਅਨੁਸਾਰ ਹਨ ਕਿਉਂਕਿ ਗੁਰਮੁਖੀ ਵਿਚ ਸ ਅਤੇ ਹ ਕੇਵਲ ਦੋ ਵਰਣ ਹਨ ਅਤੇ ਇਹ ਵੀ ਕ੍ਰਮ ਵਿਚ 'ਕ' ਤੋਂ ਪਹਿਲਾਂ ਆਉਂਦੇ ਹਨ। ਦੇਵਨਾਗਰੀ ਦੀਆਂ ਸੋਲ੍ਹਾਂ ਮਾਤ੍ਰਾਵਾਂ ਅਤੇ ਦੋ ਅੱਖਰਾਂ (त्र ਅਤੇ ज्ञ) ਨਾਲ ਸੰਬੰਧਿਤ ਇਸ ਵਿਚ ਕੋਈ ਪਦਾ ਲਿਖਿਆ ਨਹੀਂ ਮਿਲਦਾ। ਇਸ ਤਰ੍ਹਾਂ ਇਸ ਵਿਚ ਕੁਲ ਚੌਂਤੀ ਅੱਖਰਾਂ ਨਾਲ ਸੰਬੰਧਿਤ ਪਦੇ ਦਰਜ ਹਨ। ਫਲਸਰੂਪ ਅੱਖਰਾਂ ਦੀ ਗਿਣਤੀ ਵਜੋਂ ਇਹ ਰਚਨਾ 'ਚੌਂਤੀਸਾ' ਦੀ ਮਰਯਾਦਾ ਅਨੁਸਾਰ ਹੈ। ਪ੍ਰਤੀਤ ਹੁੰਦਾ ਹੈ ਕਿ ਇਸ ਦਾ ਨਾਂ 'ਬਾਵਨ-ਅਖਰੀ' (*ਬਾਵਨ ਅਖਰ ਜੋਰੇ ਆਨਿ। ਸਕਿਆ ਨ ਅਖਰੁ ਏਕੁ ਪਛਾਨਿ*) ਕੇਵਲ ਕਿਸੇ ਪ੍ਰਚਲਿਤ ਪਰੰਪਰਾ ਅਨੁਸਾਰ ਰਖਿਆ ਗਿਆ ਹੈ।

ਇਸ ਦੇ ਕੁਲ 45 ਪਦਿਆਂ ਵਿਚੋਂ ਨੌਂ ਪਦੇ ਦੋ-ਦੋ ਤੁਕਾਂ ਦੇ ਹਨ, 35 ਚਾਰ-ਚਾਰ ਤੁਕਾਂ ਦੇ ਅਤੇ ਆਖੀਰਲਾ ਅੱਠ ਤੁਕਾਂ ਦਾ ਹੈ। ਇਨ੍ਹਾਂ 45 ਪਦਿਆਂ ਵਿਚੋਂ ਪਹਿਲੇ ਪੰਜ ਪਦੇ ਭੂਮਿਕਾ ਵਜੋਂ ਹਨ, ਛੇਵੇਂ ਪਦੇ ਵਿਚ ਓਅੰਕਾਰ ਦੇ ਮਹੱਤਵ ਨੂੰ ਦਰਸਾਇਆ ਗਿਆ ਹੈ। ਕ੍ਰਮਾਂਕ 31, 32 ਅਤੇ 33 ਵਿਚ 'ਮ' ਅੱਖਰ ਦੀ ਵਿਆਖਿਆ ਹੋਈ ਹੈ। 'ਹ' ਅੱਖਰ ਨਾਲ ਦੋ ਪਦੇ ਸੰਬੰਧਿਤ ਹਨ। ਇਹ ਰਚਨਾ ਭਾਵੇਂ ਸਾਧ ਭਾਖਾ ਵਿਚ ਲਿਖੀ ਹੈ, ਪਰ ਇਸ ਵਿਚ ਵਰਤੇ ਵਰਣਾਂ ਦਾ ਉੱਚਾਰਣ ਗੁਰਮੁਖੀ ਲਿਪੀ ਅਨੁਸਾਰ ਹੋਇਆ ਹੈ। 'ਕਬੀਰ ਗ੍ਰੰਥਾਵਲੀ' ਵਿਚ ਵੀ ਉੱਚਾਰਣ ਦਾ ਇਹੀ ਢੰਗ ਹੈ। ਦੋ ਤੁਕਾਂ ਵਾਲੇ ਪਦਿਆਂ ਵਿਚ ਦੋਹਿਰੇ ਅਤੇ ਚਾਰ ਤੁਕਾਂ ਵਾਲਿਆਂ ਵਿਚ ਚੌਪਈ ਛੰਦ ਦੇ ਕੁਝ ਲੱਛਣ ਵੇਖੇ ਜਾ ਸਕਦੇ ਹਨ।

ਆਰੰਭਿਕ ਪੰਜ ਪਦਿਆਂ ਵਿਚ ਕਬੀਰ ਜੀ ਨੇ ਦਸਿਆ ਹੈ ਕਿ ਸਾਰੀ ਸ੍ਰਿਸ਼ਟੀ 'ਬਾਵਨ' ਅੱਖਰਾਂ ਅਤੇ ਤਿੰਨ ਲੋਕਾਂ ਵਿਚ ਸਮਾਈ ਹੋਈ ਹੈ। ਇਹ ਅੱਖਰ ਨਾਸ਼ਮਾਨ ਹਨ, ਪਰ ਪਰਮਾਤਮਾ ਇਨ੍ਹਾਂ ਅੱਖਰਾਂ ਦੀ ਸੀਮਾ ਤੋਂ ਪਰੇ ਹੈ, ਇਸ ਲਈ ਉਹ ਨਸ਼ਟ ਨਹੀਂ ਹੁੰਦਾ। ਅੱਖਰ ਉਥੇ ਹੈ ਜਿਥੇ ਧੁਨੀ ਹੈ ਅਤੇ ਬਿਨਾ ਧੁਨੀ ਦੇ ਮਨ ਨੂੰ ਸਥਿਰਤਾ ਨਹੀਂ ਮਿਲ ਸਕਦੀ। ਪਰਮਾਤਮਾ ਧੁਨੀ ਅਤੇ ਅਧੁਨੀ ਦੇ ਵਿਚਕਾਰ ਹੈ। ਪਰਮਾਤਮਾ ਜਿਸ ਰੂਪ ਵਿਚ ਹੈ, ਉਸ ਰੂਪ ਵਿਚ ਉਸ ਨੂੰ ਕੋਈ ਵੀ ਵੇਖ ਨਹੀਂ ਸਕਦਾ। ਅਸਲ ਵਿਚ, ਉਸ ਦਾ ਤਿੰਨਾਂ ਲੋਕਾਂ ਵਿਚ ਵਿਸਤਾਰ ਹੈ। ਉਹ ਸੂਖਮ ਰੂਪ ਵਿਚ ਬੋਹੜ ਦੇ ਬੀਜ ਵਿਚ ਵੀ ਰਮਣ ਕਰ ਰਿਹਾ ਹੈ। ਹਿੰਦੂ ਅਤੇ ਮੁਸਲਮਾਨ ਉਸ ਦੀ ਵਿਆਖਿਆ ਆਪਣੇ ਆਪਣੇ ਵਿਚਾਰਾਂ ਅਨੁਸਾਰ ਕਰਦੇ ਹਨ। ਜੋ ਓਅੰਕਾਰ ਦਾ ਧਿਆਨ ਕਰ

ਲੈਂਦੇ ਹਨ ਉਹ ਕਦੇ ਨਸ਼ਟ ਨਹੀਂ ਹੁੰਦੇ। ਇਸ ਤੋਂ ਬਾਦ ਅੱਖਰਾਂ ਦੀ ਅਧਿਆਤਮਿਕ ਵਿਆਖਿਆ ਹੈ। ਅੰਤ 'ਤੇ ਕਬੀਰ ਜੀ ਨੇ ਪੰਡਿਤ ਨੂੰ ਸੰਬੋਧਨ ਕਰਦਿਆਂ ਕਿਹਾ ਹੈ ਕਿ ਬਾਵਨ ਅੱਖਰਾਂ ਦੀ ਵਾਸਤਵਿਕਤਾ ਨੂੰ ਕੋਈ ਸਮਝ ਨਹੀਂ ਸਕਦਾ। ਜੋ ਸਮਝ ਲੈਂਦਾ ਹੈ ਉਹ ਭੈ-ਰਹਿਤ ਅਵਸਥਾ ਨੂੰ ਪ੍ਰਾਪਤ ਹੁੰਦਾ ਹੈ। (ਗੁਰੂ ਅਰਜਨ ਦੇਵ ਦੀ ਲਿਖੀ 'ਬਾਵਨ-ਅਖਰੀ' ਬਾਰੇ ਪਿਛੇ ਵਿਚਾਰ ਕੀਤਾ ਜਾ ਚੁਕਿਆ ਹੈ)।

**ਥਿਤੀ :** ਕਬੀਰ ਜੀ ਦੀ ਇਸ ਰਚਨਾ ਦਾ ਵਿਧਾਨ ਚੰਦ੍ਰਮਾ ਦੀਆਂ ਪੰਦਰਾਂ ਤਿਥੀਆਂ ਅਨੁਸਾਰ ਹੋਇਆ ਹੈ। ਤਿਥਾਂ ਬਾਰੇ ਲੋਕਾਂ ਦੇ ਵਹਿਮਾਂ-ਭਰਮਾਂ ਨੂੰ ਦੂਰ ਕਰਕੇ ਇਸ ਰਚਨਾ ਵਿਚ ਤਿਥੀਆਂ ਦੇ ਨਾਂ ਲੈ ਕੇ ਸਾਧਨਾ ਦੀਆਂ ਅਨੇਕ ਗੱਲਾਂ ਨੂੰ ਪ੍ਰਗਟ ਕੀਤਾ ਗਿਆ ਹੈ। ਇਸ ਦਾ ਆਰੰਭ ਅਮਾਵਸ ਤਿਥੀ ਨਾਲ ਹੁੰਦਾ ਹੈ ਅਤੇ ਅੰਤ ਪੂਰਣਿਮਾ ਤਿਥੀ ਨਾਲ। ਕਬੀਰ ਜੀ ਅਨੁਸਾਰ ਜਿਗਿਆਸੂ ਨੂੰ ਅਮਾਵਸ ਵਾਲੇ ਦਿਨ ਆਪਣੀਆਂ ਆਸ਼ਾਵਾਂ ਦਾ ਨਿਵਾਰਣ ਕਰਕੇ ਅੰਤਰਯਾਮੀ ਪਰਮਾਤਮਾ ਦਾ ਸਿਮਰਨ ਕਰਨਾ ਚਾਹੀਦਾ ਹੈ। ਇਸ ਢੰਗ ਨਾਲ ਸਾਧਕ ਜੀਵਿਤ ਅਵਸਥਾ ਵਿਚ ਹੀ ਮੁਕਤੀ ਪ੍ਰਾਪਤ ਕਰ ਸਕਦਾ ਹੈ ਅਤੇ ਸ਼ਬਦ ਦੇ ਵਾਸਤਵਿਕ ਭੇਦ ਦੀ ਡੂੰਘਾਈ ਤਕ ਉਤਰ ਸਕਦਾ ਹੈ।

ਇਸ ਤੋਂ ਅਗੇ ਹਰ ਤਿਥੀ ਦੇ ਸੰਬੰਧਿਤ ਪਦੇ ਵਿਚ ਪਰਮਾਤਮਾ ਦਾ ਸਿਮਰਨ ਕਰਨ ਅਤੇ ਉਸ ਦੇ ਨਾਮ ਨੂੰ ਵਿਚਾਰਨ ਦੀ ਗੱਲ ਕਹੀ ਗਈ ਹੈ। ਇਸ ਤਰ੍ਹਾਂ ਅਮਾਵਸ ਤੋਂ ਪੂਰਣਿਮਾ ਤਕ ਸਾਰੀਆਂ ਤਿਥੀਆਂ ਨਾਲ ਅਧਿਆਤਮਿਕਤਾ ਦਾ ਸੰਯੋਗ ਕਰ ਦਿੱਤਾ ਗਿਆ ਹੈ। ਪੂਰਣਿਮਾ ਦੀ ਰਾਤ ਬਹੁਤ ਪ੍ਰਕਾਸ਼ਿਤ ਹੁੰਦੀ ਹੈ। ਇਸ ਤਿਥੀ ਨੂੰ ਕੁੰਡਲਨੀ ਸ਼ਕਤੀ ਜਾਗ ਕੇ ਸਹਸ੍ਰਦਲ ਕਮਲ (ਦਸਮ ਦੁਆਰ) ਕੋਲ ਪਹੁੰਚ ਜਾਂਦੀ ਹੈ। ਉਦੋਂ ਹਰ ਪਾਸੇ ਪ੍ਰਕਾਸ਼ ਹੀ ਪ੍ਰਕਾਸ਼ ਦਿਸ ਪੈਂਦਾ ਹੈ। ਇਨ੍ਹਾਂ ਤਿਥੀਆਂ ਅਨੁਸਾਰ ਉਪਾਸਨਾ ਕਰਕੇ ਮਨੁੱਖ ਪੂਰਣ ਸੁਖ ਦੀ ਅਵਸਥਾ ਮਾਣ ਸਕਦਾ ਹੈ।

ਇਸ 'ਥਿਤੀ' ਦਾ ਆਰੰਭ ਚਾਰ ਤੁਕਾਂ ਦੇ ਇਕ ਸ਼ਲੋਕ ਤੋਂ ਹੁੰਦਾ ਹੈ ਜਿਸ ਵਿਚ ਕਬੀਰ ਜੀ ਨੇ ਮੁੱਖ ਭਾਵ ਨੂੰ ਦਰਜ ਕੀਤਾ ਹੈ। ਇਸ ਤੋਂ ਅਗੇ 'ਥਿੰਤੀ' ਉਪ-ਸਿਰਲੇਖ ਦੇ ਕੇ ਦਿਨਾਂ ਦੇ ਨਾਵਾਂ ਅਨੁਸਾਰ ਉਨ੍ਹਾਂ ਦੀ ਵਿਆਖਿਆ ਕੀਤੀ ਗਈ ਹੈ। ਪਹਿਲਾਂ ਅਮਾਵਸ ਬਾਰੇ ਇਕ ਪਦਾ ਲਿਖਿਆ ਗਿਆ ਹੈ। ਇਸ ਪਦੇ ਤੋਂ ਬਾਦ ਦੋ ਤੁਕਾਂ ਦਾ 'ਰਹਾਉ' ਹੈ ਜਿਸ ਵਿਚ ਸਾਰੀ ਬਾਣੀ ਦਾ ਤੱਤ੍ਵ-ਸਾਰ ਦਿੱਤਾ ਹੈ। ਤਦ-ਉਪਰੰਤ ਪਰਵਾ (ਏਕਮ) ਤੋਂ ਪੂਰਣਮਾਸੀ ਤਕ ਤਿਥੀ-ਕ੍ਰਮ ਅਨੁਸਾਰ ਵਿਆਖਿਆ ਹੋਈ ਹੈ। ਇਸ ਵਿਚ ਚਾਰ-ਚਾਰ ਤੁਕਾਂ ਦੇ ਕੁਲ 16 ਪਦੇ ਹਨ ਅਤੇ ਚਾਰ ਤੁਕਾਂ ਦਾ ਇਕ ਸ਼ਲੋਕ। 'ਰਹਾਉ' ਦੀਆਂ ਦੋ ਤੁਕਾਂ ਇਨ੍ਹਾਂ 17 ਪਦਿਆਂ ਤੋਂ ਵਖਰੀਆਂ ਹਨ। ਇਨ੍ਹਾਂ ਉਤੇ ਕੁਝ ਸੀਮਾ ਤਕ ਚੌਪਈ ਦੇ ਲੱਛਣਾਂ ਨੂੰ ਲਾਗੂ ਕੀਤਾ ਜਾ ਸਕਦਾ ਹੈ।

ਇਸ ਰਚਨਾ ਦੀ ਭਾਸ਼ਾ ਸਰਲ ਅਤੇ ਸਾਧ ਭਾਖਾ ਦੇ ਰੰਗ ਵਾਲੀ ਹੈ। ਗੁਰੂ ਨਾਨਕ ਦੇਵ ਨੇ ਬਿਲਾਵਲ ਰਾਗ ਵਿਚ ਅਤੇ ਗੁਰੂ ਅਰਜਨ ਦੇਵ ਨੇ ਗਉੜੀ ਰਾਗ ਵਿਚ ਵੀ ਥਿਤੀਆਂ ਦੀ ਰਚਨਾ ਕੀਤੀ ਹੈ।

**ਵਾਰ ਕਬੀਰ ਜੀਉ ਕੇ ੭ :** ਕਬੀਰ ਜੀ ਨੇ ਹਫ਼ਤੇ ਦੇ ਸੱਤ ਦਿਨਾਂ ਦੇ ਨਾਂ ਲੈ ਕੇ ਜੋ ਪਦ-ਰਚਨਾ ਕੀਤੀ ਹੈ, ਉਸ ਨੂੰ ਇਹ ਸਿਰਲੇਖ ਦਿੱਤਾ ਗਿਆ ਹੈ। ਇਸ ਵਿਚ ਐਤਵਾਰ ਤੋਂ ਲੈ ਕੇ ਸ਼ਨਿਚਰਵਾਰ ਤਕ ਸਭ ਦਿਨਾਂ ਲਈ ਅਧਿਆਤਮਿਕ ਭਾਵਾਂ ਵਾਲੇ ਇਕ-ਇਕ ਪਦੇ ਦੀ ਰਚਨਾ ਕੀਤੀ ਗਈ ਹੈ। ਆਰੰਭ ਵਿਚ 'ਰਹਾਉ' ਦੀਆਂ ਦੋ ਤੁਕਾਂ ਦੁਆਰਾ ਉਪਦੇਸ਼ ਦਿੱਤਾ ਗਿਆ ਹੈ ਕਿ ਹਰ ਰੋਜ਼ ਹਰਿ ਦੇ ਗੁਣਾਂ ਦਾ ਗਾਇਨ ਕਰ ਕੇ ਉਸ ਦੀ ਪ੍ਰਾਪਤੀ ਦਾ ਯਤਨ ਕਰਨਾ ਚਾਹੀਦਾ ਹੈ। ਐਤਵਾਰ ਨੂੰ ਭਗਤੀ ਭਾਵ ਦਾ ਆਰੰਭ ਕਰਨਾ ਚਾਹੀਦਾ ਹੈ। ਸੋਮਵਾਰ ਨੂੰ ਦਸਮ ਦੁਆਰ ਤੋਂ ਝਰਦੇ ਹੋਏ ਅੰਮ੍ਰਿਤ ਦਾ ਪਾਨ ਕੀਤਾ ਜਾਣਾ ਚਾਹੀਦਾ ਹੈ। ਮੰਗਲਵਾਰ ਨੂੰ ਪੰਜ ਇੰਦਰੀਆਂ ਰੂਪੀ ਚੋਰਾਂ ਦੀ ਗਤਿਵਿਧੀ ਤੋਂ ਸਾਵਧਾਨ ਰਹਿਣਾ ਚਾਹੀਦਾ ਹੈ। ਬੁੱਧਵਾਰ ਨੂੰ ਆਤਮ-ਗਿਆਨ ਰਾਹੀਂ ਹਿਰਦੇ-ਕਮਲ ਵਿਚ ਪਰਮਾਤਮਾ ਦਾ ਨਿਵਾਸ ਕਰਨਾ ਚਾਹੀਦਾ ਹੈ। ਵੀਰਵਾਰ ਨੂੰ ਆਪਣੇ ਸ਼ਰੀਰ ਤੋਂ ਇੰਦਰੀਆਂ ਦਾ ਵਿਸ਼ ਦੂਰ ਕਰ ਦੇਣਾ ਚਾਹੀਦਾ ਹੈ। ਸ਼ੁਕ੍ਰਵਾਰ ਨੂੰ ਆਪਣੇ ਆਪ ਨਾਲ, ਆਪਣੀਆਂ ਚਿੱਤ-ਵ੍ਰਿੱਤੀਆਂ ਨਾਲ ਯੁੱਧ ਕਰਕੇ ਉਨ੍ਹਾਂ ਨੂੰ ਸਥਿਰ ਕਰਨਾ ਚਾਹੀਦਾ ਹੈ। ਸ਼ਨਿਚਰਵਾਰ ਹਿਰਦੇ ਨੂੰ ਸਥਿਰ ਕਰਨ ਵਾਲੇ ਸਾਧਕ ਦਾ ਅੰਦਰ ਬਾਹਰ ਪ੍ਰਕਾਸ਼ਿਤ ਹੋ ਜਾਂਦਾ ਹੈ ਅਤੇ ਹਰ ਪ੍ਰਕਾਰ ਦੇ ਕਰਮ-ਫਲਾਂ ਦਾ ਨਾਸ਼ ਹੋ ਜਾਂਦਾ ਹੈ। ਜਦ ਤਕ ਮਨ ਵਿਚ ਦ੍ਵੈਤ-ਭਾਵ ਹੈ ਤਦ ਤਕ ਪਰਮਾਤਮਾ ਦੇ ਦੁਆਰ ਦੀ ਪ੍ਰਾਪਤੀ ਨਹੀਂ ਹੋ ਸਕਦੀ। ਸਿਮਰਨ ਨਾਲ ਪਰਮਾਤਮਾ ਨਾਲ ਪ੍ਰੇਮ ਦਾ ਸੰਬੰਧ ਸਥਾਪਿਤ ਹੋ ਜਾਂਦਾ ਹੈ ਅਤੇ ਸਾਰਾ ਸ਼ਰੀਰ ਪਵਿਤਰ ਹੋ ਜਾਂਦਾ ਹੈ।

ਸੱਤ ਵਾਰਾਂ ਨਾਲ ਸੰਬੰਧਿਤ ਸੱਤ ਪਦਿਆਂ ਤੋਂ ਬਾਦ ਅੰਤ ਵਿਚ ਸਮਾਪਤੀ ਦਾ ਇਕ ਪਦਾ ਹੈ। ਹਰ ਇਕ ਪਦੇ ਵਿਚ ਚਾਰ-ਚਾਰ ਤੁਕਾਂ ਹਨ। 'ਰਹਾਉ' ਦੀਆਂ ਦੋ ਤੁਕਾਂ ਇਨ੍ਹਾਂ ਤੋਂ ਇਲਾਵਾ ਹਨ। ਸਾਧ ਭਾਖਾ ਦੀ ਇਸ ਰਚਨਾ ਉਤੇ ਚੌਪਈ ਛੰਦ ਦੇ ਕੁਝ ਲੱਛਣ ਆਰੋਪਿਤ ਕੀਤੇ ਜਾ ਸਕਦੇ। ਬਿਲਾਵਲ ਰਾਗ ਵਿਚ ਗੁਰੂ ਅਮਰ ਦਾਸ ਨੇ ਵੀ 'ਵਾਰ ਸਤ' ਦੀ ਰਚਨਾ ਕੀਤੀ ਹੈ।

ਭਗਤ ਨਾਮ ਦੇਵ ਨੇ ਇਸ ਪ੍ਰਕਰਣ ਵਿਚਲੇ ਆਪਣੇ ਇਕ ਸ਼ਬਦ ਵਿਚ ਭਵ-ਸਾਗਰ ਤੋਂ ਤਾਰੇ ਜਾ ਚੁਕੇ ਪੌਰਾਣਿਕ ਪਾਤਰਾਂ ਦੀ ਪਰੰਪਰਾ ਵਿਚ ਆਪਣੇ ਉੱਧਾਰ ਲਈ ਪਰਮਾਤਮਾ ਅਗੇ ਅਰਜ਼ੋਈ ਕੀਤੀ ਹੈ।

ਭਗਤ ਰਵਿਦਾਸ ਦੇ ਪੰਜ ਸ਼ਬਦ ਇਸ ਪ੍ਰਕਰਣ ਦੇ ਅੰਤ ਉਤੇ ਦਰਜ ਹਨ।

ਉਨ੍ਹਾਂ ਨੇ ਪਰਮਾਤਮਾ ਅਗੇ ਆਪਣੇ ਅਧਿਆਤਮਿਕ ਭਵਿਖ ਨੂੰ ਉਜਲਾ ਕਰਨ ਲਈ ਪ੍ਰਾਰਥਨਾ ਕੀਤੀ ਹੈ। ਪ੍ਰੇਮ-ਭਗਤੀ ਦੇ ਮਹੱਤਵ ਨੂੰ ਸਥਾਪਿਤ ਕਰ ਕੇ ਉਸ ਦੁਆਰਾ ਪ੍ਰਾਪਤ ਸਹਿਜ ਅਵਸਥਾ ਦਾ ਚਿਤ੍ਰਣ ਵੀ ਕੀਤਾ ਹੈ। ਇਹ ਅਵਸਥਾ ਹਰ ਪ੍ਰਕਾਰ ਦੇ ਤਨਾਵਾਂ ਤੋਂ ਮੁਕਤ ਹੈ।

**4. ਆਸਾ ਰਾਗ**

ਇਸ ਰਾਗ ਦਾ ਗਾਇਨ ਆਮ ਤੌਰ 'ਤੇ ਸਵੇਰ ਵੇਲੇ ਹੁੰਦਾ ਹੈ। 'ਆਸਾ ਕੀ ਵਾਰ' ਨੂੰ ਅੰਮ੍ਰਿਤ ਵੇਲੇ ਗਾਉਣ ਦੀ ਰੀਤ ਗੁਰੂ ਅੰਗਦ ਦੇਵ ਨੇ ਤੋਰੀ ਸੀ। ਸੋਦਰ ਦੀ ਚੌਕੀ ਦਾ ਵਿਧਾਨ ਸੰਝ ਵੇਲੇ ਕੀਤਾ ਜਾਂਦਾ ਹੈ। ਇਸ ਨੂੰ ਸੰਪੂਰਣ ਜਾਤਿ ਦਾ ਦੇਸੀ ਰਾਗ ਮੰਨਦੇ ਹੋਇਆਂ ਵਿਦਵਾਨਾਂ ਨੇ ਇਸ ਦਾ ਆਰੰਭ ਗੁਰੂ ਨਾਨਕ ਦੇਵ ਦੁਆਰਾ ਕੀਤਾ ਗਿਆ ਦਸਿਆ ਹੈ। ਗੁਰੂ ਨਾਨਕ ਦੇਵ ਨੇ ਮੁਸਲਮਾਨ ਫ਼ਕੀਰਾਂ ਪ੍ਰਤਿ ਜੋ ਬਾਣੀ ਉਚਾਰੀ, ਉਹ ਅਧਿਕਤਰ ਇਸੇ ਰਾਗ ਵਿਚ ਹੈ। ਇਸ ਬਾਣੀ ਵਿਚ ਪਾਖੰਡਾਂ ਦੇ ਖੰਡਨ ਅਤੇ ਅੰਧਵਿਸ਼ਵਾਸਾਂ ਨੂੰ ਤਿਆਗਣ ਦੀ ਪ੍ਰੇਰਣਾ ਦਿੱਤੀ ਗਈ ਹੈ। ਆਸਾਵਰੀ ਅਤੇ ਕਾਫ਼ੀ ਨੂੰ ਇਸ ਰਾਗ ਨਾਲ ਰਲਾ ਕੇ ਗਾਉਣ ਦਾ ਵਿਧਾਨ ਵੀ ਗੁਰੂ ਗ੍ਰੰਥ ਸਾਹਿਬ ਵਿਚ ਹੈ।

ਇਸ ਰਾਗ ਦੇ ਆਰੰਭ ਵਿਚ ਇਕ ਸ਼ਬਦ 'ਸੋਦਰ' ਦਾ ਅਤੇ ਇਕ 'ਸੋਪੁਰਖ' ਦਾ ਹੈ। ਇਨ੍ਹਾਂ ਪਿਛੋਂ 231 ਚਉਪਦੇ, 39 ਅਸ਼ਟਪਦੀਆਂ, ਤਿੰਨ ਬਿਰਹੜੇ, ਦੋ ਪਟੀਆਂ, 35 ਛੰਤ ਅਤੇ ਇਕ ਵਾਰ ਹੈ। ਭਗਤ-ਬਾਣੀ ਪ੍ਰਕਰਣ ਵਿਚ 37 ਸ਼ਬਦ ਕਬੀਰ ਜੀ ਦੇ, ਪੰਜ ਨਾਮਦੇਵ ਜੀ ਦੇ, 6 ਰਵਿਦਾਸ ਜੀ ਦੇ, 3 ਧੰਨਾ ਜੀ ਦੇ (ਇਨ੍ਹਾਂ ਵਿਚੋਂ ਦੂਜਾ ਮਹਲੇ ਪੰਜਵੇਂ ਦਾ ਹੈ) ਅਤੇ ਦੋ ਸ਼ੇਖ ਫ਼ਰੀਦ ਦੇ ਹਨ।

**ਚਉਪਦੇ** : ਇਸ ਰਾਗ ਦੇ ਆਰੰਭ ਵਿਚ 'ਸੋਦਰ ਮ. ੧' ਅਤੇ 'ਸੋਪੁਰਖ ਮ. ੪' ਉਪ-ਸਿਰਲੇਖਾਂ ਅਧੀਨ ਜੋ ਦੋ ਸ਼ਬਦ ਆਏ ਹਨ, ਇਨ੍ਹਾਂ ਦੀ ਗਿਣਤੀ ਚਉਪਦਿਆਂ ਨਾਲ ਮਿਲਾ ਕੇ ਕੀਤੀ ਗਈ ਹੈ। ਉਂਜ ਕੁਲ ਚਉਪਦੇ 231 ਹਨ, ਪਰ ਇਨ੍ਹਾਂ ਦੋਹਾਂ ਦੇ ਯੋਗ ਨਾਲ 233 ਗਿਣਤੀ ਬਣਦੀ ਹੈ। ਇਨ੍ਹਾਂ ਦੋਹਾਂ ਸ਼ਬਦਾਂ ਬਾਰੇ 'ਨਿੱਤ-ਨੇਮ ਦੀ ਬਾਣੀ' ਅਧਿਆਇ ਵਿਚ ਪ੍ਰਕਾਸ਼ ਪਾਇਆ ਜਾ ਚੁਕਿਆ ਹੈ।

ਇਨ੍ਹਾਂ 231 ਚਉਪਦਿਆਂ ਵਿਚੋਂ 39 ਗੁਰੂ ਨਾਨਕ ਦੇਵ ਦੇ ਲਿਖੇ ਹਨ। ਪ੍ਰਧਾਨਤਾ ਚਾਰ-ਚਾਰ ਪਦ-ਸਮੁੱਚਾਂ ਦੀ ਹੈ। ਪਹਿਲੇ ਦੋ ਸ਼ਬਦਾਂ ਬਾਰੇ 'ਸੋਦਰ', 'ਸੋਪੁਰਖ' ਅਤੇ 29ਵੇਂ ਸ਼ਬਦ (*ਤਿਤੁ ਸਰਵਰੜੈ*...) ਤੇ 30ਵੇਂ ਸ਼ਬਦ (*ਛਿਅ ਘਰ ਛਿਅ ਗੁਰ*...) ਸੰਬੰਧੀ 'ਸੋਹਿਲਾ' ਪ੍ਰਕਰਣਾਂ ਵਿਚ ਦਸਿਆ ਜਾ ਚੁੱਕਾ ਹੈ। 39ਵੇਂ ਸ਼ਬਦ ਦਾ ਸੰਬੰਧ ਬਾਬਰ ਦੇ ਹਮਲੇ ਨਾਲ ਹੈ। ਇਸ ਵਿਚ ਗੁਰੂ ਨਾਨਕ ਦੇਵ ਦਾ ਰਾਜਨੈਤਿਕ ਦ੍ਰਿਸ਼ਟੀਕੋਣ ਸਪੱਸ਼ਟ ਹੁੰਦਾ ਹੈ। ਬੇਦੋਸਿਆਂ ਉਤੇ ਹੁੰਦੇ ਜ਼ੁਲਮ ਨੂੰ ਵੇਖ ਕੇ ਜਿਥੇ ਗੁਰੂ ਜੀ ਨੇ

ਪਰਮਾਤਮਾ ਨੂੰ ਉਨ੍ਹਾਂ ਦੀ ਰਖਿਆ ਲਈ ਅਰਜ਼ੋਈ ਕੀਤੀ ਹੈ, ਉਥੇ ਦੁਖ ਸਹਿਨ ਕਰਨ ਵਾਲੇ ਲੋਕਾਂ ਨੂੰ ਵੀ ਸਮਝਾਇਆ ਹੈ ਕਿ ਇਸ ਹਮਲੇ ਦਾ ਕਾਰਣ ਉਨ੍ਹਾਂ ਵਲੋਂ ਕੀਤੇ ਮਾੜੇ ਕਰਮਾਂ ਦੀ ਸਜ਼ਾ ਹੈ—*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ।* ਬਾਕੀ ਸ਼ਬਦਾਂ ਵਿਚ ਗੁਰੂ ਜੀ ਨੇ ਗੁਰਮਤਿ ਦੇ ਅਨੇਕ ਸਿੱਧਾਂਤਾਂ ਦੀ ਭਾਵ-ਭਿੰਨੀ ਵਿਆਖਿਆ ਕੀਤੀ ਹੈ ਅਤੇ ਕਿਤੇ-ਕਿਤੇ ਪੌਰਾਣਿਕ ਹਵਾਲੇ ਵੀ ਵਰਤੇ ਹਨ।

ਗੁਰੂ ਅਮਰ ਦਾਸ ਦੇ 13 ਚਉਪਦੇ ਇਸ ਪ੍ਰਕਰਣ ਵਿਚ ਦਰਜ ਹਨ। ਬਹੁਤੇ ਚਾਰ-ਚਾਰ ਪਦਿਆਂ ਵਾਲੇ ਜੁੱਟ ਹਨ। ਇਨ੍ਹਾਂ ਵਿਚ ਗੁਰੂ ਦੀ ਭਗਤੀ ਅਤੇ ਸੇਵਾ ਦੀ ਗੱਲ ਅਧਿਕ ਕੀਤੀ ਗਈ ਹੈ। ਗੁਰੂ ਜੀ ਦੀ ਸਥਾਪਨਾ ਹੈ ਕਿ ਜੇ ਪ੍ਰਭੂ ਚਾਹੇ ਤਾਂ ਸਤਿਗੁਰੂ ਦੀ ਪ੍ਰਾਪਤੀ ਹੁੰਦੀ ਹੈ ਅਤੇ ਹਰ ਪ੍ਰਕਾਰ ਦੀ ਸੂਝ ਆਉਂਦੀ ਹੈ—*ਹਰਿ ਕੈ ਭਾਣੈ ਸਤਿਗੁਰੁ ਮਿਲੈ ਸਚੁ ਸੋਝੀ ਹੋਈ।*

ਗੁਰੂ ਰਾਮ ਦਾਸ ਦੇ ਲਿਖੇ ਕੁਲ 15 ਚਉਪਦੇ ਹਨ ਜਿਨ੍ਹਾਂ ਵਿਚੋਂ ਪਹਿਲੇ (*ਤੂੰ ਕਰਤਾ ਸਚਿਆਰੁ...*) ਦਾ ਉਲੇਖ 'ਸੋਪੁਰਖ' ਪ੍ਰਕਰਣ ਵਿਚ ਹੋ ਚੁਕਿਆ ਹੈ। ਗੁਰਮਤਿ ਦੇ ਅਨੇਕ ਪੱਖਾਂ 'ਤੇ ਚਾਨਣਾ ਪਾਉਂਦਿਆਂ ਗੁਰੂ ਜੀ ਨੇ ਸਾਧ-ਸੰਗਤ ਦੇ ਸੰਪਰਕ ਵਿਚ ਜਾਣ 'ਤੇ ਬਹੁਤ ਬਲ ਦਿੱਤਾ ਹੈ ਕਿਉਂਕਿ :

*ਸਤ ਸੰਗਤਿ ਮਿਲੀਐ ਹਰਿ ਸਾਧੂ ਮਿਲਿ ਸੰਗਤਿ ਹਰਿ ਗੁਣ ਗਾਇ।*
*ਗਿਆਨੁ ਰਤਨੁ ਬਲਿਆ ਘਟਿ ਚਾਨਣੁ ਅਗਿਆਨੁ ਅੰਧੇਰਾ ਜਾਇ।...*

ਇਨ੍ਹਾਂ ਤੋਂ ਬਾਦ ਗੁਰੂ ਅਰਜਨ ਦੇਵ ਦੇ 163 ਚਉਪਦੇ ਸ਼ਾਮਲ ਹੋਏ ਹਨ ਜਿਨ੍ਹਾਂ ਵਿਚ ਦੋ-ਦੋ, ਚਾਰ-ਚਾਰ ਪਦਿਆਂ ਦੇ ਜੁੱਟ ਆਮ ਹਨ। ਇਨ੍ਹਾਂ ਵਿਚੋਂ 29ਵੇਂ ਸ਼ਬਦ ਦਾ 'ਸੋਪੁਰਖ' ਪ੍ਰਕਰਣ ਵਿਚ ਚੌਥੀ ਥਾਂ 'ਤੇ ਜ਼ਿਕਰ ਹੋ ਚੁਕਿਆ ਹੈ। ਇਨ੍ਹਾਂ 163 ਚਉਪਦਿਆਂ ਤੋਂ ਇਲਾਵਾ ਇਕ ਚਉਪਦਾ ਇਸ ਰਾਗ ਵਿਚਲੀ ਧੰਨੇ ਭਗਤ ਦੀ ਬਾਣੀ ਵਿਚ ਕ੍ਰਮਾਂਕ 2 ਉਤੇ ਆਇਆ ਹੈ। ਬਾਕੀ ਸਾਰੇ ਪਦਿਆਂ ਵਿਚ ਗੁਰੂ ਜੀ ਨੇ ਵਿਸਤਾਰ ਸਹਿਤ ਗੁਰਮਤਿ ਸਿੱਧਾਂਤਾਂ ਦੀ ਬੜੇ ਸਰਲ ਅਤੇ ਸਪੱਸ਼ਟ ਢੰਗ ਨਾਲ ਵਿਆਖਿਆ ਕੀਤੀ ਹੈ। ਭਾਣਾ ਮੰਨਣ ਦੀ ਗੱਲ ਵੀ ਥਾਂ-ਥਾਂ ਹੋਈ ਹੈ। ਸੰਸਾਰ ਦੇ ਸਾਰੇ ਪਦਾਰਥ ਨਾਸ਼ਵਾਨ ਹਨ। ਇਨ੍ਹਾਂ ਵਿਚੋਂ ਕੋਈ ਵੀ ਸੱਚੀ ਦਰਗਾਹ ਵਿਚ ਸਹਾਇਕ ਜਾਂ ਉਪਯੋਗੀ ਨਹੀਂ। ਇਸ ਲਈ ਹਰ ਵਕਤ ਇਕੋ ਸੱਚੇ ਪਰਮਾਤਮਾ ਵਿਚ ਧਿਆਨ ਲਗਾਉਣਾ ਚਾਹੀਦਾ ਹੈ—*ਕਾਹੇ ਏਕ ਬਿਨਾ ਚਿਤੁ ਲਾਈਐ। ਊਠਤ ਬੈਠਤ ਸੋਵਤ ਜਾਗਤ ਸਦਾ ਸਦਾ ਹਰਿ ਧਿਆਈਐ।*

ਗੁਰੂ ਤੇਗ ਬਹਾਦਰ ਨੇ ਆਪਣੇ ਇਕ ਚਉਪਦੇ ਵਿਚ ਦੁਆਰ-ਦੁਆਰ ਭਟਕਣ ਵਾਲੇ ਵਿਅਕਤੀ ਨੂੰ ਸੰਬੋਧਨ ਕਰਦੇ ਹੋਇਆਂ ਮਾਨਸ ਜਨਮ ਨੂੰ ਵਿਅਰਥ

ਵਿਚ ਨਸ਼ਟ ਕਰਨੋਂ ਵਰਜਿਆ ਹੈ।

**ਅਸ਼ਟਪਦੀਆਂ** : ਕੁਲ 39 ਅਸ਼ਟਪਦੀਆਂ ਵਿਚੋਂ 22 ਗੁਰੂ ਨਾਨਕ ਦੇਵ ਦੀਆਂ ਹਨ ਜਿਨ੍ਹਾਂ ਵਿਚੋਂ ਦੋ ਵਿਚ ਸੱਤ-ਸੱਤ, 16 ਵਿਚ ਅੱਠ-ਅੱਠ, ਦੋ ਵਿਚ ਨੌਂ-ਨੌਂ ਅਤੇ ਦੋ ਵਿਚ ਦਸ-ਦਸ ਪਦੀਆਂ ਸ਼ਾਮਲ ਹਨ। ਇਨ੍ਹਾਂ ਵਿਚੋਂ 11ਵੀਂ ਅਤੇ 12ਵੀਂ ਦਾ ਸੰਬੰਧ ਬਾਬਰ ਦੇ ਹਮਲੇ ਨਾਲ ਹੈ। ਹਮਲੇ ਵੇਲੇ ਜੋ ਤਬਾਹੀ ਹੋਈ, ਇਸਤਰੀਆਂ ਦੀ ਜੋ ਬੇਪਤੀ ਹੋਈ, ਉਸ ਦਾ ਹਿਰਦੇ-ਬੇਧਕ ਬਿੰਬ ਇਨ੍ਹਾਂ ਅਸ਼ਟਪਦੀਆਂ ਵਿਚ ਮਿਲ ਜਾਂਦਾ ਹੈ। ਗੁਰੂ ਨਾਨਕ ਦੇਵ ਮੱਧ ਯੁਗ ਦੇ ਇਕਲੇ ਅਜਿਹੇ ਲੋਕ-ਨਾਇਕ ਹਨ ਜਿਨ੍ਹਾਂ ਨੇ ਦੇਸ਼ ਦੀ ਰਾਜਨੈਤਿਕ ਸਥਿਤੀ ਬਾਰੇ ਵੀ ਆਪਣੀ ਟਿੱਪਣੀ ਦਿੱਤੀ ਹੈ। ਉਨ੍ਹਾਂ ਦਾ ਇਹ ਚਿਤ੍ਰਣ ਜਿਥੇ ਉਨ੍ਹਾਂ ਦੀ ਨਿਰਭੈਤਾ ਦਾ ਸੂਚਕ ਹੈ, ਉਥੇ ਵਰਣਨ ਦਾ ਸਰੂਪ ਵੀ ਬੜਾ ਨਿਰਪੱਖ ਹੈ। ਅਜਿਹੇ ਚਿਤ੍ਰਣ ਦਾ ਮੱਧ ਯੁਗ ਦੇ ਸਾਹਿੱਤ ਵਿਚ ਅਭਾਵ ਹੈ। ਲੋਧੀ ਪਠਾਣਾਂ ਅਤੇ ਹੋਰ ਅਧਿਕਾਰੀਆਂ ਨੇ ਐਸ਼ ਜਾਂ ਭੋਗ-ਵਿਲਾਸ ਵਾਲਾ ਜੋ ਵਾਤਾਵਰਣ ਪੈਦਾ ਕੀਤਾ ਸੀ, ਇਹ ਹਮਲਾ ਅਸਲ ਵਿਚ ਉਸੇ ਦਾ ਫਲ ਹੈ ਅਤੇ ਇਸ ਸਭ ਦਾ ਕਰਣਹਾਰ ਪਰਮਾਤਮਾ ਖ਼ੁਦ ਹੈ--*ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ।*

ਗੁਰੂ ਅਮਰ ਦਾਸ ਦੀਆਂ 15 ਅਸ਼ਟਪਦੀਆਂ ਵਿਚੋਂ ਦੋ ਵਿਚ ਨੌਂ-ਨੌਂ ਪਦੀਆਂ ਹਨ। ਇਨ੍ਹਾਂ ਵਿਚ ਅਧਿਕਤਰ ਗੁਰਮਤਿ ਦੇ ਮੁੱਖ ਸਿੱਧਾਂਤਾਂ ਦੀ ਵਿਆਖਿਆ ਹੋਈ ਹੈ। ਗੁਰੂ ਜੀ ਅਨੁਸਾਰ ਹਰਿ-ਨਾਮ ਦੀ ਮਹਿਮਾ ਵੇਦ-ਸ਼ਾਸਤ੍ਰ, ਦੇਵੀ-ਦੇਵਤਾ, ਅਵਤਾਰ ਆਦਿ ਜਾਣਨ ਵਿਚ ਸਮਰਥ ਨਹੀਂ ਹਨ। ਇਸ ਨੂੰ ਸਮਝਣ ਦੇ ਸਮਰਥ ਕੇਵਲ ਗੁਰੂ ਹੈ ਜੋ ਜਿਗਿਆਸੂ ਦੀਆਂ ਵਾਸਨਾਵਾਂ ਨੂੰ ਖ਼ਤਮ ਕਰਕੇ ਉਸ ਦੇ ਮਨ ਵਿਚ ਹਰਿ-ਨਾਮ ਨੂੰ ਵਸਾਉਂਦਾ ਹੈ। ਨਾਮ ਰੂਪੀ ਅਮੋਲਕ ਵਸਤੂ ਵਿਦਿਆ ਜਾਂ ਗਿਆਨ ਦੁਆਰਾ ਪ੍ਰਾਪਤ ਨਹੀਂ ਹੁੰਦੀ। ਇਸ ਦੀ ਪ੍ਰਾਪਤੀ ਬਾਹਰ ਭਟਕਣ ਨਾਲ ਵੀ ਨਹੀਂ ਹੁੰਦੀ। ਇਹ ਤਾਂ ਗੁਰੂ ਦੀ ਸਹਾਇਤਾ ਨਾਲ ਅੰਦਰੋਂ ਹੀ ਪ੍ਰਾਪਤ ਹੋ ਕੇ ਸਾਰੇ ਭਰਮਾਂ ਨੂੰ ਨਸ਼ਟ ਕਰ ਦਿੰਦੀ ਹੈ। ਨਾਮ ਦੀ ਪ੍ਰਾਪਤੀ ਲਈ ਪ੍ਰੇਮ ਦਾ ਸਰੂਪ ਸੁਹਾਗਣਾਂ ਵਾਲਾ ਹੋਣਾ ਚਾਹੀਦਾ ਹੈ ਕਿਉਂਕਿ ਉਹੀ ਅੰਦਰ ਵਸਦੇ ਪਤੀ ਪਰਮੇਸ਼ਵਰ ਨੂੰ ਸਹੀ ਢੰਗ ਨਾਲ ਮਾਣ ਸਕਦੀਆਂ ਹਨ।

ਗੁਰੂ ਅਰਜਨ ਦੇਵ ਦੀਆਂ ਲਿਖੀਆਂ ਦੋ ਅਸ਼ਟਪਦੀਆਂ ਹਨ। ਇਨ੍ਹਾਂ ਵਿਚੋਂ ਪਹਿਲੀ ਵਿਚ ਇਕ ਪਿੰਡ ਦੇ ਰੂਪਕ ਰਾਹੀਂ ਚੰਗੀ ਸੰਗਤ ਦਾ ਵਿਧਾਨ ਦਸਿਆ ਹੈ ਅਤੇ ਦੂਜੀ ਵਿਚ ਸੰਸਾਰ ਦੀ ਨਾਸ਼ਮਾਨਤਾ ਵਲ ਸੰਕੇਤ ਕਰਕੇ ਇਸ ਵਿਚ ਕੇਵਲ ਹਰਿ-ਨਾਮ ਨੂੰ ਹੀ ਸਥਿਰ ਮੰਨਿਆ ਹੈ, ਜਿਸ ਦੀ ਆਰਾਧਨਾ ਨਾਲ ਵਿਅਕਤੀ ਆਤਮਿਕ ਤੌਰ 'ਤੇ ਸਦਾ ਸੁਖੀ ਰਹਿੰਦਾ ਹੈ।

**ਬਿਰਹੜੇ** : ਗੁਰੂ ਅਰਜਨ ਦੇਵ ਦੀਆਂ ਦੋ ਅਸ਼ਟਪਦੀਆਂ ਤੋਂ ਬਾਦ ਤਿੰਨ ਹੋਰ ਅਸ਼ਟਪਦੀਆਂ *ਬਿਰਹੜੇ ਘਰੁ 8 ਛੰਤ ਕੀ ਜਤਿ* ਉਕਤੀ ਨਾਲ ਸ਼ੁਰੂ ਹੁੰਦੀਆਂ ਹਨ। ਇਨ੍ਹਾਂ ਵਿਚ ਇਕ-ਇਕ ਤੁਕ ਦੇ ਅੱਠ-ਅੱਠ ਪਦੇ ਹਨ ਪਰ 'ਰਹਾਉ' ਦੀ ਕੋਈ ਤੁਕ ਨਹੀਂ ਹੈ। 'ਬਿਰਹੜਾ' ਵਿਛੋੜੇ ਦਾ ਸੂਚਕ ਲੋਕ-ਗੀਤ ਹੈ। ਗੁਰੂ ਜੀ ਨੇ ਇਨ੍ਹਾਂ ਅੰਦਰ ਛੰਤਾਂ ਦੀ ਲੈਅ ਵਿਚ ਵਿਯੋਗ ਦੀ ਪੀੜ ਅਤੇ ਮਿਲਨ ਦੀ ਖਿਚ ਨੂੰ ਬੜੀ ਭਾਵਨਾਮਈ ਸ਼ੈਲੀ ਵਿਚ ਪ੍ਰਗਟਾਇਆ ਹੈ। ਇਨ੍ਹਾਂ ਦੀ ਹਰ ਤੁਕ ਵਿਚ 'ਪਿਆਰੇ' ਸ਼ਬਦ ਦੀ ਪੁਨਰਾਵ੍ਰਿੱਤੀ ਨਾਲ ਸਿਕਾਂ ਸਧਰਾਂ ਦਾ ਸੁੰਦਰ ਮਾਹੌਲ ਸਿਰਜਿਆ ਜਾ ਸਕਿਆ ਹੈ। ਅਧਿਆਤਮਿਕ ਵਿਰਹ ਨੂੰ ਸੰਯੋਗ ਵਿਚ ਬਦਲਣ ਲਈ ਸ੍ਰੇਸ਼ਠ ਕਰਮ ਕਰਨ ਅਤੇ ਵਾਸਨਾਵਾਂ ਨੂੰ ਮਾਰਨ ਉਤੇ ਬਲ ਦਿੱਤਾ ਗਿਆ ਹੈ। ਕਿਉਂਕਿ ਸੱਚੀ ਪ੍ਰੀਤ ਪੈਣ ਨਾਲ ਫਿਰ ਕਦੇ ਵਿਯੋਗ ਦੀ ਅਵਸਥਾ ਪੈਦਾ ਨਹੀਂ ਹੁੰਦੀ—*ਸਾਚੀ ਪ੍ਰੀਤਿ ਨ ਤੁਟਈ ਪਿਆਰੇ ਜੁਗੁ ਜੁਗੁ ਰਹੀ ਸਮਾਇ।*

**ਪਟੀ ਮਹਲਾ ੧** : ਇਸ ਰਾਗ ਵਿਚ ਦੋ ਪੱਟੀਆਂ ਦਰਜ ਹਨ। ਪਹਿਲੀ ਪੱਟੀ ਗੁਰੂ ਨਾਨਕ ਦੇਵ ਦੀ ਲਿਖੀ ਹੈ ਅਤੇ ਦੂਜੀ ਗੁਰੂ ਅਮਰ ਦਾਸ ਦੀ। 'ਪਟੀ' ਪੰਜਾਬੀ ਦਾ ਇਕ ਸੁਤੰਤਰ ਕਾਵਿ-ਰੂਪ ਹੈ। ਪੱਟੀ ਉਸ ਤਖ਼ਤੀ ਨੂੰ ਕਹਿੰਦੇ ਹਨ, ਜਿਸ ਉਤੇ ਬਾਲਕ ਵਰਣਮਾਲਾ ਲਿਖਣ ਦਾ ਅਭਿਆਸ ਕਰਦਾ ਹੈ। ਇਸ ਪਰੰਪਰਾ ਦੇ ਆਧਾਰ 'ਤੇ ਸਾਹਿੱਤ ਵਿਚ ਉਸ ਰਚਨਾ ਨੂੰ ਪੱਟੀ ਕਿਹਾ ਜਾਣ ਲਗਿਆ, ਜਿਸ ਵਿਚ ਵਰਣਮਾਲਾ ਦੀ ਅੱਖਰ-ਕ੍ਰਮ ਅਨੁਸਾਰ ਕਾਵਿਮਈ ਵਿਆਖਿਆ ਪੇਸ਼ ਕੀਤੀ ਗਈ ਹੋਵੇ। ਇਸ ਤਰ੍ਹਾਂ ਦੀਆਂ ਰਚਨਾਵਾਂ ਨੂੰ ਵਖ-ਵਖ ਲਿਪੀਆਂ ਦੀ ਵਰਣ-ਸੰਖਿਆ ਦੇ ਅਧਾਰ 'ਤੇ ਸੀਹਰਫ਼ੀ, ਚੌਂਤੀਸਾ, ਪੈਂਤੀਸ-ਅੱਖਰੀ, ਬਾਵਨ-ਅੱਖਰੀ ਕਿਹਾ ਜਾਂਦਾ ਹੈ। ਅਖਰਾਵਟ ਅਤੇ ਕਕਹਰਾ ਵੀ ਇਸੇ ਜਾਤਿ ਦੀਆਂ ਰਚਨਾਵਾਂ ਹਨ। ਪੰਜਾਬੀ ਵਿਚ ਇਸ ਕਾਵਿ-ਰੂਪ ਦਾ ਆਰੰਭ ਗੁਰੂ ਨਾਨਕ ਦੇਵ ਨੇ ਕੀਤਾ ਸੀ।

ਵਿਚਾਰਾਧੀਨ 'ਪਟੀ' ਗੁਰਮੁਖੀ ਦੀ ਕਿਸੇ ਪੂਰਵਜ ਲਿਪੀ ਦੇ 35 ਵਰਣਾਂ ਉਤੇ ਆਧਾਰਿਤ ਹੈ। ਇਸ ਵਿਚ 'ੜ' ਅੱਖਰ ਵੀ ਸ਼ਾਮਲ ਹੈ। ਵਰਤਮਾਨ ਗੁਰਮੁਖੀ ਲਿਪੀ ਤੋਂ ਇਸ ਦਾ ਕ੍ਰਮ ਕੁਝ ਵਖ ਹੈ। ਇਸ ਵਰਣ-ਮਾਲਾ ਦੇ ਚਵਰਗ, ਟਵਰਗ, ਤਵਰਗ, ਪਵਰਗ ਅਤੇ ਯ, ਰ, ਲ, ਵ, ੜ ਕ੍ਰਮ ਦੀ ਦ੍ਰਿਸ਼ਟੀ ਤੋਂ ਗੁਰਮੁਖੀ ਲਿਪੀ ਨਾਲ ਮੇਲ ਖਾਂਦੇ ਹਨ। ਕਵਰਗ ਵਿਚ 'ਙ' ਨੂੰ ਛਡ ਕੇ ਬਾਕੀ ਚਾਰ ਵਰਣਾਂ ਦਾ ਕ੍ਰਮ ਗੁਰਮੁਖੀ ਨਾਲ ਸਮਾਨਤਾ ਰਖਦਾ ਹੈ। ਸ, ੲ, ੳ ਅਤੇ ਙ' ਆਰੰਭ ਵਿਚ ਆਏ ਹਨ ਅਤੇ 'ਹ' ਅਤੇ 'ਅ' ਅੰਤ ਵਿਚ। ਇਸ ਤੋਂ ਚੰਗੀ ਤਰ੍ਹਾਂ ਸਪੱਸ਼ਟ ਹੈ ਕਿ ਇਸ 'ਪਟੀ' ਦੀ ਰਚਨਾ ਤਕ ਗੁਰਮੁਖੀ ਦਾ ਵਰਤਮਾਨ ਕ੍ਰਮ ਨਿਸਚਿਤ ਨਹੀਂ ਹੋਇਆ ਸੀ, ਪਰ ਇਸ ਦੇ ਅੱਖਰਾਂ ਦੀ ਗਿਣਤੀ (35) ਅਤੇ ਉੱਚਾਰਣ ਜ਼ਰੂਰ ਨਿਸਚਿਤ ਹੋ ਚੁਕਿਆ ਸੀ।

ਇਸ ਦਾ ਰਚਨਾ-ਕਾਲ ਸਪੱਸ਼ਟ ਨਹੀਂ ਹੈ। 'ਪੁਰਾਤਨ ਜਨਮਸਾਖੀ' ਅਨੁਸਾਰ ਇਸ ਦਾ ਉੱਚਾਰਣ ਉਦੋਂ ਹੋਇਆ ਜਦੋਂ ਸੱਤ ਵਰ੍ਹਿਆਂ ਦੀ ਉਮਰ ਵਿਚ ਗੁਰੂ ਨਾਨਕ ਦੇਵ ਜੀ ਨੂੰ ਪਾਂਧੇ ਪਾਸ ਪੜ੍ਹਨੇ ਪਾਇਆ ਗਿਆ। 'ਬਾਲਾ ਜਨਮਸਾਖੀ' ਤੋਂ ਵੀ ਇਸੇ ਗੱਲ ਦੀ ਪੁਸ਼ਟੀ ਹੁੰਦੀ ਹੈ। ਪਰ ਕੁਝ ਕਾਰਣਾਂ ਕਰਕੇ ਵਿਦਵਾਨ ਇਸ ਗੱਲ ਨਾਲ ਸਹਿਮਤ ਨਹੀਂ ਹਨ। ਇਕ ਇਸ ਲਈ ਕਿ ਵਖ-ਵਖ ਜਨਮਸਾਖੀਆਂ ਵਿਚ ਬਾਣੀਆਂ ਸੰਬੰਧੀ ਲਿਖੀਆਂ ਉਥਾਨਿਕਾਵਾਂ ਵਿਚ ਸਮੇਂ ਅਤੇ ਸਥਾਨ ਦੀ ਸਮਾਨਤਾ ਨਹੀਂ ਹੈ। ਦੂਜਾ ਇਹ ਕਿ ਇਸ ਬਾਣੀ ਦੀ ਭਾਵਨਾ ਅਤੇ ਅਨੁਭਵ ਰਚੈਤਾ ਦੀ ਪ੍ਰੌੜ੍ਹ ਅਵਸਥਾ ਦੇ ਸੂਚਕ ਹਨ। ਤੀਜਾ ਇਹ ਕਿ ਇਹ ਇਕ ਕਾਵਿ-ਰੂਪ ਹੈ ਜਿਸ ਨੂੰ ਮੱਧ ਯੁਗ ਦੇ ਅਨੇਕ ਸੰਤਾਂ ਜਾਂ ਬਾਣੀਕਾਰਾਂ ਨੇ ਅਪਣਾਇਆ ਹੈ। ਗੁਰੂ ਅਮਰ ਦਾਸ, ਗੁਰੂ ਅਰਜਨ ਦੇਵ ਅਤੇ ਸੰਤ ਕਬੀਰ ਨੇ ਵੀ ਕ੍ਰਮਵਾਰ ਪੱਟੀਆਂ ਅਤੇ ਬਾਵਨ-ਅੱਖਰੀਆਂ ਲਿਖੀਆਂ ਹਨ। ਗੁਰੂ ਨਾਨਕ ਦੇਵ ਦੀ 'ਓਅੰਕਾਰ' ਨਾਂ ਦੀ ਬਾਣੀ ਵੀ ਇਸੇ ਪਰੰਪਰਾ ਦੀ ਰਚਨਾ ਹੈ। ਫਲਸਰੂਪ ਇਸ ਦੀ ਰਚਨਾ-ਪ੍ਰਕ੍ਰਿਆ ਨੂੰ ਕਿਸੇ ਵਿਸ਼ੇਸ਼-ਪ੍ਰਸੰਗ ਜਾਂ ਘਟਨਾ ਨਾਲ ਸੰਬੰਧਿਤ ਕਰਨਾ ਉਚਿਤ ਨਹੀਂ ਹੈ।

ਚੌਥਾ ਇਹ ਕਿ ਜੇ ਪੱਟੀ ਦੇ ਲਿਖਣ ਜਾਂ ਉੱਚਾਰਣ ਦਾ ਸਮਾਂ ਬਾਲ-ਕਾਲ ਹੈ, ਤਾਂ 73 ਵਰ੍ਹਿਆਂ ਦੀ ਉਮਰ ਵਿਚ ਗੁਰੂ-ਗੱਦੀ ਉਤੇ ਸੁਸ਼ੋਭਿਤ ਹੋਣ ਵਾਲੇ ਗੁਰੂ ਅਮਰ ਦਾਸ ਨੇ ਕਿਸੇ ਪਾਂਧੇ ਪ੍ਰਤਿ ਆਪਣੀ ਪੱਟੀ ਨੂੰ ਉਚਾਰਿਆ ਹੋਵੇਗਾ ? ਪੰਜਵਾਂ ਇਹ ਕਿ ਇਸ ਬਾਣੀ ਦੀ ਆਖੀਰਲੀ ਤੁਕ ਵਿਚ ਗੁਰੂ ਜੀ ਨੇ ਆਪਣੇ ਲਈ 'ਸਾਇਰ' ਸ਼ਬਦ ਦੀ ਵਰਤੋਂ ਕੀਤੀ ਹੈ। ਇਹ ਸ਼ਬਦ ਤਦੋਂ ਵਰਤਿਆ ਜਾ ਸਕਦਾ ਹੈ, ਜਦੋਂ ਗੁਰੂ ਜੀ ਆਪਣੀ ਕਾਵਿ-ਪ੍ਰਤਿਭਾ ਨੂੰ ਚੰਗੀ ਤਰ੍ਹਾਂ ਨਾਲ ਵਿਕਸਿਤ ਕਰ ਚੁਕੇ ਹੋਣਗੇ। ਛੇਵਾਂ ਇਹ ਕਿ ਬਾਲ-ਕਾਲ ਦੀ ਸਰਲਤਾ ਦਾ ਬੋਧ ਵੀ ਇਸ ਰਚਨਾ ਤੋਂ ਨਹੀਂ ਹੁੰਦਾ। ਇਸ ਲਈ ਇਸ ਨੂੰ ਬਾਲ-ਕਾਲ ਦੀ ਰਚਨਾ ਨਹੀਂ ਮੰਨਿਆ ਜਾ ਸਕਦਾ। ਅਸਲ ਵਿਚ, ਪੰਡਿਤ ਨੂੰ ਸੰਬੋਧਿਤ ਕੀਤੇ ਜਾਣ ਕਾਰਣ ਹੀ ਇਸ ਪ੍ਰਕਾਰ ਦੀਆਂ ਉਥਾਨਿਕਾਵਾਂ ਘੜੀਆਂ ਗਈਆਂ ਹਨ। ਇਸ ਵਿਚ ਪੰਡਿਤ ਨੂੰ ਸੰਬੋਧਨ ਇਸ ਕਰਕੇ ਕੀਤਾ ਗਿਆ ਹੈ ਕਿਉਂਕਿ ਬਾਲਕ ਨੂੰ ਅੱਖਰ-ਬੋਧ ਪਾਂਧੇ ਦੁਆਰਾ ਹੀ ਹੁੰਦਾ ਹੈ।

ਇਸ ਬਾਣੀ ਦੀਆਂ 35 ਪਉੜੀਆਂ ਰਾਹੀਂ ਪਰਮਾਤਮਾ ਦੀ ਉਸਤਤ ਕਰਕੇ ਉਸ ਦੀ ਪ੍ਰਾਪਤੀ ਉਤੇ ਬਲ ਦਿੱਤਾ ਗਿਆ ਹੈ। ਨਾਲ-ਨਾਲ ਗੁਰੂ ਨਾਨਕ ਦੇਵ ਦੇ ਦਾਰਸ਼ਨਿਕ ਅਤੇ ਧਾਰਮਿਕ ਸਿੱਧਾਂਤਾਂ ਦੀ ਭਾਵਾਤਮਕ ਅਭਿਵਿਅਕਤੀ ਵੀ ਹੁੰਦੀ ਗਈ ਹੈ। ਇਸ ਬਾਣੀ ਦੀ ਮੂਲ ਸਮਸਿਆ 'ਰਹਾਉ' ਵਾਲੀਆਂ ਦੋ ਤੁਕਾਂ ਵਿਚ ਪੇਸ਼ ਕੀਤੀ ਗਈ ਹੈ ਕਿ ਹੇ ਮੂਰਖ ਮਨ! ਤੂੰ ਕਿਸ ਲਈ ਭੁਲਦਾ ਹੈਂ? ਇਸ ਲਈ ਕਿ ਤੂੰ ਆਪਣੇ ਆਪ ਨੂੰ ਪੜ੍ਹਿਆ ਹੋਇਆ ਸਮਝਦਾ ਹੈਂ। ਅਸਲ ਵਿਚ, ਤੂੰ ਤਦ ਪੜ੍ਹਿਆ

ਹੋਇਆ ਸਮਝਿਆ ਜਾਵੇਂਗਾ, ਜਦ ਆਪਣੇ ਕਰਮਾਂ ਦਾ ਲੇਖਾ ਚੁਕਾ ਦੇਵੇਂਗਾ।

'ਰਹਾਉ' ਤੋਂ ਬਾਦ ਸਾਰੇ ਅੱਖਰਾਂ ਅਤੇ ਮਾਤ੍ਰਾਵਾਂ ਦੇ ਅਧਿਆਤਮਿਕ ਤਾਤਪਰਜ ਨੂੰ ਸਪੱਸ਼ਟ ਕੀਤਾ ਗਿਆ ਹੈ, ਜਿਵੇਂ ਸਾਰੀ ਸ੍ਰਿਸ਼ਟੀ ਦੀ ਰਚਨਾ ਕਰਨ ਵਾਲਾ ਪਰਮਾਤਮਾ ਹੈ। ਉਹ ਸਤਿਸਰੂਪ ਵਾਲਾ ਅਤੇ ਦਾਤਾ ਹੈ। ਉਸ ਦਾ ਹੁਕਮ ਸਾਰੇ ਸੰਸਾਰ ਵਿਚ ਚਲਦਾ ਹੈ। ਉਸ ਅਨੰਤ ਦੀ ਉਪਮਾ ਕਿਸ ਨਾਲ ਦਿੱਤੀ ਜਾਏ? ਸੇਵਾ-ਭਾਵ ਅਤੇ ਸੱਚ ਦੀ ਕਮਾਈ ਨਾਲ ਹੀ ਮੁਕਤੀ ਰੂਪੀ ਫਲ ਪ੍ਰਾਪਤ ਹੁੰਦਾ ਹੈ। ਬ੍ਰਹਮ ਗਿਆਨ ਨੂੰ ਜਾਣਨ ਵਾਲਾ ਹੀ ਵਾਸਤਵਿਕ ਰੂਪ ਵਿਚ ਪੜ੍ਹਿਆ ਹੋਇਆ ਪੰਡਿਤ ਹੈ। ਗੁਰੂ ਦੀ ਸਿਖਿਆ ਅਨੁਸਾਰ ਚਲਣ ਵਾਲਾ ਸੇਵਕ ਚੰਗੇ ਮਾੜੇ ਨੂੰ ਸਮਾਨ ਸਮਝਦਾ ਹੋਇਆ ਸਮਦਰਸ਼ੀ ਬਿਰਤੀ ਅਪਣਾਉਂਦਾ ਹੈ। ਮਾਇਆ ਰੂਪੀ ਛਾਇਆ ਪਰਮਾਤਮਾ ਦੀ ਪੈਦਾ ਕੀਤੀ ਹੋਈ ਹੈ। ਵਿਅਰਥ ਦੇ ਧੰਦਿਆਂ ਨੂੰ ਛਡ ਕੇ ਪ੍ਰਾਣੀ ਨੂੰ ਹਰਿ ਦੀ ਸ਼ਰਣ ਵਿਚ ਜਾਣਾ ਚਾਹੀਦਾ ਹੈ। ਹਰਿ ਦੀ ਸ਼ਰਣ ਵਿਚ ਜਾਣ ਨਾਲ ਮਾਨਸਿਕ ਸ਼ਾਂਤੀ ਪ੍ਰਾਪਤ ਹੁੰਦੀ ਹੈ।

ਪਰਮਾਤਮਾ ਹੀ ਸਿਰਜਦਾ ਅਤੇ ਨਸ਼ਟ ਕਰਦਾ ਹੈ। ਪਰ ਸ੍ਰੇਸ਼ਠ ਸਾਧਕ ਨੂੰ ਪਰਮਾਤਮਾ ਖ਼ੁਦ ਆਪਣੇ ਵਿਚ ਮਿਲਾ ਕੇ ਉਸ ਦੇ ਜਨਮ-ਮਰਣ ਦਾ ਚੱਕਰ ਸਮਾਪਤ ਕਰ ਦਿੰਦਾ ਹੈ। ਆਪਣੇ ਕਰਮਾਂ ਕਰਕੇ ਪ੍ਰਾਣੀ ਸੰਸਾਰਿਕ ਬੰਧਨਾਂ ਵਿਚ ਫਸਦਾ ਹੈ, ਪਰ ਗੁਰੂ ਦੇ ਉਪਦੇਸ਼ ਨਾਲ ਉਨ੍ਹਾਂ ਤੋਂ ਛੁਟਕਾਰਾ ਵੀ ਪਾ ਲੈਂਦਾ ਹੈ।

ਇਸ ਬਾਣੀ ਦੇ 35 ਪਦਿਆਂ ਦੀਆਂ ਦੋ-ਦੋ ਤੁਕਾਂ ਹਨ। 'ਰਹਾਉ' ਦੀਆਂ ਦੋ ਤੁਕਾਂ ਇਨ੍ਹਾਂ ਤੋਂ ਇਲਾਵਾ ਹਨ। ਪਦਿਆਂ ਦਾ ਤੋਲ ਦੋਹਿਰੇ ਜਾਂ ਦੁਵੈਯੇ ਦੇ ਕਾਫ਼ੀ ਨੇੜੇ ਹੈ, ਪਰ ਇਨ੍ਹਾਂ ਵਿਚ ਮਾਤ੍ਰਾਵਾਂ ਦੇ ਕਿਸੇ ਬੰਧਨ ਨੂੰ ਸਵੀਕਾਰ ਨਹੀਂ ਕੀਤਾ ਗਿਆ। ਇਸ ਰਚਨਾ ਵਿਚ ਸ਼ਬਦਾਲੰਕਾਰਾਂ ਦੀ ਸੁੰਦਰ ਯੋਜਨਾ ਹੋਈ ਹੈ ਅਤੇ ਪ੍ਰਤੀਕ-ਵਿਧਾਨ ਵੀ ਭਾਵਾਂ ਦੇ ਪ੍ਰਗਟਾਵੇ ਵਿਚ ਕਾਫ਼ੀ ਸਹਾਇਕ ਸਿੱਧ ਹੋਇਆ ਹੈ। ਇਸ ਦੀ ਭਾਸ਼ਾ ਸਰਲ ਅਤੇ ਮਧੁਰ ਗੁਣ ਵਾਲੀ ਹੈ।

**ਪਟੀ ਮਹਲਾ ੩ :** ਗੁਰੂ ਅਮਰ ਦਾਸ ਦੀ ਲਿਖੀ ਇਸ ਪਟੀ ਵਿਚ ਦੋ-ਦੋ ਤੁਕਾਂ ਦੇ ਕੁਲ 18 ਪਦੇ ਹਨ ਅਤੇ ਪਹਿਲੇ ਪਦੇ ਤੋਂ ਬਾਦ ਦੋ ਤੁਕਾਂ ਦਾ 'ਰਹਾਉ' ਹੈ ਜਿਸ ਵਿਚ ਦੁਨਿਆਵੀ ਲੇਖਾ ਜਾਂ ਲਿਖਣ-ਵਿਧੀ ਦਾ ਪੜ੍ਹਨਾ ਵਿਅਰਥ ਦਸ ਕੇ ਜਿਗਿਆਸੂ ਨੂੰ ਤਾਕੀਦ ਕੀਤੀ ਗਈ ਹੈ ਕਿ ਵਾਸਤਵਿਕ ਲੇਖਾ ਦੇਣਾ ਤਾਂ ਅਜੇ ਸਿਰ 'ਤੇ ਬਾਕੀ ਪਿਆ ਹੈ। ਪੰਜਾਬੀ ਵਿਚ ਪਟੀ ਕਾਵਿ-ਰੂਪ ਦੀ ਵਰਤੋਂ ਪਹਿਲੀ ਵਾਰ ਗੁਰੂ ਨਾਨਕ ਦੇਵ ਨੇ ਕੀਤੀ ਸੀ। ਗੁਰੂ ਅਮਰ ਦਾਸ ਜੀ ਨੇ ਵੀ ਉਸੇ ਪਰੰਪਰਾ ਵਿਚ ਇਸ ਪੱਟੀ ਦੀ ਰਚਨਾ ਕੀਤੀ ਪ੍ਰਤੀਤ ਹੁੰਦੀ ਹੈ। ਪਰ ਇਨ੍ਹਾਂ ਦੋਹਾਂ ਪਟੀਆਂ ਦਾ ਅੱਖਰ-ਕ੍ਰਮ ਇਕ-ਸਮਾਨ ਨਹੀਂ ਹੈ। ਗੁਰੂ ਨਾਨਕ ਦੇਵ ਦੀ ਲਿਖੀ ਪਟੀ ਵਿਚ ਕੁਝ ਭਿੰਨ ਕ੍ਰਮ

ਨਾਲ ਵਰਤਮਾਨ ਗੁਰਮੁਖੀ ਲਿਪੀ ਦੇ 35 ਵਰਣਾਂ ਅਤੇ ਉਨ੍ਹਾਂ ਦੇ ਉੱਚਾਰਣ ਦਾ ਸਰੂਪ ਮਿਲਦਾ ਹੈ, ਪਰ ਇਸ ਪਟੀ ਵਿਚ ਜੇ 'ਅਯੋ' ਸ਼ਬਦ ਓ, ਅ, ਏ ਦਾ ਸੂਚਕ ਮੰਨ ਲਿਆ ਜਾਏ ਅਤੇ ਅੰਙੈ ਤੋਂ ਙ ਅਤੇ ਲਲੀ ਤੋਂ ਲ ਵਰਣ ਵਲ ਸੰਕੇਤ ਹੋਇਆ ਸਮਝ ਲਿਆ ਜਾਏ, ਤਾਂ ਵੀ ਦਸ ਅੱਖਰਾਂ (ਖ, ਚ, ਵ, ਟ, ਠ, ਡ, ਢ, ਣ, ਫ, ਯ) ਦਾ ਉਲੇਖ ਨਹੀਂ ਹੋਇਆ। ਬਾਕੀ ਦੇ 25 ਅੱਖਰਾਂ ਦਾ ਉੱਚਾਰਣ ਗੁਰਮੁਖੀ ਲਿਪੀ ਅਨੁਸਾਰ ਹੈ ਅਤੇ ਇਨ੍ਹਾਂ ਅੱਖਰਾਂ ਦੀ ਅਧਿਆਤਮਿਕ ਵਿਆਖਿਆ ਰਾਹੀਂ ਗੁਰੂ ਜੀ ਨੇ ਪੰਡਿਤਾਂ ਨੂੰ ਵਿਅਰਥ ਦੀਆਂ ਸ਼ਾਬਦਿਕ ਕਲਾਬਾਜ਼ੀਆਂ ਵਿਚ ਨ ਪੈ ਕੇ ਪਰਮਾਤਮਾ ਦੀ ਸੱਚੀ ਭਗਤੀ ਕਰਨ ਦੀ ਪ੍ਰੇਰਣਾ ਦਿੱਤੀ ਹੈ। ਕਿਉਂਕਿ ਹੋਰ ਹਰ ਪ੍ਰਕਾਰ ਦੀਆਂ ਲਿਖਤਾਂ ਵਿਅਰਥ ਹਨ, ਉਨ੍ਹਾਂ ਰਾਹੀਂ ਮਸਤਕ ਉਤੇ ਲਿਖਿਆ ਲੇਖ ਮਿਟ ਨਹੀਂ ਸਕਦਾ। ਲੋੜ ਤਾਂ ਉਸ ਲੇਖ ਨੂੰ ਮਿਟਾਉਣ ਦੀ ਹੈ। ਉਸ ਲੇਖ ਨੂੰ ਮਿਟਾਉਣਾ ਤਦ ਹੀ ਸੰਭਵ ਹੈ ਜੇ ਜਿਗਿਆਸੂ ਹੋਰਨਾਂ ਸਾਰੇ ਸੰਸਾਰਿਕ ਪ੍ਰਪੰਚਾਂ ਤੋਂ ਆਪਣੇ ਆਪ ਨੂੰ ਮੁਕਤ ਕਰ ਲਵੇ। ਇਹੀ ਵਾਸਤਵਿਕ ਪਠਨ ਪਾਠਨ ਹੈ।

**ਛੰਤ :** ਇਸ ਰਾਗ ਦੇ 35 ਛੰਤਾਂ ਵਿਚ ਪੰਜ ਗੁਰੂ ਨਾਨਕ ਦੇਵ ਦੇ ਹਨ। ਇਹ ਪੰਜੇ ਛੰਤ ਚਾਰ-ਚਾਰ ਪਦਿਆਂ ਦੇ ਸਮੁੱਚ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਬੜੀ ਭਾਵ-ਭਿੰਨੀ ਸ਼ੈਲੀ ਵਿਚ ਸੰਯੋਗ-ਸੁਖ ਪ੍ਰਾਪਤ ਕਰ ਚੁਕੀ ਇਕ ਸੁਹਾਗਣ ਇਸਤਰੀ ਰੂਪੀ ਸਾਧਕ ਵਲੋਂ ਨਵ-ਵਿਆਹੁਤਾ ਇਸਤਰੀ ਰੂਪੀ ਜਿਗਿਆਸੂ ਨੂੰ ਪਤੀ-ਪਰਮਾਤਮਾ ਦਾ ਪ੍ਰੇਮ-ਸੁਖ ਪ੍ਰਾਪਤ ਕਰਨ ਲਈ ਪ੍ਰੇਰਿਆ ਹੈ। ਇਸ ਸੁਖ ਦੇ ਮੁਕਾਬਲੇ ਹੋਰ ਸਭ ਕਰਮ-ਧਰਮ ਨਿਰਰਥਕ ਹਨ। ਆਖੀਰਲੇ ਛੰਤ ਵਿਚ ਕਾਲੇ ਹਿਰਨ, ਭੌਰੇ, ਮੱਛਲੀ ਅਤੇ ਨਦੀਆਂ ਦੇ ਵਹਿਣਾਂ ਦੇ ਉਪਮਾਨਾਂ ਰਾਹੀਂ ਹਰਿ-ਭਗਤੀ ਵਿਚ ਲੀਨ ਹੋਣ ਨੂੰ ਜ਼ਰੂਰੀ ਦਸਿਆ ਗਿਆ ਹੈ, ਕਿਉਂਕਿ *ਹਰਿਨਾਮੁ ਭਗਤੀ ਨ ਰਿਦੈ ਸਾਚਾ ਸੇ ਅੰਤਿ ਧਾਹੀ ਰੁੰਨਿਆ।*

ਗੁਰੂ ਅਮਰ ਦਾਸ ਨੇ ਇਸ ਰਾਗ ਵਿਚ ਦੋ ਛੰਤ ਲਿਖੇ ਹਨ। ਇਕ ਚਾਰ ਪਦਿਆਂ ਦਾ ਜੁੱਟ ਹੈ ਅਤੇ ਦੂਜਾ ਦਸ ਪਦਿਆਂ ਦਾ ਸਮੁੱਚ ਹੈ। ਇਨ੍ਹਾਂ ਵਿਚ ਦਸਿਆ ਗਿਆ ਹੈ ਕਿ ਗੁਰੂ ਦੇ ਸ਼ਬਦ ਦੁਆਰਾ ਪਰਮਾਤਮਾ ਦਾ ਸੰਯੋਗ-ਸੁਖ ਪ੍ਰਾਪਤ ਹੁੰਦਾ ਹੈ। ਇਸ ਪ੍ਰਾਪਤੀ ਲਈ ਗਿਆਨ ਅਤੇ ਪਾਖੰਡ ਸਹਾਇਕ ਨਹੀਂ ਹੋ ਸਕਦੇ। ਮਨ ਨੂੰ ਵਾਸਨਾਵਾਂ ਦੇ ਪ੍ਰਭਾਵ ਕਰਕੇ ਪ੍ਰਾਪਤ ਹੋਇਆ ਵਿਛੋੜਾ ਗੁਰੂ ਦੀ ਕ੍ਰਿਪਾ ਅਤੇ ਨੈਤਿਕ ਗੁਣਾਂ ਦੇ ਵਿਕਾਸ ਨਾਲ ਦੂਰ ਕੀਤਾ ਜਾ ਸਕਦਾ ਹੈ। ਭਾਣਾ ਮੰਨਣ 'ਤੇ ਵੀ ਗੁਰੂ ਜੀ ਨੇ ਬਹੁਤ ਬਲ ਦਿੱਤਾ ਹੈ।

ਗੁਰੂ ਰਾਮ ਦਾਸ ਦੇ ਇਸ ਰਾਗ ਵਿਚ ਦਰਜ 14 ਛੰਤਾਂ ਵਿਚੋਂ ਇਕ ਵਿਚ ਛੇ ਅਤੇ ਇਕ ਵਿਚ ਅੱਠ ਪਦੇ ਹਨ, ਜਦ ਕਿ ਬਾਕੀਆਂ ਵਿਚ ਚਾਰ-ਚਾਰ। ਇਨ੍ਹਾਂ

ਵਿਚ ਰਾਮ-ਨਾਮ ਦੀ ਮਹਾਨਤਾ, ਗੁਰੂ ਦੇ ਯੋਗਦਾਨ, ਪਰਮਾਤਮਾ ਦੀ ਸਰਵ-ਵਿਆਪਕਤਾ, ਚਾਰ ਯੁਗਾਂ ਦੇ ਪ੍ਰਭਾਵ ਅਤੇ ਜੀਵਨ-ਮੁਕਤ ਅਵਸਥਾ ਉਤੇ ਝਾਤ ਪਾਈ ਗਈ ਹੈ। ਇਸ ਤੋਂ ਇਲਾਵਾ ਇਨ੍ਹਾਂ ਵਿਚ ਚਾਰ-ਚਾਰ ਪਦਿਆਂ ਦੇ ਜੁੱਟਾਂ ਵਾਲੇ ਛੇ ਉਹ ਛੰਤ ਵੀ ਸ਼ਾਮਲ ਹਨ ਜੋ ਅੰਮ੍ਰਿਤ ਵੇਲੇ 'ਆਸਾ ਕੀ ਵਾਰ' ਦੀਆਂ 24 ਪਉੜੀਆਂ ਨਾਲ ਪੜ੍ਹੇ ਜਾਂਦੇ ਹਨ ਅਤੇ ਜਿਨ੍ਹਾਂ ਨੂੰ ਆਮ ਤੌਰ 'ਤੇ 'ਛਕੇ ਛੰਤ' ਕਿਹਾ ਜਾਂਦਾ ਹੈ। ਇਨ੍ਹਾਂ ਵਿਚ ਇਸਤਰੀ ਰੂਪੀ ਸਾਧਕ ਦੀ ਪਤੀ ਰੂਪੀ ਪਰਮਾਤਮਾ ਦੇ ਸਵੱਛ ਪ੍ਰੇਮ ਦੀ ਨਿਰਛਲ ਅਭਿਵਿਅਕਤੀ ਹੋਈ ਹੈ। ਹਰਿ-ਨਾਮ ਦੀ ਪ੍ਰਾਪਤੀ ਨਾਲ ਹਰ ਪ੍ਰਕਾਰ ਦੀ ਤ੍ਰਿਸ਼ਣਾ-ਭੁਖ ਸਮਾਪਤ ਹੋ ਜਾਂਦੀ ਹੈ। ਫਿਰ ਭਗਤਾਂ ਦੀ ਮਰਯਾਦਾ ਪਰਮਾਤਮਾ ਖ਼ੁਦ ਹੀ ਰਖਦਾ ਹੈ—
*ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ।*

ਗੁਰੂ ਅਰਜਨ ਦੇਵ ਦੇ ਰਚੇ 14 ਛੰਤਾਂ ਵਿਚ ਅਧਿਕਤਰ ਚਾਰ-ਚਾਰ ਪਦਿਆਂ ਦੇ ਜੁੱਟਾਂ ਵਾਲੇ ਹਨ। ਇਨ੍ਹਾਂ ਵਿਚੋਂ ਪੰਜ ਛੰਤਾਂ (ਕ੍ਰਮਾਂਕ 4-7 ਅਤੇ 9) ਤੋਂ ਪਹਿਲਾਂ ਇਕ-ਇਕ ਸ਼ਲੋਕ ਵੀ ਲਿਖਿਆ ਹੈ। ਇਨ੍ਹਾਂ ਛੰਤਾਂ ਵਿਚ ਗੁਰੂ ਜੀ ਨੇ ਪ੍ਰਭੂ-ਮਿਲਾਪ ਦੀ ਖ਼ੁਸ਼ੀ ਦਾ ਪ੍ਰਗਟਾਵਾ ਕੀਤਾ ਹੈ ਅਤੇ ਭਾਵ ਨੂੰ ਦ੍ਰਿੜ੍ਹ ਕਰਨ ਲਈ ਚਾਤ੍ਰਿਕ ਅਤੇ ਸਵਾਂਤੀ ਬੂੰਦ ਦਾ ਉਪਮਾਨ ਵਰਤਿਆ ਹੈ। ਇਹ ਮਿਲਾਪ ਸਾਧ-ਸੰਗਤ ਦੇ ਸੰਪਰਕ ਵਿਚ ਜਾਣ ਨਾਲ ਸੰਭਵ ਹੋ ਸਕਦਾ ਹੈ। ਇਨ੍ਹਾਂ ਛੰਤਾਂ ਦੀ ਭਾਸ਼ਾ ਬਹੁਤ ਪ੍ਰਵਾਹਮਈ ਅਤੇ ਸਾਧ ਭਾਖਾ ਤੋਂ ਪ੍ਰਭਾਵਿਤ ਹੈ। ਕਿਤੇ-ਕਿਤੇ ਲਹਿੰਦੀ ਉਪਭਾਸ਼ਾ ਦੀ ਸ਼ਬਦਾਵਲੀ ਵੀ ਵਰਤੀ ਗਈ ਹੈ।

**ਆਸਾ ਕੀ ਵਾਰ ਮਹਲਾ ੧ :** ਗੁਰੂ ਨਾਨਕ ਦੇਵ ਦੀ ਰਚੀ ਇਹ ਇਕ ਮਹੱਤਵਪੂਰਣ ਵਾਰ ਹੈ। ਸਿੱਖ ਧਰਮ ਦੀਆਂ ਸੰਗਤਾਂ ਜਾਂ ਦੀਵਾਨਾਂ ਜਾਂ ਹੋਰ ਮੰਗਲਮਈ ਕਾਰਜਾਂ ਵੇਲੇ ਇਸ ਦਾ ਕੀਰਤਨ ਕੀਤਾ ਜਾਂਦਾ ਹੈ। ਇਸ ਦੇ ਆਰੰਭ ਵਿਚ *ਟੁੰਡੇ ਅਸ ਰਾਜੈ ਕੀ ਧੁਨੀ* ਉਪਰ ਗਾਉਣ ਦਾ ਆਦੇਸ਼ ਹੈ। ਰਵਾਇਤ ਅਨੁਸਾਰ ਰਾਜਾ ਸਾਰੰਗ ਦੇ ਪੁੱਤਰ ਅਸਿਰਾਜ ਨੂੰ ਉਸ ਦੇ ਮਤਰੇਏ ਭਰਾਵਾਂ (ਸਰਦੂਲ ਰਾਏ ਅਤੇ ਸੁਲਤਾਨ ਖਾਨ) ਨੇ ਆਪਣੇ ਪਿਛੋਂ ਲਾਹੁਣ ਲਈ ਜ਼ਖ਼ਮੀ ਕਰਕੇ ਇਕ ਅੰਨ੍ਹੇ ਖੂਹ ਵਿਚ ਸੁਟ ਦਿੱਤਾ। ਪਰ ਚੰਗੇ ਭਾਗਾਂ ਕਰਕੇ ਉਹ ਬਚ ਗਿਆ ਅਤੇ ਉਸ ਨੂੰ ਵਣਜਾਰੇ ਕੱਢ ਕੇ ਉਸ ਦੇਸ਼ ਜਾ ਪਹੁੰਚੇ ਜਿਥੋਂ ਦਾ ਨਿਰਸੰਤਾਨ ਰਾਜਾ ਉਦੋਂ ਹੀ ਮਰਿਆ ਸੀ। ਸਭ ਤੋਂ ਪਹਿਲਾਂ ਸ਼ਹਿਰ ਵਿਚ ਵੜਨ ਦੀ ਸ਼ਰਤ ਪੂਰੀ ਕਰਨ ਕਰਕੇ ਵਜ਼ੀਰਾਂ ਨੇ ਅਸਿਰਾਜ ਨੂੰ ਰਾਜ-ਗੱਦੀ ਉਤੇ ਬਿਠਾ ਦਿੱਤਾ। ਪੂਰੀ ਸ਼ਕਤੀ ਸੰਜੋਣ ਉਪਰੰਤ ਉਸ ਨੇ ਆਪਣੇ ਭਰਾਵਾਂ ਉਤੇ ਹਮਲਾ ਕਰਕੇ ਆਪਣੇ ਪਿਤਾ ਦਾ ਰਾਜ ਫਿਰ ਹਾਸਲ ਕਰ ਲਿਆ। ਢਾਡੀਆਂ ਨੇ ਉਸ ਦੀ ਕੀਰਤੀ ਨੂੰ ਜਿਸ ਵਾਰ ਵਿਚ ਗਾਇਆ, ਉਸ ਦੀ ਲੋਕ-ਪ੍ਰਿਯਤਾ ਨੂੰ ਵੇਖ ਕੇ ਗੁਰੂ ਅਰਜਨ ਦੇਵ ਨੇ ਉਸ ਦੀ ਧੁਨਿ 'ਤੇ 'ਆਸਾ ਕੀ ਵਾਰ' ਨੂੰ ਗਾਉਣ

ਦੀ ਹਦਾਇਤ ਕੀਤੀ ਹੈ।

ਇਸ ਵਾਰ ਦੀ ਰਚਨਾ ਬਾਰੇ 'ਪੁਰਾਤਨ ਜਨਮਸਾਖੀ' (ਸਾਖੀ 32) ਵਿਚ ਜੋ ਉਥਾਨਿਕਾ ਲਿਖੀ ਹੋਈ ਹੈ, ਉਸ ਅਨੁਸਾਰ ਬਾਬਾ ਫ਼ਰੀਦ ਸ਼ਕਰਗੰਜ ਦੀ ਗੱਦੀ ਉਤੇ ਬੈਠੇ ਸ਼ੇਖ ਬ੍ਰਿਹਮ ਦਾ ਮੁਰੀਦ ਸ਼ੇਖ ਕਮਾਲ ਆਪਣੇ ਮੁਰਸ਼ਿਦ ਦੀ ਰਸੋਈ ਲਈ ਜੰਗਲ ਵਿਚ ਲਕੜੀਆਂ ਚੁਗਦਿਆਂ ਉਥੇ ਜਾ ਪਹੁੰਚਿਆ ਜਿਥੇ ਗੁਰੂ ਜੀ ਮਰਦਾਨੇ ਨਾਲ ਹਰਿ-ਨਾਮ ਦੇ ਕੀਰਤਨ ਵਿਚ ਮਗਨ ਇਹ ਸ਼ਲੋਕ ਉਚਾਰ ਰਹੇ ਸਨ :

*ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ।*
*ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ।*

ਇਹ ਸੁਣ ਕੇ ਸ਼ੇਖ ਕਮਾਲ ਬਹੁਤ ਪ੍ਰਭਾਵਿਤ ਹੋਇਆ। ਉਸ ਨੇ ਇਹ ਸ਼ਲੋਕ ਗੁਰੂ ਜੀ ਤੋਂ ਫਿਰ ਸੁਣ ਕੇ ਕੰਠ ਕੀਤਾ ਅਤੇ ਆਪਣੇ ਡੇਰੇ 'ਤੇ ਵਾਪਸ ਆ ਕੇ ਮੁਰਸ਼ਿਦ ਨੂੰ ਸੁਣਾਇਆ। ਸ਼ੇਖ ਬ੍ਰਿਹਮ ਇਸ ਸ਼ਲੋਕ ਦੀ ਭਾਵ-ਸਾਮਗ੍ਰੀ ਤੋਂ ਪ੍ਰਭਾਵਿਤ ਹੋ ਕੇ ਇਸ ਦੇ ਰਚੈਤਾ, ਗੁਰੂ ਨਾਨਕ ਦੇਵ, ਨਾਲ ਗੋਸਟਿ ਕਰਨ ਲਈ ਜੰਗਲ ਵਿਚ ਪਹੁੰਚਿਆ। ਕਾਫ਼ੀ ਦੇਰ ਤਕ ਹੁੰਦੇ ਰਹੇ ਵਿਚਾਰ-ਵਟਾਂਦਰੇ ਤੋਂ ਬਾਦ ਸ਼ੇਖ ਕਹਿਣ ਲਗਾ:

*ਨਾਨਕ, ਹਿਕ ਖ਼ੁਦਾਇ ਕੀ ਵਾਰ ਸੁਣਾਇ, ਅਸਾਨੂੰ ਇਹ ਮਖਸੂਦ*
*ਹੈ, ਜੋ ਵਾਰ ਦੂਹੁ ਬਾਝੂ ਹੋਂਦੀ ਨਾਹੀਂ, ਅਤੇ ਤੂ ਹਿਕੋ ਹਿਕੁ*
*ਆਖਦਾ ਹੈ, ਵੇਖਾਂ ਖ਼ੁਦਾਇ ਦਾ ਸਰੀਕੁ ਤੂ ਕਵਣ ਕਰਸੀ ?*
*ਤਬ ਬਾਬੇ ਆਖਿਆ, ਮਰਦਾਨਿਆ, ਰਬਾਬੁ ਵਜਾਇ।*
*ਤਾ ਮਰਦਾਨੇ ਰਬਾਬੁ ਵਜਾਇਆ, ਰਾਗੁ ਆਸਾ ਕੀਤਾ,*
*ਬਾਬੇ ਸਲੋਕੁ ਦਿਤਾ, ਸਲੋਕ, ਸਤਿਗੁਰ ਪ੍ਰਸਾਦਿ।*
*ਆਸਾ ਕੀ ਵਾਰ ਮਹਲਾ ੧।*

ਇਸ ਅਵਸਰ 'ਤੇ ਕੇਵਲ ਨੌਂ ਪਉੜੀਆਂ ਉਚਾਰੀਆਂ ਗਈਆਂ, ਬਾਕੀ ਦੀਆਂ ਲਾਹੌਰ ਦੇ ਕਿਸੇ ਦੂਨੀਚੰਦ ਪ੍ਰਤਿ ਕਹੀਆਂ ਗਈਆਂ ਲਿਖੀਆਂ ਹਨ।

ਇਸ ਦੀ ਉਥਾਨਿਕਾ ਅਨੁਸਾਰ ਇਹ ਵਾਰ ਇਕ ਪਰਮਾਤਮਾ ਦੀ ਉਸਤਤ ਦੇ ਸੰਬੰਧ ਵਿਚ ਉਚਾਰੀ ਗਈ ਸੀ ਜਿਸ ਦਾ ਕੋਈ ਹੋਰ ਸ਼ਰੀਕ ਨਹੀਂ। ਇਸ ਤੱਥ ਦੀ ਪੁਸ਼ਟੀ ਇਸ ਵਾਰ ਦੀਆਂ ਪਉੜੀਆਂ ਤੋਂ ਬਖ਼ੂਬੀ ਹੋ ਜਾਂਦੀ ਹੈ। ਇਸ ਵਾਰ ਦੀਆਂ ਪਉੜੀਆਂ ਵਿਚ ਜਿਥੇ ਗੁਰੂ ਜੀ ਨੇ ਆਪਣੇ ਰਹੱਸਵਾਦੀ ਦ੍ਰਿਸ਼ਟੀਕੋਣ ਨੂੰ ਚਿਤਰਿਆ ਹੈ, ਉਥੇ ਸ਼ਲੋਕਾਂ ਵਿਚ ਕੁਦਰਤ ਅਤੇ ਸ੍ਰਿਸ਼ਟੀ ਬਾਰੇ ਵੇਰਵਾ ਦੇ ਕੇ ਮਨੁੱਖ ਦੀ ਆਤਮਿਕ ਸ਼ੁੱਧੀ ਉਤੇ ਬਲ ਦਿੱਤਾ ਹੈ। ਇਹ ਸ਼ੁੱਧੀ ਪਾਖੰਡਾਂ, ਭਰਮਾਂ ਅਤੇ ਔਗੁਣਾਂ ਨੂੰ ਦੂਰ ਕਰਕੇ ਬ੍ਰਹਮ-ਗਿਆਨ ਦੀ ਪ੍ਰਾਪਤੀ ਦੁਆਰਾ ਸੰਭਵ ਹੈ। ਇਸ ਤਰ੍ਹਾਂ ਇਸ ਵਾਰ ਵਿਚ ਗੁਰੂ ਜੀ ਨੇ ਰਹੱਸਵਾਦੀ ਅਨੁਭਵ ਨੂੰ ਸਮਾਜਿਕ ਵਾਸਤਵਿਕਤਾ ਦੇ ਸੰਦਰਭ ਵਿਚ ਰਖ ਕੇ

ਲੋਕ-ਕਲਿਆਣ ਦਾ ਉਪਦੇਸ਼ ਦਿੱਤਾ ਹੈ। ਧਾਰਮਿਕ ਅਤੇ ਸਮਾਜਿਕ ਪਾਖੰਡਾਂ ਦਾ ਖੰਡਨ ਕਰਨਾ, ਇਸ ਵਾਰ ਦੇ ਸ਼ਲੋਕਾਂ ਦਾ ਮੁੱਖ ਵਿਸ਼ਾ ਹੈ। ਫਲਸਰੂਪ ਉਸ ਵਕਤ ਦੀ ਧਾਰਮਿਕ ਅਤੇ ਸਮਾਜਿਕ ਗਤਿ- ਵਿਧੀ ਨੂੰ ਬੜੀ ਯਥਾਰਥ ਸ਼ੈਲੀ ਵਿਚ ਚਿਤਰਿਆ ਗਿਆ ਹੈ। ਸੰਸਾਰ ਦੀ ਨਿਘਰੀ ਹੋਈ ਅਵਸਥਾ ਦਾ ਮੂਲ ਕਾਰਣ ਹਉਮੈ ਹੈ। ਜਦ ਤਕ ਹਉਮੈ ਦਾ ਨਿਵਾਰਣ ਨਹੀਂ ਹੁੰਦਾ ਤਦ ਤਕ ਮਨੁੱਖ ਆਪਣੇ ਸਹੀ ਮਾਰਗ ਦੀ ਪਛਾਣ ਨਹੀਂ ਕਰ ਸਕਦਾ। ਅਸਲ ਵਿਚ, ਇਸ ਵਾਰ ਦਾ ਮੂਲ ਮੁੱਦਾ ਇਹ ਹੈ ਕਿ ਮਨੁੱਖ ਦੇ ਆਚਰਣ ਵਿਚ ਇਤਨਾ ਵਿਕਾਸ ਕੀਤਾ ਜਾਏ ਕਿ ਉਹ ਸੰਸਾਰ ਦੀਆਂ ਭੌਤਿਕ ਸੀਮਾਵਾਂ ਤੋਂ ਉੱਚਾ ਉਠ ਕੇ ਦੈਵੀ ਅਵਸਥਾ ਨੂੰ ਪ੍ਰਾਪਤ ਕਰ ਸਕੇ। ਇਸ ਵਿਸ਼ਲੇਸ਼ਣ ਵੇਲੇ ਗੁਰੂ ਅਤੇ ਸਾਧ-ਸੰਗਤ ਦੇ ਮਹੱਤਵ ਉਤੇ ਵੀ ਚਾਨਣਾ ਪਾਇਆ ਗਿਆ ਹੈ ਅਤੇ ਜੰਜੂ, ਸ੍ਰਾਧ, ਸੂਤਕ ਆਦਿ ਰੂੜ੍ਹ ਪਰੰਪਰਾਵਾਂ ਦੀ ਨਿਰਰਥਕਤਾ ਨੂੰ ਪ੍ਰਗਟ ਕੀਤਾ ਗਿਆ ਹੈ। ਇਸ ਵਾਰ ਵਿਚ ਗੁਰੂ ਨਾਨਕ ਦੇਵ ਜੀ ਦਾ ਇਸਤਰੀ ਸੰਬੰਧੀ ਦ੍ਰਿਸ਼ਟੀਕੋਣ ਵੀ ਸਪੱਸ਼ਟ ਹੋਇਆ ਹੈ—*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ।*

ਇਸ ਵਾਰ ਵਿਚ ਗੁਰੂ ਨਾਨਕ ਦੇਵ ਜੀ ਦੀਆਂ ਲਿਖੀਆਂ 24 ਪਉੜੀਆਂ ਹਨ। ਇਨ੍ਹਾਂ ਪਉੜੀਆਂ ਤੋਂ ਇਲਾਵਾ ਇਸ ਵਿਚ 60 ਸ਼ਲੋਕ ਵੀ ਹਨ, ਜਿਨ੍ਹਾਂ ਵਿਚੋਂ 45 ਸ਼ਲੋਕ (ਜੇ 12ਵੀਂ ਪਉੜੀ ਨਾਲ ਲਗਦੇ ਪਹਿਲੇ ਸ਼ਲੋਕ ਨੂੰ ਦੋ ਗਿਣੀਏ, ਨਹੀਂ ਤਾਂ 44) ਗੁਰੂ ਨਾਨਕ ਦੇ ਹਨ ਅਤੇ ਬਾਕੀ ਦੇ 15 ਗੁਰੂ ਅੰਗਦ ਦੇਵ ਦੇ ਰਚੇ ਹਨ। ਸ਼ੁਰੂ ਵਿਚ ਆਈ ਇਸ ਉਕਤੀ *ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਲੇ ਕੇ ਲਿਖੇ* ਤੋਂ ਸਪੱਸ਼ਟ ਹੈ ਕਿ ਇਹ ਸ਼ਲੋਕ ਸੰਪਾਦਨ ਵੇਲੇ ਗੁਰੂ ਅਰਜਨ ਦੇਵ ਨੇ ਨਾਲ ਲਿਖੇ ਸਨ। ਮੂਲ ਰੂਪ ਵਿਚ ਇਹ ਵਾਰ ਪਉੜੀਆਂ ਵਿਚ ਰਚੀ ਗਈ ਸੀ। ਪਉੜੀਆਂ ਨਾਲ ਸ਼ਲੋਕਾਂ ਦੀ ਵੰਡ ਇਕ-ਸਮਾਨ ਨਹੀਂ ਹੈ। ਹਰ ਇਕ ਪਉੜੀ ਨਾਲ ਘਟੋ-ਘਟ ਦੋ ਅਤੇ ਵਧ ਤੋਂ ਵਧ ਪੰਜ ਸ਼ਲੋਕ ਹਨ। ਇਨ੍ਹਾਂ ਸ਼ਲੋਕਾਂ ਦੀਆਂ ਤੁਕਾਂ ਵਿਚ ਵੀ ਸਮਾਨਤਾ ਨਹੀਂ ਹੈ, ਦੋ ਤੋਂ 19 ਤਕ ਤੁਕਾਂ ਮਿਲਦੀਆਂ ਹਨ। ਪਰ ਇਸ ਪ੍ਰਕਾਰ ਦੀ ਖੁਲ੍ਹ ਪਉੜੀਆਂ ਵਿਚ ਨਹੀਂ ਹੈ। ਲਗਭਗ ਸਾਰੀਆਂ ਪਉੜੀਆਂ ਪੰਜ-ਪੰਜ ਤੁਕਾਂ ਦੀਆਂ ਹਨ ਅਤੇ ਹਰ ਪਉੜੀ ਦੀ ਅੰਤਿਮ ਤੁਕ ਬਾਕੀਆਂ ਦੇ ਮੁਕਾਬਲੇ ਵਿਚ ਨਿੱਕੀ ਹੈ ਅਤੇ ਉਸ ਵਿਚ ਸਾਰੀ ਪਉੜੀ ਦਾ ਸਾਰ-ਤੱਤ੍ਵ ਸਮੋਇਆ ਹੋਇਆ ਹੈ। ਇਸ ਵਿਧਾਨ ਦਾ ਪਾਲਨ ਕੇਵਲ 22ਵੀਂ ਪਉੜੀ ਵਿਚ ਨਹੀਂ ਹੋਇਆ ਜਿਥੇ ਪੰਜ ਦੀ ਥਾਂ ਛੇ ਤੁਕਾਂ ਹਨ। ਬਿੰਬਾਵਲੀ ਅਤੇ ਯੁਗ-ਚਿਤ੍ਰਣ ਇਸ ਵਾਰ ਦੇ ਸ਼ਲੋਕਾਂ ਦੀ ਇਕ ਮਹੱਤਵਪੂਰਣ ਵਿਲੱਖਣਤਾ ਹੈ। ਇਸ ਦੀ ਭਾਸ਼ਾ ਸਾਧ-ਭਾਖਾ ਪ੍ਰਭਾਵਿਤ ਪੰਜਾਬੀ ਹੈ। ਸਾਮੀ ਸ਼ਬਦਾਵਲੀ ਦੀ ਵਰਤੋਂ ਵੀ ਕਾਫ਼ੀ ਹੋਈ ਹੈ। ਕੁਝ ਕੁ ਤੁਕਾਂ ਵਿਚ ਵਿਸਮਾਦ, ਕੁਦਰਤ, ਭੈ, ਹਉ ਆਦਿ ਸ਼ਬਦਾਂ ਦੀ ਪੁਨਰਾਵ੍ਰਿੱਤੀ ਹੋਣ ਕਾਰਣ ਇਕ ਖ਼ਾਸ ਕਿਸਮ ਦੀ

ਨਾਦ-ਸੁੰਦਰਤਾ ਪੈਦਾ ਹੋਈ ਹੈ। ਸ਼ਲੋਕਾਂ ਦੀ ਕਾਵਿ-ਸ਼ੈਲੀ ਪਾਖੰਡ-ਖੰਡਨੀ ਹੈ, ਪਰ ਪਉੜੀਆਂ ਦੀ ਅਭਿਵਿਅਕਤੀ ਸਹਿਜ ਰੂਪ ਵਾਲੀ ਹੈ।

**ਭਗਤ-ਬਾਣੀ** : ਇਸ ਪ੍ਰਕਰਣ ਵਿਚ ਪਹਿਲਾਂ ਕਬੀਰ ਜੀ ਦੇ 37 ਸ਼ਬਦ ਦਰਜ ਹਨ। ਇਨ੍ਹਾਂ ਵਿਚੋਂ ਕੁਝ ਸ਼ਬਦ ਤਿੰਨ-ਤਿੰਨ ਪਦਿਆਂ ਦੇ ਜੁੱਟ ਹਨ, ਕੁਝ ਚਾਰ-ਚਾਰ ਦੇ ਅਤੇ ਕੁਝ ਪੰਜ-ਪੰਜ ਦੇ। ਇਨ੍ਹਾਂ ਵਿਚ ਸੰਤ ਕਬੀਰ ਨੇ ਪਰਮਾਤਮਾ ਤੋਂ ਵਿਛੜੇ ਹੋਏ ਜੀਵ ਦੀ ਹਾਲਤ ਦਸਦਿਆਂ ਉਸ ਦੇ ਪੁਨਰ-ਮਿਲਨ ਉਤੇ ਪ੍ਰਕਾਸ਼ ਪਾਇਆ ਹੈ ਜੋ ਗੁਰੂ ਦੇ ਸਹਿਯੋਗ ਨਾਲ ਸੰਭਵ ਹੈ। ਸੰਸਾਰਿਕ ਡਰਾਂ ਤੋਂ ਬਚਣ ਲਈ ਪਰਮਾਤਮਾ ਦੀ ਸ਼ਰਣ ਵਿਚ ਜਾਣਾ ਆਵੱਸ਼ਕ ਹੈ। ਪਰ ਅਜਿਹੇ ਮਿਲਨ ਵਿਚ ਮਾਇਆ ਰੁਕਾਵਟ ਹੈ। ਮਾਇਆ ਦਾ ਪ੍ਰਭਾਵ ਰਾਮ-ਨਾਮ ਰਾਹੀਂ ਦੂਰ ਹੁੰਦਾ ਹੈ। ਇਸ ਸੰਬੰਧ ਵਿਚ ਭਗਤ-ਕਵੀ ਨੇ ਕਈ ਪੌਰਾਣਿਕ ਹਵਾਲੇ ਵੀ ਦਿੱਤੇ ਹਨ। ਸੱਚ ਤਾਂ ਇਹ ਹੈ ਕਿ ਸਭ ਚਤੁਰਾਈਆਂ ਛਡ ਕੇ, ਸੰਸਾਰਿਕ ਸੰਬੰਧਾਂ ਨੂੰ ਤੋੜ ਕੇ, ਬਾਲਕ ਵਾਂਗ ਪ੍ਰਭੂ ਅਗੇ ਮਸਤਕ ਝੁਕਾ ਦੇਣਾ ਚਾਹੀਦਾ ਹੈ :

*ਸੁਤੁ ਅਪਰਾਧ ਕਰਤ ਹੈ ਜੇਤੇ। ਜਨਨੀ ਚੀਤਿ ਨ ਰਾਖਸਿ ਤੇਤੇ।੧।*
*ਰਾਮਈਆ ਹਉ ਬਾਰਿਕੁ ਤੇਰਾ। ਕਾਹੇ ਨ ਖੰਡਸਿ ਅਵਗਨੁ ਮੇਰਾ।੧। ਰਹਾਉ।*

ਭਗਤ ਨਾਮ ਦੇਵ ਜੀ ਨੇ ਆਪਣੇ ਪੰਜ ਸ਼ਬਦਾਂ ਵਿਚ ਦਸਿਆ ਹੈ ਕਿ ਸ੍ਰਿਸ਼ਟੀ ਦੀ ਅਨੇਕਤਾ ਵਿਚ ਇਕ ਪਰਮਾਤਮਾ ਦਾ ਸਰੂਪ ਝਲਕ ਰਿਹਾ ਹੈ। ਪਰਮਾਤਮਾ ਸਰਵ-ਵਿਆਪਕ ਹੈ, ਮੂਰਤੀ ਵਿਚ ਸਥਿਤ ਨਹੀਂ। ਸ਼ੁੱਧ ਹਿਰਦੇ ਨਾਲ ਨਾਮ ਜਪਣਾ ਹੀ ਸ੍ਰੇਸ਼ਠ ਪੂਜਾ ਹੈ।

ਭਗਤ ਰਵਿਦਾਸ ਜੀ ਨੇ ਆਪਣੇ ਛੇ ਸ਼ਬਦਾਂ ਵਿਚ ਦਸਿਆ ਹੈ ਕਿ ਮਾਇਆ ਤੋਂ ਪੱਲਾ ਛੁੜਾ ਕੇ ਹਰਿ-ਰਸ ਵਿਚ ਲੀਨ ਹੋਣਾ ਹੀ ਉਚਿਤ ਹੈ। ਹਰਿ-ਰਸ ਦੀ ਪ੍ਰਾਪਤੀ ਸਾਧ-ਸੰਗਤ ਤੋਂ ਹੁੰਦੀ ਹੈ। ਜਦ ਪ੍ਰੇਮ ਪੈ ਜਾਂਦਾ ਹੈ ਤਾਂ ਫਿਰ ਉਸ ਨੂੰ ਛਡਿਆ ਨਹੀਂ ਜਾ ਸਕਦਾ—*ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨ। ਕਹਿ ਰਵਿਦਾਸ ਛੂਟਿਬੋ ਕਵਨ ਗੁਨ।*

ਧੰਨੇ ਭਗਤ ਦੇ ਤਿੰਨ ਸ਼ਬਦਾਂ ਵਿਚੋਂ ਦੂਜਾ ਗੁਰੂ ਅਰਜਨ ਦੇਵ ਦਾ ਲਿਖਿਆ ਹੈ। ਧੰਨੇ ਨੇ ਆਪਣੇ ਸ਼ਬਦਾਂ ਵਿਚ ਦਸਿਆ ਹੈ ਕਿ ਹਰਿ-ਭਗਤੀ ਰਾਹੀਂ ਨੀਚ ਪੁਰਸ਼ ਵੀ ਤਰ ਜਾਂਦੇ ਹਨ। ਭਗਤੀ ਗੁਰੂ ਦੀ ਦਾਤ ਹੈ। ਇਹ ਕਰਨੀ ਜ਼ਰੂਰੀ ਹੈ ਕਿਉਂਕਿ ਹਰਿ ਹੀ ਸਭ ਦੀ ਪਾਲਣਾ ਕਰਨ ਵਾਲਾ ਹੈ।

ਸ਼ੇਖ ਫ਼ਰੀਦ ਨੇ ਆਪਣੇ ਦੋ ਸ਼ਬਦਾਂ ਵਿਚ ਸੱਚੇ ਪ੍ਰੇਮ ਅਤੇ ਨਿਸ਼ਕਪਟ ਭਗਤੀ ਦੀ ਲੋੜ 'ਤੇ ਬਲ ਦਿੱਤਾ ਹੈ ਕਿਉਂਕਿ :

*ਦਿਲਹੁ ਮੁਹਬਤਿ ਜਿੰਨ੍ਹ ਸੇਈ ਸਚਿਆ।*
*ਜਿਨ੍ਹ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ।*

## 5. ਗੂਜਰੀ ਰਾਗ

ਇਸ ਰਾਗ ਬਾਰੇ ਵਿਦਵਾਨਾਂ ਦਾ ਮਤ ਹੈ ਕਿ ਇਹ ਭੈਰਉ ਅਤੇ ਰਾਮਕਲੀ ਰਾਗਾਂ ਦੇ ਸੁਮੇਲ ਨਾਲ ਬਣਿਆ ਹੈ। ਇਸ ਨੂੰ ਟੋਡੀ ਠਾਟ ਦੀ ਖਾੜਵ ਰਾਗਨੀ ਵੀ ਕਿਹਾ ਜਾਂਦਾ ਹੈ। ਗੁਜਰ ਜਾਤਿ ਵਿਚ ਇਸ ਦਾ ਵਿਸ਼ੇਸ਼ ਪ੍ਰਚਲਨ ਮੰਨਿਆ ਜਾਂਦਾ ਹੈ। ਪੰਜਾਬ ਅਤੇ ਉਸ ਦੇ ਨਿਕਟ-ਵਰਤੀ ਪ੍ਰਦੇਸ਼ਾਂ ਵਿਚ ਗੁਜਰ ਜਾਤਿ ਦਾ ਵਿਸ਼ੇਸ਼ ਰੂਪ ਵਿਚ ਨਿਵਾਸ ਰਿਹਾ ਹੈ। ਇਸ ਲਈ ਇਸ ਰਾਗ ਦਾ ਪ੍ਰਚਲਨ ਵੀ ਇਸੇ ਖੇਤਰ ਵਿਚ ਅਧਿਕ ਹੋਇਆ ਹੈ। ਇਹ ਰਾਗ ਸਾਰੀਆਂ ਰੁਤਾਂ ਵਿਚ ਸਵੇਰ ਵੇਲੇ ਗਾਇਆ ਜਾਂਦਾ ਹੈ। ਗੰਭੀਰ ਪ੍ਰਕ੍ਰਿਤੀ ਵਾਲਾ ਹੋਣ ਕਰਕੇ ਇਸ ਵਿਚ ਭਗਤੀਮਈ ਉਦਗਾਰ ਵਿਸ਼ੇਸ਼ ਢੁੱਕਵੇਂ ਢੰਗ ਨਾਲ ਪ੍ਰਗਟਾਏ ਜਾ ਸਕਦੇ ਹਨ।

ਇਸ ਰਾਗ ਵਿਚ ਕੁਲ 48 ਚਉਪਦੇ, ਨੌਂ ਅਸ਼ਟਪਦੀਆਂ ਅਤੇ ਦੋ ਵਾਰਾਂ (ਇਕ ਮਹਲੇ ੩ ਦੀ, ਇਕ ਮਹਲੇ ੫ ਦੀ) ਹਨ। ਇਨ੍ਹਾਂ ਤੋਂ ਇਲਾਵਾ 8 ਸ਼ਬਦ ਭਗਤ-ਬਾਣੀ ਦੇ ਹਨ।

**ਚਉਪਦੇ :** ਕੁਲ 48 ਚਉਪਦਿਆਂ ਵਿਚੋਂ ਦੋ ਗੁਰੂ ਨਾਨਕ ਦੇਵ ਦੀ ਰਚਨਾ ਹਨ। ਗੁਰੂ ਜੀ ਨੇ ਦਸਿਆ ਹੈ ਕਿ ਪਰਮਾਤਮਾ ਦੀ ਆਰਾਧਨਾ ਮੂਰਤੀ-ਪੂਜਾ ਰਾਹੀਂ ਨਹੀਂ, ਨਾਮ-ਸਿਮਰਨ ਰਾਹੀਂ ਹੁੰਦੀ ਹੈ। ਕਿਉਂਕਿ ਉਹ ਦੇਵੀ ਦੇਵਤਿਆਂ ਤੋਂ ਉੱਚਾ ਹੈ। ਸੂਰਜ ਤੇ ਚੰਨ ਵਰਗੇ ਦੀਵੇ ਉਸ ਦੀ ਆਰਤੀ ਲਈ ਹਾਜ਼ਰ ਹਨ। ਉਸ ਦਾ ਨਾਮ-ਸਿਮਰਨ ਹੀ ਮਨੁੱਖ ਦਾ ਸ੍ਰੇਸ਼ਠ ਕਰਤੱਵ ਹੈ।

ਗੁਰੂ ਅਮਰ ਦਾਸ ਦੇ ਸੱਤ ਚਉਪਦਿਆਂ ਵਿਚੋਂ ਪੰਜਾਂ ਵਿਚ ਚਾਰ-ਚਾਰ ਪਦਿਆਂ ਦੇ ਜੁੱਟ ਹਨ ਅਤੇ ਦੋ ਵਿਚ ਪੰਜ-ਪੰਜ ਦੇ। ਗੁਰੂ ਜੀ ਅਨੁਸਾਰ ਸਭ ਤੋਂ ਉੱਤਮ ਪ੍ਰੇਮ ਪਰਮਾਤਮਾ ਦੀ ਪ੍ਰੀਤ ਹੈ। ਇਹ ਪ੍ਰੀਤ ਗੁਰੂ ਦੁਆਰਾ ਪ੍ਰਾਪਤ ਹੁੰਦੀ ਹੈ। ਇਸ ਪ੍ਰੀਤ ਦਾ ਸਰੂਪ ਹੈ ਨਿਸ਼ਕਪਟ ਭਾਵ ਨਾਲ ਨਾਮ-ਜਪਣਾ। ਨਾਮ-ਜਪਣ ਲਈ ਹਉਮੈ ਨੂੰ ਦੂਰ ਕਰਨਾ ਬਹੁਤ ਜ਼ਰੂਰੀ ਹੈ। ਤੀਰਥਾਂ ਉਤੇ ਜਾਣ ਨਾਲ ਨਾਮ ਦੇ ਮਨ ਵਿਚ ਵਸਣ ਦੀ ਕੋਈ ਸੰਭਾਵਨਾ ਨਹੀਂ। ਮਨ ਨੂੰ ਵਸ ਵਿਚ ਕਰਨ ਲਈ ਹੰਕਾਰ ਦਾ ਤਿਆਗ ਅਤੇ ਗੁਰੂ ਦੀ ਸਹਾਇਤਾ ਲਾਜ਼ਮੀ ਸ਼ਰਤਾਂ ਹਨ। ਸੱਚਾ ਗਿਆਨ ਸ਼ਾਸਤ੍ਰਾਂ ਦੇ ਪਠਨ-ਪਾਠ ਤੋਂ ਪ੍ਰਾਪਤ ਨਹੀਂ ਹੁੰਦਾ। ਇਸ ਲਈ ਹਰਿ-ਨਾਮ ਨੂੰ ਮਨ ਵਿਚ ਵਸਾਉਣਾ ਹੀ ਉਚਿਤ ਸਾਧਨ ਹੈ।

ਗੁਰੂ ਰਾਮ ਦਾਸ ਦੇ ਰਚੇ ਸੱਤ ਚਉਪਦਿਆਂ ਵਿਚੋਂ ਛੇ ਚਾਰ-ਚਾਰ ਪਦਿਆਂ ਦੇ ਜੁੱਟ ਹਨ ਅਤੇ ਇਕ ਵਿਚ ਪੰਜ ਪਦੇ ਹਨ। ਪਹਿਲਾ ਚਉਪਦਾ 'ਸੋਦਰ' ਦੇ ਪ੍ਰਕਰਣ ਵਿਚ ਵੀ ਆਇਆ ਹੈ। ਇਹ ਗੁਰੂ ਜੀ ਵਲੋਂ ਗੁਰੂ ਅਮਰ ਦਾਸ ਨੂੰ ਸੰਬੋਧਿਤ ਦਸਿਆ ਜਾਂਦਾ ਹੈ। ਕਿਤਨੀ ਨਿਮਰਤਾ ਹੈ ਇਸ ਸ਼ਬਦ ਵਿਚ *ਹਮ ਕੀਰੇ ਕਿਰਮ ਸਤਿਗੁਰ*

*ਸਰਣਾਈ ਕਰਿ ਦਇਆ ਨਾਮੁ ਪਰਗਾਸਿ*। ਅਸਲ ਵਿਚ, ਗੁਰੂ ਜੀ ਹਰਿ-ਭਗਤੀ ਨੂੰ ਸਰਵ ਸ੍ਰੇਸ਼ਠ ਸਮਝਦੇ ਹੋਇਆਂ ਆਪਣਾ ਸਰਬੱਸ ਗੁਰੂ ਅਗੇ ਅਰਪਿਤ ਕਰਨ ਲਈ ਸਦਾ ਤਤਪਰ ਹਨ। ਹਰਿ-ਨਾਮ ਦੀ ਪ੍ਰਾਪਤੀ ਚੰਗੇ ਭਾਗਾਂ ਦਾ ਫਲ ਹੈ। ਹਰਿ-ਨਾਮ ਸਿਮਰਨ ਲਈ ਸਾਧ-ਸੰਗਤ ਅਤੇ ਪੁਗੇ ਹੋਏ ਸਾਧਕਾਂ ਦੀ ਸਹਾਇਤਾ ਵੀ ਵਿਸ਼ੇਸ਼ ਅਰਥ ਰਖਦੀ ਹੈ। ਹਰਿ-ਭਗਤੀ ਵਿਚ ਗ੍ਰਿਹਸਥ ਰੁਕਾਵਟ ਨਹੀਂ, ਸਗੋਂ ਸਹਾਇਕ ਤੱਤ੍ਵ ਹੈ।

ਇਸ ਰਾਗ ਵਿਚ ਗੁਰੂ ਅਰਜਨ ਦੇਵ ਨੇ 32 ਚਉਪਦਿਆਂ ਦੀ ਰਚਨਾ ਕੀਤੀ ਹੈ। ਇਨ੍ਹਾਂ ਵਿਚ ਦੁਪਦੇ, ਤ੍ਰਿਪਦੇ, ਚਉਪਦੇ ਅਤੇ ਪੰਚਪਦੇ ਸ਼ਾਮਲ ਹਨ ਜਿਨ੍ਹਾਂ ਵਿਚ ਗੁਰਮਤਿ ਦੇ ਅਨੇਕ ਸਿੱਧਾਂਤਾਂ ਦੀ ਵਿਆਖਿਆ ਹੋਈ ਹੈ। ਵਿਸ਼ੇਸ਼ ਤੌਰ 'ਤੇ ਪਰਮਾਤਮਾ ਦੇ ਰਖਿਅਕ ਰੂਪ ਨੂੰ ਉਘਾੜਿਆ ਗਿਆ ਹੈ। ਨਾਮ-ਜਾਪ ਨਾਲ ਮਾਇਆ ਦੇ ਬੰਧਨ ਤੋੜੇ ਜਾ ਸਕਦੇ ਹਨ ਕਿਉਂਕਿ ਸਾਰਿਆਂ ਦੁਖਾਂ ਦਾ ਨਾਸ਼ਕ ਹਰਿ-ਨਾਮ ਹੀ ਹੈ। ਪਰਮਾਤਮਾ ਜਿਗਿਆਸੂ ਨੂੰ ਖ਼ੁਦ ਪ੍ਰੇਰਣਾ ਦੇ ਕੇ ਗੁਰੂ ਦੀ ਸਹਾਇਤਾ ਅਤੇ ਸਾਧ-ਸੰਗਤ ਦੇ ਸਹਿਯੋਗ ਨਾਲ ਆਪਣੇ ਨਾਲ ਮਿਲਾ ਲੈਂਦਾ ਹੈ। ਫਿਰ ਜਨਮ-ਮਰਣ ਦਾ ਚੱਕਰ ਕਟ ਜਾਂਦਾ ਹੈ—*ਪ੍ਰਭ ਪ੍ਰੇਮ ਭਗਤਿ ਗੁਪਾਲ ਸਿਮਰਣ ਮਿਟੰਤ ਜੋਨੀ ਭਵਣ*। ਇਨ੍ਹਾਂ ਵਿਚੋਂ ਪਹਿਲਾ ਚਉਪਦਾ—*ਕਾਹੇ ਰੇ ਮਨ ਚਿਤਵਹਿ...*— 'ਸੋਦਰ' ਪ੍ਰਸੰਗ ਵਿਚ ਵੀ ਆਇਆ ਹੈ।

**ਅਸ਼ਟਪਦੀਆਂ** : ਕੁਲ ਨੌਂ ਅਸ਼ਟਪਦੀਆਂ ਵਿਚੋਂ ਪੰਜ ਗੁਰੂ ਨਾਨਕ ਦੇਵ ਦੀਆਂ ਹਨ। ਇਨ੍ਹਾਂ ਵਿਚ ਸਗੁਣ, ਸਾਕਾਰ ਬ੍ਰਹਮ ਦੇ ਮੁਕਾਬਲੇ ਨਿਰਗੁਣ, ਨਿਰਾਕਾਰ, ਨਿਰੰਜਨ ਦੇ ਸਰੂਪ ਨੂੰ ਸਪੱਸ਼ਟ ਕੀਤਾ ਗਿਆ ਹੈ। ਇਕ ਅਸ਼ਟਪਦੀ ਗੁਰੂ ਅਮਰ ਦਾਸ ਦੀ ਲਿਖੀ ਹੈ ਜਿਸ ਵਿਚ ਦਸ ਪਦੀਆਂ ਦਾ ਸਮੁੱਚ ਹੈ। ਗੁਰੂ ਜੀ ਨੇ ਦਸਿਆ ਹੈ ਕਿ ਅਸਲੀ ਭਗਤੀ ਸੱਚੇ ਪ੍ਰੇਮ ਅਤੇ ਸੁਆਰਥ ਰਹਿਤ ਸੇਵਾ ਦਾ ਫਲ ਹੈ। ਇਨ੍ਹਾਂ ਤੋਂ ਭਿੰਨ ਸਾਰੇ ਸਾਧਨ ਮਾਇਆ ਦਾ ਖੇਲ-ਪਸਾਰਾ ਹਨ।

ਗੁਰੂ ਰਾਮ ਦਾਸ ਨੇ ਵੀ ਇਸ ਰਾਗ ਵਿਚ ਕੇਵਲ ਇਕ ਅਸ਼ਟਪਦੀ ਲਿਖੀ ਹੈ। ਇਸ ਵਿਚ ਹਰਿ-ਰਸ ਦੀ ਮਹਾਨਤਾ ਨੂੰ ਦਰਸਾਉਂਦਿਆਂ ਗੁਰੂ ਜੀ ਨੇ ਦਸਿਆ ਹੈ—*ਨਾਨਕ ਹਰਿ ਬਿਨੁ ਅਵਰੁ ਨ ਮਾਗਉ ਹਰਿ ਰਸ ਪ੍ਰੀਤਿ ਪਿਆਰੀ*।

ਗੁਰੂ ਅਰਜਨ ਦੇਵ ਨੇ ਆਪਣੀਆਂ ਦੋਹਾਂ ਅਸ਼ਟਪਦੀਆਂ ਵਿਚ ਪਰਮਾਤਮਾ ਦੇ ਬਾਹਰਲੇ ਅਤੇ ਅੰਦਰਲੇ ਗੁਣਾਂ ਉਤੇ ਝਾਤ ਪਾਈ ਹੈ।

**ਗੂਜਰੀ ਕੀ ਵਾਰ ਮਹਲਾ ੩** : ਇਸ ਵਾਰ ਦੇ ਸ਼ੁਰੂ ਵਿਚ ਨਿਰਦੇਸ਼-ਸੂਚਕ ਉਕਤੀ ਲਿਖੀ ਹੈ—*ਸਿਕੰਦਰ ਬਿਰਾਹਿਮ ਕੀ ਵਾਰ ਕੀ ਧੁਨੀ ਗਾਉਣੀ*। ਇਸ ਬਾਰੇ ਲੋਕ-ਕਥਾ ਹੈ ਕਿ ਇਕੋ ਭਾਈਚਾਰੇ ਦੇ ਦੋ ਜਾਗੀਰਦਾਰਾਂ ਵਿਚੋਂ ਸਿਕੰਦਰ ਨੇਕ ਰੁਚੀਆਂ

ਵਾਲਾ ਵਿਅਕਤੀ ਸੀ ਅਤੇ ਇਬ੍ਰਾਹੀਮ ਦੁਰਾਚਾਰੀ ਸੀ। ਇਕ ਵਾਰ ਉਸ ਨੇ ਇਕ ਬ੍ਰਾਹਮਣ ਦੀ ਸਜ-ਵਿਆਹੀ ਇਸਤਰੀ ਨੂੰ ਆਪਣੇ ਭੋਗ-ਵਿਲਾਸ ਦਾ ਸਾਧਨ ਬਣਾਉਣ ਦਾ ਯਤਨ ਕੀਤਾ। ਬ੍ਰਾਹਮਣ ਨੇ ਆਪਣੀ ਪਤਨੀ ਦੀ ਖ਼ਲਾਸੀ ਲਈ ਸਿਕੰਦਰ ਦੀ ਸ਼ਰਣ ਲਈ। ਉਸ ਨੇ ਇਬ੍ਰਾਹੀਮ ਉਤੇ ਹਮਲਾ ਕਰਕੇ ਉਸ ਨੂੰ ਹਰਾ ਦਿੱਤਾ ਅਤੇ ਬ੍ਰਾਹਮਣ ਦੀ ਪਤਨੀ ਨੂੰ ਛੁੜਵਾ ਕੇ ਉਸ ਦੇ ਹਵਾਲੇ ਕੀਤਾ। ਇਬ੍ਰਾਹੀਮ ਨੇ ਆਪਣੇ ਕੁਕਰਮਾਂ ਦਾ ਪਛਤਾਵਾ ਕੀਤਾ ਅਤੇ ਭੁਲ ਬਖ਼ਸ਼ਵਾਈ। ਸਿਕੰਦਰ ਦੀ ਕੀਰਤੀ ਨੂੰ ਗਾਉਣ ਲਈ ਢਾਢੀਆਂ ਨੇ ਇਕ ਵਾਰ ਦੀ ਰਚਨਾ ਕੀਤੀ ਜਿਸ ਦੀ ਹਰਮਨ-ਪ੍ਰਿਯਤਾ ਕਰਕੇ ਗੁਰੂ ਜੀ ਨੇ ਉਸ ਦੀ ਧੁਨਿ 'ਤੇ ਇਸ ਵਾਰ ਨੂੰ ਗਾਉਣ ਦਾ ਆਦੇਸ਼ ਦਿੱਤਾ ਹੈ।

ਇਸ ਵਾਰ ਵਿਚ ਕੁਲ 22 ਪਉੜੀਆਂ ਹਨ। ਇਹ ਸਾਰੀਆਂ ਗੁਰੂ ਅਮਰ ਦਾਸ ਦੀਆਂ ਰਚੀਆਂ ਹਨ। ਹਰ ਇਕ ਪਉੜੀ ਵਿਚ ਪੰਜ-ਪੰਜ ਤੁਕਾਂ ਹਨ। ਹਰ ਇਕ ਪਉੜੀ ਨਾਲ ਦੋ-ਦੋ ਸ਼ਲੋਕ ਹਨ। ਇਨ੍ਹਾਂ ਵਿਚੋਂ ਕੇਵਲ ਚੌਥੀ ਪਉੜੀ ਨਾਲ ਆਇਆ ਪਹਿਲਾ ਸ਼ਲੋਕ ਕਬੀਰ ਜੀ ਦਾ ਹੈ ਅਤੇ ਬਾਕੀ ਗੁਰੂ ਅਮਰ ਦਾਸ ਜੀ ਦੇ ਹਨ। ਇਨ੍ਹਾਂ ਸ਼ਲੋਕਾਂ ਦੀਆਂ ਤੁਕਾਂ ਵਿਚ ਸਮਾਨਤਾ ਨਹੀਂ ਹੈ, ਦੋ ਤੋਂ ਲੈ ਕੇ 11 ਤੁਕਾਂ ਤਕ ਮਿਲਦੀਆਂ ਹਨ। ਇਸ ਦੀ ਭਾਸ਼ਾ ਸਾਧ ਭਾਖਾ ਤੋਂ ਪ੍ਰਭਾਵਿਤ ਪੂਰਵੀ ਪੰਜਾਬੀ ਹੈ। ਪਉੜੀਆਂ ਅਤੇ ਸ਼ਲੋਕਾਂ ਵਿਚ ਭਾਵ-ਗਤ ਸਮਾਨਤਾ ਹੈ।

ਇਸ ਵਾਰ ਵਿਚ ਗੁਰੂ ਜੀ ਨੇ ਦਸਿਆ ਹੈ ਕਿ ਪਰਮਾਤਮਾ ਜਗਤ ਦਾ ਸਿਰਜਨਹਾਰ ਹੈ ਅਤੇ ਇਸ ਵਿਚ ਸਮੋਇਆ ਹੋਇਆ ਵੀ ਹੈ। ਤ੍ਰਿਗੁਣਾਤਮਕ ਮਾਇਆ ਦੀ ਰਚਨਾ ਕਰਕੇ ਹਰ ਇਕ ਨੂੰ ਆਪਣੇ-ਆਪਣੇ ਕਾਰਜ ਵਿਚ ਲਗਾਇਆ ਹੋਇਆ ਹੈ। ਪਰਮਾਤਮਾ ਦੀ ਮਿਹਰ ਨਾਲ ਗੁਰੂ ਦੀ ਪ੍ਰਾਪਤੀ ਹੁੰਦੀ ਹੈ ਜਿਸ ਦੇ ਫਲਸਰੂਪ ਤ੍ਰਿਸ਼ਨਾ ਦੀ ਅੱਗ ਬੁਝਦੀ ਹੈ, ਹਉਮੈ ਨਸ਼ਟ ਹੁੰਦੀ ਹੈ, ਵਿਕਾਰਾਂ ਤੋਂ ਹਟ ਕੇ ਸਾਧਕ ਈਸ਼ਵਰੀ ਇੱਛਾ ਅਨੁਰੂਪ ਜੀਵਨ ਬਤੀਤ ਕਰਨ ਲਗਦਾ ਹੈ। ਪਰਮਾਤਮਾ ਦਾ ਨਿਵਾਸ ਇਸ ਸ਼ਰੀਰ ਵਿਚ ਹੈ, ਪਰ ਵਾਸਨਾਵਾਂ ਦੇ ਕਾਰਣ ਅੰਦਰ ਵਸਦੀ ਸ਼ਕਤੀ ਦਾ ਬੋਧ ਨਹੀਂ ਹੁੰਦਾ। ਜਿਨ੍ਹਾਂ ਉਤੇ ਪਰਮਾਤਮਾ ਦੀ ਮਿਹਰ ਰਹਿੰਦੀ ਹੈ ਉਹ ਅੰਦਰ ਵਸਦੇ ਪਰਮਾਤਮਾ ਨੂੰ ਵੇਖ ਸਕਦੇ ਹਨ।

**ਗੂਜਰੀ ਕੀ ਵਾਰ ਮਹਲਾ ੫ :** ਗੁਰੂ ਅਰਜਨ ਦੇਵ ਦੀ ਲਿਖੀ ਇਸ ਵਾਰ ਵਿਚ ਕੁਲ 21 ਪਉੜੀਆਂ ਹਨ। ਹਰ ਪਉੜੀ ਵਿਚ ਅੱਠ-ਅੱਠ ਤੁਕਾਂ ਹਨ ਪਰ 20ਵੀਂ ਪਉੜੀ ਦੀਆਂ ਕੇਵਲ ਪੰਜ ਤੁਕਾਂ ਹਨ। ਹਰ ਪਉੜੀ ਨਾਲ ਗੁਰੂ ਅਰਜਨ ਦੇਵ ਦੇ ਲਿਖੇ ਦੋ-ਦੋ ਸ਼ਲੋਕ ਹਨ। ਇਨ੍ਹਾਂ ਸ਼ਲੋਕਾਂ ਵਿਚੋਂ 37 ਸ਼ਲੋਕ ਦੋ-ਤੁਕੇ ਹਨ ਅਤੇ ਦੋਹਿਰੇ ਦੇ ਆਕਾਰ ਵਾਲੇ ਹਨ। ਪੰਜ ਸ਼ਲੋਕਾਂ ਦੀਆਂ ਤੁਕਾਂ ਦੋ ਤੋਂ ਵਧ ਸੱਤ

ਤਕ ਹਨ। ਸ਼ਲੋਕਾਂ ਦੀ ਭਾਸ਼ਾ ਲਹਿੰਦੀ ਰੰਗ ਵਾਲੀ ਹੈ ਪਰ ਪਉੜੀਆਂ ਦੀ ਸਾਧ ਭਾਖਾ ਤੋਂ ਪ੍ਰਭਾਵਿਤ ਪੂਰਵੀ ਪੰਜਾਬੀ ਹੈ। ਇਸ ਦੀਆਂ ਅਨੇਕ ਤੁਕਾਂ ਸਤਿ ਕਥਨਾਂ ਦਾ ਰੂਪ ਧਾਰਣ ਕਰ ਗਈਆਂ ਹਨ।

ਗੁਰੂ ਜੀ ਨੇ ਪਉੜੀਆਂ ਵਿਚ ਮੁੱਖ ਤੌਰ 'ਤੇ ਪਰਮਾਤਮਾ ਅਤੇ ਗੁਰੂ ਦੀ ਮਹਿਮਾ ਦਾ ਵਿਖਿਆਨ ਕੀਤਾ ਹੈ। ਪਰ ਸ਼ਲੋਕਾਂ ਵਿਚ ਜੀਵ ਦੇ ਅਧਿਆਤਮਿਕ ਮਾਰਗ ਵਿਚ ਆਉਣ ਵਾਲੀਆਂ ਰੁਕਾਵਟਾਂ ਦਾ ਵਰਣਨ ਕਰਕੇ ਉਨ੍ਹਾਂ ਤੋਂ ਨਿਵਰਿਤ ਹੋਣ ਲਈ ਨਾਮ-ਸਿਮਰਨ, ਸਾਧ-ਸੰਗਤ ਅਤੇ ਸ਼ੁਭ ਕਰਮ ਕਰਨ ਵਲ ਰੁਚਿਤ ਕੀਤਾ ਹੈ। ਅੰਤ ਵਿਚ ਜੀਵ ਆਪਣੀ ਸਾਧਨਾ ਰਾਹੀਂ ਉੱਚਾ ਉਠ ਕੇ ਸੱਚੀ ਦਰਗਾਹ ਵਿਚ ਪ੍ਰਵਾਨ ਚੜ੍ਹਦਾ ਹੈ। ਇਨ੍ਹਾਂ ਤੋਂ ਇਲਾਵਾ ਗੁਰਮਤਿ ਦੇ ਹੋਰ ਕਈ ਸਿੱਧਾਂਤਾਂ ਉਤੇ ਵੀ ਪ੍ਰਕਾਸ਼ ਪਾਇਆ ਗਿਆ ਹੈ।

**ਭਗਤ-ਬਾਣੀ :** ਇਸ ਪ੍ਰਕਰਣ ਦੇ ਕੁਲ ਅੱਠ ਸ਼ਬਦਾਂ ਵਿਚੋਂ ਕਬੀਰ ਜੀ ਨੇ ਆਪਣੇ ਦੋ ਸ਼ਬਦਾਂ ਵਿਚ ਦੋ ਨੁਕਤੇ ਸਪੱਸ਼ਟ ਕੀਤੇ ਹਨ। ਇਕ ਇਹ ਕਿ ਹਰਿ-ਨਾਮ ਸਿਮਰਨ ਦਾ ਕੇਵਲ ਇਕੋ ਇਕ ਮੌਕਾ ਹੈ ਮਨੁੱਖ-ਜਨਮ—*ਰਤਨ ਜਨਮੁ ਖੋਇਓ ਬਿਸਰਿਓ ਇਹੁ ਅਉਸਰੁ ਕਤ ਪਈਹੈ।* ਦੂਜਾ ਇਹ ਕਿ ਸਭ ਦਾ ਰਖਵਾਲਾ ਪਰਮਾਤਮਾ ਖ਼ੁਦ ਹੈ। ਉਸ ਦਾ ਨਾਮ ਜਪਣਾ ਹੀ ਮਨੁੱਖ ਦਾ ਅਧਿਆਤਮਿਕ ਲਾਭ ਹੈ। ਭਗਤ ਨਾਮ ਦੇਵ ਨੇ ਆਪਣੇ ਦੋ ਸ਼ਬਦਾਂ ਵਿਚ ਦਸਿਆ ਹੈ ਕਿ ਪਰਮਾਤਮਾ ਨਿਰਾਕਾਰ ਹੈ, ਉਸ ਦੀ ਪੂਜਾ ਮੂਰਤੀ ਵਜੋਂ ਕਰਨਾ ਅਨੁਚਿਤ ਹੈ। ਰਵਿਦਾਸ ਜੀ ਨੇ ਆਪਣੇ ਇਕ ਸ਼ਬਦ ਵਿਚ ਕਿਹਾ ਹੈ ਕਿ ਹਰਿ ਦੀ ਪੂਜਾ ਲਈ ਤਨ ਮਨ ਅਰਪਿਤ ਕਰਨਾ ਚਾਹੀਦਾ ਹੈ, ਫੁਲ-ਪਤੀਆਂ ਜਾਂ ਦੁੱਧ ਨਾਲ ਕੀਤੀ ਪੂਜਾ ਵਿਅਰਥ ਹੈ। ਭਗਤ ਤ੍ਰਿਲੋਚਨ ਨੇ ਆਪਣੇ ਦੋ ਸ਼ਬਦਾਂ ਵਿਚ ਸਥਾਪਿਤ ਕੀਤਾ ਹੈ ਕਿ ਉਸ ਨਿਰਲੇਪ ਪਰਮਾਤਮਾ ਨੂੰ ਪ੍ਰਾਪਤ ਕਰਨ ਲਈ ਬਾਹਰਲੇ ਭੇਖਾਂ ਦੀ ਲੋੜ ਨਹੀਂ। ਸੱਚੇ ਦਿਲ ਨਾਲ ਕੀਤਾ ਪਿਆਰ ਹੀ ਸੱਚੀ ਭਗਤੀ ਅਤੇ ਸੱਚਾ ਸਿਮਰਨ ਹੈ ਜਿਸ ਕਰਕੇ ਮਨੁੱਖ ਦੇ ਆਵਾਗਵਣ ਦਾ ਚੱਕਰ ਕਟਦਾ ਹੈ। ਭਗਤ ਜੈ ਦੇਵ ਨੇ ਆਪਣੇ ਇਕ ਸ਼ਬਦ ਵਿਚ ਉਪਦੇਸ਼ ਦਿੱਤਾ ਹੈ ਕਿ ਹਰਿ-ਨਾਮ ਦੇ ਸਿਮਰਨ ਨਾਲ ਸੰਸਾਰ ਦੀਆਂ ਸਾਰੀਆਂ ਔਕੜਾਂ ਦੂਰ ਹੋ ਜਾਂਦੀਆਂ ਹਨ ਅਤੇ ਮਨੁੱਖ ਦਾ ਉੱਧਾਰ ਹੋ ਜਾਂਦਾ ਹੈ।

### 6. ਦੇਵ ਗੰਧਾਰੀ ਰਾਗ

ਇਹ ਇਕ ਪੁਰਾਤਨ ਰਾਗ ਹੈ ਜੋ ਬਹੁਤ ਜਟਿਲ ਹੋਣ ਕਰਕੇ ਅਪ੍ਰਚਲਿਤ ਹੀ ਰਿਹਾ ਹੈ। ਇਸ ਦਾ ਉਲੇਖ ਪੁਰਾਤਨ ਸੰਗੀਤ ਗ੍ਰੰਥਾਂ ਵਿਚ ਮਿਲ ਜਾਂਦਾ ਹੈ। ਇਸ ਨੂੰ ਬਿਲਾਵਲ ਠਾਟ ਦੀ ਸੰਪੂਰਣ ਰਾਗਨੀ ਮੰਨਿਆ ਗਿਆ ਹੈ। ਇਹ ਆਮ ਤੌਰ 'ਤੇ ਸਵੇਰੇ ਦਿਨ ਚੜ੍ਹੇ ਗਾਇਆ ਜਾਂਦਾ ਹੈ।

ਇਸ ਰਾਗ ਵਿਚ ਕੁਲ 47 ਚਉਪਦੇ ਹਨ ਜਿਨ੍ਹਾਂ ਵਿਚੋਂ ਛੇ ਗੁਰੂ ਰਾਮ ਦਾਸ ਦੇ, 38 ਗੁਰੂ ਅਰਜਨ ਦੇਵ ਦੇ ਅਤੇ ਤਿੰਨ ਗੁਰੂ ਤੇਗ ਬਹਾਦਰ ਦੇ ਰਚੇ ਹਨ।

**ਚਉਪਦੇ**: ਇਸ ਰਾਗ ਦੇ ਆਰੰਭ ਵਿਚ 'ਚਉਪਦੇ' ਉਪ-ਸਿਰਲੇਖ ਨਹੀਂ ਲਿਖਿਆ। ਗੁਰੂ ਰਾਮ ਦਾਸ ਦੇ ਰਚੇ ਛੇ ਸ਼ਬਦ ਪਦ-ਗਣਨਾ ਵਜੋਂ ਦੁਪਦੇ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਇਸਤਰੀ ਰੂਪ ਵਿਚ ਪਤੀ ਪਰਮਾਤਮਾ ਨੂੰ ਪ੍ਰਾਪਤ ਕਰਨ ਦੀ ਤੀਬਰ ਇੱਛਾ ਦਾ ਬੜੀ ਭਾਵਨਾਮਈ ਸ਼ੈਲੀ ਵਿਚ ਚਿਤ੍ਰਣ ਕੀਤਾ ਹੈ। ਇਸ ਪ੍ਰਾਪਤੀ ਵਿਚ ਵਸੀਲਾ ਬਣਨ ਵਾਲੇ ਸਾਧਕ ਦੇ ਉਪਕਾਰ ਨੂੰ ਵੀ ਸਵੀਕਾਰ ਕੀਤਾ ਗਿਆ ਹੈ। ਜਿਗਿਆਸੂ ਦੇ ਆਪਣੇ ਔਗੁਣ ਹੀ ਇਸ ਮਿਲਨ ਵਿਚ ਰੁਕਾਵਟ ਹਨ:

*ਤੁਮ ਪਵਿਤ੍ਰ ਪਾਵਨ ਪੁਰਖ ਪ੍ਰਭ ਸੁਆਮੀ ਹਮ ਕਿਉ ਕਰਿ ਮਿਲਹ ਜੂਠਾਰੀ।*
*ਹਮਰੈ ਜੀਇ ਹੋਰੁ ਮੁਖਿ ਹੋਰੁ ਹੋਤ ਹੈ ਹਮ ਕਰਮਹੀਣ ਕੂੜਿਆਰੀ।...*

ਗੁਰੂ ਅਰਜਨ ਦੇਵ ਦੇ ਲਿਖੇ 38 ਚਉਪਦਿਆਂ ਵਿਚੋਂ 25ਵੇਂ ਅਤੇ 31ਵੇਂ ਨੂੰ ਛਡ ਕੇ, ਜੋ ਚਉਪਦੇ ਹਨ, ਬਾਕੀ ਸਭ ਦੁਪਦੇ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਪਰਮਾਤਮਾ ਦੇ ਸਰੂਪ ਅਤੇ ਮਹਾਨਤਾ ਨੂੰ ਬਾਰ ਬਾਰ ਦੋਹਰਾਇਆ ਹੈ ਅਤੇ ਆਪਣੇ ਦੋਸ਼-ਯੁਕਤ ਸਰੂਪ ਨੂੰ ਮੁੜ-ਮੁੜ ਸਪੱਸ਼ਟ ਕਰਕੇ ਇਸ ਅੰਧਕਾਰਮਈ ਸੰਸਾਰ ਤੋਂ ਬਾਹਰ ਕਢ ਲੈਣ ਲਈ ਪ੍ਰਾਰਥਨਾ ਕੀਤੀ ਹੈ—*ਕੋਟਿ ਪਰਾਧ ਮਹਾ ਅਕ੍ਰਿਤਘਨ ਬਹੁਰਿ ਬਹੁਰਿ ਪ੍ਰਭ ਸਹੀਐ। ਕਰੁਣਾਮੈ ਪੂਰਨ ਪਰਮੇਸੁਰ ਨਾਨਕ ਤਿਸੁ ਸਰਨਹੀਐ।* ਉਸੇ ਮਨੁੱਖ ਦਾ ਜੀਵਨ ਸਫਲ ਹੈ ਜਿਸ ਦਾ ਜੀਵਨ ਪਰਮਾਤਮਾ ਦੀ ਕ੍ਰਿਪਾ ਨਾਲ ਸੁਧਰ ਗਿਆ ਹੈ। ਬਾਹਰਲੇ ਭੇਖਾਂ ਨੂੰ ਛਡ ਕੇ ਸੱਚੇ ਦਿਲੋਂ ਹਰਿ-ਨਾਮ ਜਪਣਾ, ਗੁਰੂ ਦੀ ਸ਼ਰਣ ਵਿਚ ਜਾਣਾ, ਸ਼ਾਕਤਾਂ ਦੀ ਸੰਗਤ ਨੂੰ ਤਿਆਗਣਾ ਪ੍ਰਭੂ ਨਾਲ ਸੰਯੋਗ ਪ੍ਰਾਪਤ ਕਰਨ ਲਈ ਜ਼ਰੂਰੀ ਕਰਤੱਵ ਹਨ:

*ਮਾਗਉ ਦਾਨੁ ਕ੍ਰਿਪਾਲ ਕ੍ਰਿਪਾਨਿਧਿ*
*ਮੇਰਾ ਮੁਖੁ ਸਾਕਤ ਸੰਗਿ ਨ ਜੁਟਸੀ ਰੇ।*
*ਜਨ ਨਾਨਕ ਦਾਸ ਦਾਸ ਕੋ ਕਰੀਅਹੁ*
*ਮੇਰਾ ਮੂੰਡੁ ਸਾਧ ਪਗਾ ਹੇਠਿ ਰੁਲਸੀ ਰੇ।*

ਗੁਰੂ ਤੇਗ ਬਹਾਦਰ ਦੇ ਲਿਖੇ ਤਿੰਨੋ ਸ਼ਬਦ ਦੁਪਦੇ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਉਪਦੇਸ਼ ਦਿੱਤਾ ਹੈ ਕਿ ਹਰਿ-ਨਾਮ ਦੇ ਸਿਮਰਨ ਨਾਲ ਮਨੁੱਖ ਦਾ ਅਧਿਆਤਮਿਕ ਭਵਿਖ ਸੁਧਰਦਾ ਹੈ। ਇਸ ਦੇ ਮੁਕਾਬਲੇ ਸੰਸਾਰਿਕ ਸੰਬੰਧ ਬਿਲਕੁਲ ਮਿਥਿਆ ਹਨ, ਝੂਠੇ ਹਨ :

*ਜਗਤ ਮੈ ਝੂਠੀ ਦੇਖੀ ਪ੍ਰੀਤਿ।*
*ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ।...*

## 7. ਬਿਹਾਗੜਾ ਰਾਗ

ਇਹ ਬਿਲਾਵਲ ਠਾਟ ਦਾ ਸੰਪੂਰਣ ਰਾਗ ਹੈ। ਵਿਦਵਾਨਾਂ ਅਨੁਸਾਰ ਬਿਹਾਗ ਵਿਚ ਕੋਮਲ ਸੁਰ ਲਿਆਉਣ ਨਾਲ ਬਿਹਾਗੜਾ ਬਣ ਜਾਂਦਾ ਹੈ। ਇਸ ਨੂੰ ਕੇਦਾਰਾ ਅਤੇ ਗਉੜੀ ਦੇ ਸੁਮੇਲ ਦਾ ਸਿੱਟਾ ਵੀ ਕਿਹਾ ਜਾਂਦਾ ਹੈ। ਇਹ ਉੱਤਰੀ ਭਾਰਤ ਦੀ ਸੰਗੀਤ ਪਰੰਪਰਾ ਦਾ ਮਧੁਰ ਰਾਗ ਹੈ। ਇਸ ਦੇ ਗਾਉਣ ਦਾ ਸਮਾਂ ਅੱਧੀ ਰਾਤ ਹੈ।

ਇਸ ਰਾਗ ਵਿਚ ਦੋ ਚਉਪਦੇ, 15 ਛੰਤ ਅਤੇ ਇਕ ਵਾਰ ਮ. ੪ ਸ਼ਾਮਲ ਹੈ।

**ਚਉਪਦੇ** : ਇਸ ਪ੍ਰਕਰਣ ਦੇ ਦੋ ਚਉਪਦਿਆਂ ਵਿਚੋਂ ਪਹਿਲਾ ਗੁਰੂ ਅਰਜਨ ਦੇਵ ਜੀ ਦਾ ਹੈ ਜੋ ਚਾਰ ਪਦਿਆਂ ਦਾ ਸਮੁੱਚ ਹੈ। ਇਸ ਵਿਚ ਗੁਰੂ ਜੀ ਨੇ ਵਿਸ਼ਿਆਂ/ਵਾਸਨਾਵਾਂ ਨੂੰ ਤਿਆਗ ਕੇ ਸਾਧ-ਸੰਗਤ ਵਿਚ ਜਾਣ ਦਾ ਉਪਦੇਸ਼ ਦਿੱਤਾ ਹੈ।

ਦੂਜਾ ਚਉਪਦਾ ਗੁਰੂ ਤੇਗ ਬਹਾਦਰ ਜੀ ਦਾ ਲਿਖਿਆ ਹੈ ਜੋ ਸਰੂਪ ਵਜੋਂ ਤ੍ਰਿਪਦਾ ਹੈ। ਇਸ ਵਿਚ ਗੁਰੂ ਜੀ ਨੇ ਅਨੇਕ ਪਾਸਾਰਾਂ ਵਾਲੇ ਸੰਸਾਰ ਦੀ ਅਨੇਕਤਾ ਪਿਛੇ ਇਕੋ ਪਰਮਾਤਮਾ ਦੀ ਸ਼ਕਤੀ ਦਾ ਸੰਚਾਰ ਦਸਿਆ ਹੈ।

**ਛੰਤ**: 15 ਛੰਤਾਂ ਵਿਚੋਂ ਛੇ ਗੁਰੂ ਰਾਮ ਦਾਸ ਜੀ ਦੇ ਲਿਖੇ ਹਨ। ਇਹ ਸਾਰੇ ਚਾਰ-ਚਾਰ ਪਦਿਆਂ ਦੇ ਜੁੱਟ ਹਨ। ਇਨ੍ਹਾਂ ਦੇ ਆਖੀਰ 'ਤੇ 'ਛਕਾ ੧' ਲਿਖ ਕੇ ਇਸ ਨੂੰ ਇਕ ਵਰਗ ਬਣਾਇਆ ਗਿਆ ਹੈ। ਇਹ ਸਾਰੇ ਆਪਣੀ ਜਿੰਦੜੀ ਨੂੰ, ਅਰਥਾਤ ਆਪਣੇ ਆਪ ਨੂੰ, ਸੰਬੋਧਨ ਕੀਤੇ ਗਏ ਹਨ। ਇਨ੍ਹਾਂ ਵਿਚ ਦਸਿਆ ਗਿਆ ਹੈ ਕਿ ਪਰਮਾਤਮਾ ਨੂੰ ਮਿਲਣ ਦਾ ਵਸੀਲਾ ਕੇਵਲ ਗੁਰੂ ਹੈ। ਗੁਰੂ ਦੁਆਰਾ ਹੀ ਜਿਗਿਆਸੂ ਦੇ ਮਨ ਵਿਚ ਨਾਮ ਦ੍ਰਿੜ੍ਹ ਹੁੰਦਾ ਹੈ। ਮਨ ਅਨੁਸਾਰ ਨ ਚਲ ਕੇ ਗੁਰੂ ਦੇ ਮੁਖ ਤੋਂ ਨਿਕਲੇ ਉਪਦੇਸ਼ ਅਨੁਸਾਰ ਜੀਵਨ ਬਤੀਤ ਕਰਨਾ ਚਾਹੀਦਾ ਹੈ—*ਸਹਸ ਸਿਆਣਪ ਨਹ ਮਿਲੈ ਮੇਰੀ ਜਿੰਦੁੜੀਏ ਜਨ ਨਾਨਕ ਗੁਰਮੁਖਿ ਜਾਤਾ ਰਾਮ।*

ਗੁਰੂ ਅਰਜਨ ਦੇਵ ਦੇ ਰਚੇ ਨੌਂ ਛੰਤਾਂ ਵਿਚ ਅੱਠ ਚਾਰ-ਚਾਰ ਪਦਿਆਂ ਦੇ ਸਮੁੱਚ ਹਨ ਅਤੇ ਇਕ ਪੰਜ ਪਦਿਆਂ ਦਾ ਹੈ। ਇਨ੍ਹਾਂ ਵਿਚ ਗੁਰੂ ਜੀ ਨੇ ਜਿਗਿਆਸੂ ਨੂੰ ਸਮਝਾਇਆ ਹੈ ਕਿ ਜੇ ਪਰਮਾਤਮਾ ਨੂੰ ਪ੍ਰਾਪਤ ਕਰਨ ਦੀ ਇੱਛਾ ਹੋਵੇ ਤਾਂ ਪਹਿਲਾਂ ਗੁਰੂ ਦੀ ਸ਼ਰਣ ਵਿਚ ਜਾਣਾ ਚਾਹੀਦਾ ਹੈ। ਸ਼ਰੀਰ ਹਰਿ-ਮੰਦਿਰ ਹੈ। ਇਸ ਵਿਚ ਪ੍ਰਭੂ ਨਿਵਾਸ ਕਰਦਾ ਹੈ। ਹਰਿ-ਨਾਮ ਦੀ ਜੁਗਤ ਨਾਲ ਉਸ ਨੂੰ ਦੇਖਣ ਵਿਚ ਜਿਗਿਆਸੂ ਸਮਰਥ ਹੁੰਦਾ ਹੈ। ਪਰਮਾਤਮਾ ਤੋਂ ਵਿਛੋੜੇ ਦਾ ਕਾਰਣ, ਮਾਇਆ ਦੇ ਪ੍ਰਭਾਵ ਕਰਕੇ ਬੇਮੁਖ ਹੋਣਾ ਹੈ। ਪਰਮਾਤਮਾ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ। ਉਸ ਨੂੰ ਮਿਲਣ ਲਈ ਮਾਇਆ-ਜਾਲ ਤੋਂ ਆਪਣੇ ਆਪ ਨੂੰ ਕਢਣਾ ਮਨੁੱਖ ਲਈ ਅਤਿ-ਜ਼ਰੂਰੀ ਹੈ।

**ਬਿਹਾਗੜੇ ਦੀ ਵਾਰ ਮਹਲਾ ੪** : ਇਸ ਵਾਰ ਵਿਚ ਕੁਲ 21 ਪਉੜੀਆਂ ਹਨ ਜੋ ਗੁਰੂ ਰਾਮ ਦਾਸ ਜੀ ਦੀਆਂ ਲਿਖੀਆਂ ਹਨ। ਇਹ ਭਾਵੇਂ ਪੰਜ-ਪੰਜ ਤੁਕਾਂ

ਦੀਆਂ ਹਨ, ਪਰ ਆਕਾਰ ਵਜੋਂ ਤੁਕਾਂ ਸਮਾਨ ਨਹੀਂ ਹਨ। ਹਰ ਪਉੜੀ ਨਾਲ ਦੋ- ਦੋ ਸ਼ਲੋਕ ਹਨ, ਪਰ 12ਵੀਂ ਪਉੜੀ ਨਾਲ ਤਿੰਨ ਹਨ। ਇਨ੍ਹਾਂ ਸ਼ਲੋਕਾਂ ਤੋਂ ਪਹਿਲਾਂ ਲਿਖਿਆ ਹੈ—'ਸਲੋਕੁ ਮਰਦਾਨਾ ੧'। ਇਨ੍ਹਾਂ ਦਾ ਰਚੈਤਾ ਕੌਣ ਹੈ? ਇਸ ਬਾਰੇ ਦੋ ਮਤ ਪ੍ਰਚਲਿਤ ਹਨ। ਇਕ ਮਤ ਅਨੁਸਾਰ ਇਹ ਸ਼ਲੋਕ ਗੁਰੂ ਨਾਨਕ ਦੇਵ ਵਲੋਂ ਮਰਦਾਨੇ ਨੂੰ ਸੰਬੋਧਨ ਕਰਕੇ ਉਚਾਰੇ ਗਏ ਹਨ ਜਾਂ ਮਰਦਾਨੇ ਵਲੋਂ ਲਿਖੇ ਗਏ ਹਨ। ਦੂਜੇ ਮਤ ਅਨੁਸਾਰ ਇਹ ਮਰਦਾਨੇ ਦੇ ਆਪਣੇ ਲਿਖੇ ਹਨ। ਪੁਰਾਣੀਆਂ ਬੀੜਾਂ ਵਿਚ ਕਿਤੇ ਵੀ 'ਮਹਲਾ ੧' ਨਹੀਂ ਲਿਖਿਆ। ਭਾਈ ਮਨੀ ਸਿੰਘ ਵਾਲੀ ਬੀੜ ਵਿਚ, ਜਿਸ ਵਿਚ ਬਾਣੀ ਗੁਰੂ-ਕ੍ਰਮ ਅਨੁਸਾਰ ਦਰਜ ਹੈ, ਕੇਵਲ 'ਮਰਦਾਨਾ' ਸ਼ਬਦ ਲਿਖਿਆ ਹੈ। ਫਲਸਰੂਪ ਇਨ੍ਹਾਂ ਸ਼ਲੋਕਾਂ ਦਾ ਕਰਤ੍ਰਿਤਵ ਸਪੱਸ਼ਟ ਨਹੀਂ ਹੈ। ਬਾਕੀ ਦੇ 40 ਸ਼ਲੋਕਾਂ ਵਿਚੋਂ 20ਵੀਂ ਪਉੜੀ ਨਾਲ ਦੋ ਸ਼ਲੋਕ ਗੁਰੂ ਨਾਨਕ ਦੇਵ ਦੇ, 17ਵੀਂ ਨਾਲ ਇਕ ਸ਼ਲੋਕ ਕਬੀਰ ਜੀ ਦਾ, 7ਵੀਂ ਅਤੇ 11ਵੀਂ ਪਉੜੀਆਂ ਨਾਲ ਇਕ-ਇਕ ਸ਼ਲੋਕ ਗੁਰੂ ਰਾਮ ਦਾਸ ਦਾ, 14ਵੀਂ ਨਾਲ ਦੋ ਸ਼ਲੋਕ ਗੁਰੂ ਅਰਜਨ ਦੇਵ ਦੇ ਹਨ। ਬਾਕੀ ਦੇ 33 ਗੁਰੂ ਅਮਰ ਦਾਸ ਦੇ ਲਿਖੇ ਹਨ। ਸ਼ਲੋਕਾਂ ਦੀ ਤੁਕ-ਗਿਣਤੀ ਸਮਾਨ ਨਹੀਂ ਹੈ। ਦੋ ਤੋਂ ਲੈ ਕੇ 11 ਤੁਕਾਂ ਤਕ ਸ਼ਲੋਕ ਮਿਲਦੇ ਹਨ। ਇਨ੍ਹਾਂ ਦੀ ਭਾਸ਼ਾ ਸਾਧ-ਭਾਖਾ ਤੋਂ ਪ੍ਰਭਾਵਿਤ ਪੂਰਵੀ ਪੰਜਾਬੀ ਹੈ।

ਇਸ ਵਾਰ ਵਿਚ ਉਪਦੇਸ਼ ਦਿੱਤਾ ਗਿਆ ਹੈ ਕਿ ਪਰਮਾਤਮਾ ਦੀ ਕ੍ਰਿਪਾ ਨਾਲ ਜਿਗਿਆਸੂ ਦੇ ਸੰਸਾਰਿਕ ਬੰਧਨ ਕਟ ਜਾਂਦੇ ਹਨ, ਮਾਇਆ ਦਾ ਪ੍ਰਭਾਵ ਨਸ਼ਟ ਹੋ ਜਾਂਦਾ ਹੈ ਅਤੇ ਉਹ ਹਰਿ-ਨਾਮ ਵਿਚ ਲੀਨ ਹੋ ਜਾਂਦਾ ਹੈ। ਇਸ ਅਵਸਥਾ ਨੂੰ ਪ੍ਰਾਪਤ ਕਰਨ ਦੀ ਜੁਗਤ ਗੁਰੂ ਦੀ ਸ਼ਰਣ ਵਿਚ ਜਾਣ ਨਾਲ ਪ੍ਰਾਪਤ ਹੁੰਦੀ ਹੈ। ਉਹ ਆਪਣੀ ਛੋਹ ਨਾਲ ਜਿਗਿਆਸੂ ਦਾ ਕਾਇਆ-ਕਲਪ ਕਰ ਦਿੰਦਾ ਹੈ। ਅਸਲ ਵਿਚ, ਪਰਮਾਤਮਾ ਦੀ ਸੱਚੀ ਭਗਤੀ ਜਾਂ ਆਰਾਧਨਾ ਦੇ ਤੁੱਲ ਹੋਰ ਕੋਈ ਵਸਤੂ ਜਾਂ ਸਹਾਇਕ ਤੱਤ੍ਵ ਨਹੀਂ ਹੈ—*ਜੋ ਹਰਿ ਕਾ ਪਿਆਰਾ ਸੋ ਸਭਨਾ ਕਾ ਪਿਆਰਾ ਹੋਰ ਕੇਤੀ ਝਖਿ ਝਖਿ ਆਵੈ ਜਾਵੈ।*

**8. ਵਡਹੰਸ ਰਾਗ**

ਇਹ ਕਮਾਚ ਠਾਟ ਦਾ ਸੰਪੂਰਣ ਰਾਗ ਹੈ। ਇਸ ਨੂੰ ਆਮ ਤੌਰ 'ਤੇ ਦੁਪਹਿਰ ਵੇਲੇ ਅਤੇ ਰਾਤ ਦੇ ਦੂਜੇ ਪਹਿਰ ਵਿਚ ਗਾਇਆ ਜਾਂਦਾ ਹੈ। ਕੁਝ ਵਿਦਵਾਨਾਂ ਨੇ ਇਸ ਨੂੰ ਮਾਰੂ, ਗੌਰਾਨੀ, ਦੁਰਗਾ, ਧਨਾਸਰੀ ਅਤੇ ਜੈਤੀ ਦਾ ਮਿਸ਼ਰਣ ਮੰਨਿਆ ਹੈ। ਇਸ ਵਿਚ ਵਿਸ਼ਾਦ ਜਾਂ ਦੁਖ ਦੇ ਸੂਚਕ ਕਾਵਿ-ਰੂਪ ਅਲਾਹਣੀਆਂ ਅਤੇ ਸੁਖ ਦੇ ਮਾਹੌਲ ਨਾਲ ਸੰਬੰਧਿਤ ਕਾਵਿ-ਰੂਪ ਘੋੜੀਆਂ ਨੂੰ ਵਰਤ ਕੇ ਗੁਰਬਾਣੀ ਵਿਚਲੀ ਦੁਖ-ਸੁਖ ਦੀ ਸਮਾਨਤਾ ਦੀ ਭਾਵਨਾ ਨੂੰ ਉਜਾਗਰ ਕੀਤਾ ਗਿਆ ਹੈ। ਇਸ ਦਾ ਇਕ ਭੇਦ

ਵਡਹੰਸ ਦੱਖਣੀ ਵੀ ਹੈ।

ਇਸ ਰਾਗ ਵਿਚ ਕੁਲ 24 ਚਉਪਦੇ, 2 ਅਸ਼ਟਪਦੀਆਂ, 17 ਛੰਤ (ਦੋ ਘੋੜੀਆਂ ਦੇ), ਨੌਂ ਅਲਾਹਣੀਆਂ ਅਤੇ ਇਕ ਵਾਰ ਮਹਲਾ 4 ਸ਼ਾਮਲ ਹੈ।

**ਚਉਪਦੇ** : ਕੁਲ 24 ਚਉਪਦਿਆਂ ਵਿਚੋਂ ਤਿੰਨ ਗੁਰੂ ਨਾਨਕ ਦੇਵ ਦੀ ਰਚਨਾ ਹਨ ਜਿਨ੍ਹਾਂ ਵਿਚੋਂ ਪਹਿਲੇ ਦੋ ਚਉਪਦੇ ਹਨ ਅਤੇ ਤੀਜੇ ਵਿਚ ਕੇਵਲ ਇਕੋ ਪਦਾ ਹੈ। ਇਨ੍ਹਾਂ ਵਿਚ ਪਰਮਾਤਮਾ ਨੂੰ ਮਿਲਣ ਦੀ ਤੀਬਰ ਭਾਵਨਾ ਪ੍ਰਗਟਾਈ ਗਈ ਹੈ। ਤੀਜੇ ਸ਼ਬਦ ਵਿਚ ਦੁਹਾਗਣ ਦੀ ਪਤੀ ਤੋਂ ਵਿਛੁੰਨੀ ਅਵਸਥਾ ਦਾ ਬੜਾ ਮਾਰਮਿਕ ਚਿਤ੍ਰਣ ਹੋਇਆ ਹੈ—*ਜੌ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ।*

ਗੁਰੂ ਅਮਰ ਦਾਸ ਦੇ ਲਿਖੇ ਨੌਂ ਚਉਪਦਿਆਂ ਵਿਚ ਅੱਠ ਚਾਰ-ਚਾਰ ਪਦਿਆਂ ਦੇ ਸਮੁੱਚ ਹਨ ਅਤੇ ਇਕ ਵਿਚ ਪੰਜ ਪਦੇ ਹਨ। ਇਨ੍ਹਾਂ ਵਿਚ ਗੁਰੂ ਜੀ ਦਾ ਉਪਦੇਸ਼ ਹੈ ਕਿ ਪਰਮਾਤਮਾ ਨਾਲ ਮੇਲ ਹੋਣ ਵਿਚ ਵਾਸਨਾਵਾਂ ਵਲੋਂ ਪੈਦਾ ਕੀਤੀਆਂ ਰੁਕਾਵਟਾਂ ਨੂੰ ਗੁਰੂ ਦੀ ਸ਼ਰਣ ਵਿਚ ਜਾ ਕੇ ਅਤੇ ਉਸ ਦੀ ਸਿਖਿਆ ਅਨੁਸਾਰ ਜੀਵਨ ਜੀ ਕੇ ਦੂਰ ਕੀਤਾ ਜਾ ਸਕਦਾ ਹੈ।

ਇਨ੍ਹਾਂ ਵਿਚ ਤਿੰਨ ਚਉਪਦੇ ਗੁਰੂ ਰਾਮ ਦਾਸ ਦੇ ਹਨ ਜਿਨ੍ਹਾਂ ਵਿਚੋਂ ਪਹਿਲਾ ਚਾਰ ਪਦਿਆਂ ਦਾ ਅਤੇ ਦੂਜਾ ਪੰਜ ਪਦਿਆਂ ਦਾ ਹੈ, ਪਰ ਤੀਜਾ ਛੇ ਦਾ ਸਮੁੱਚ ਹੈ। ਇਸ ਵਿਚ 'ਰਹਾਉ' ਦੀਆਂ ਤੁਕਾਂ ਨਹੀਂ ਹਨ। ਇਨ੍ਹਾਂ ਵਿਚ ਪਰਮਾਤਮਾ ਦਾ ਸੰਯੋਗ- ਸੁਖ ਪ੍ਰਾਪਤ ਕਰਨ ਲਈ ਗੁਰੂ ਦੀ ਸਹਾਇਤਾ ਦੀ ਇੱਛਾ ਪ੍ਰਗਟ ਕੀਤੀ ਗਈ ਹੈ।

ਗੁਰੂ ਅਰਜਨ ਦੇਵ ਦੇ ਲਿਖੇ ਨੌਂ ਚਉਪਦਿਆਂ ਵਿਚੋਂ ਸੱਤਾਂ ਵਿਚ ਚਾਰ-ਚਾਰ ਪਦੇ ਹਨ ਅਤੇ ਬਾਕੀਆਂ ਦੋਹਾਂ ਵਿਚੋਂ ਇਕ ਵਿਚ ਤਿੰਨ ਅਤੇ ਇਕ ਵਿਚ ਪੰਜ ਪਦਿਆਂ ਦੇ ਜੁੱਟ ਹਨ। ਪੰਚਪਦੇ ਵਿਚ 'ਰਹਾਉ' ਦੀਆਂ ਤੁਕਾਂ ਨਹੀਂ ਹਨ। ਇਨ੍ਹਾਂ ਵਿਚ ਪਰਮਾਤਮਾ ਨੂੰ ਮਿਲਣ ਦੀ ਲੋਚਾ ਪ੍ਰਗਟਾਈ ਗਈ ਹੈ ਜਿਸ ਦੀ ਪੂਰਤੀ ਦਾ ਮੂਲਾਧਾਰ ਗੁਰੂ ਦੀ ਕ੍ਰਿਪਾ ਹੈ—*ਵਡਭਾਗੀ ਗੁਰੁ ਪੂਰਾ ਪਾਈਐ। ਗੁਰ ਕਿਰਪਾ ਤੇ ਪ੍ਰਭੂ ਧਿਆਈਐ।*

**ਅਸ਼ਟਪਦੀਆਂ**: ਇਸ ਰਾਗ ਵਿਚ ਗੁਰੂ ਅਮਰ ਦਾਸ ਦੀਆਂ ਲਿਖੀਆਂ ਦੋ ਅਸ਼ਟਪਦੀਆਂ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਸੱਚੇ ਨਾਮ ਦੇ ਸਿਮਰਨ ਉਤੇ ਬਲ ਦਿੱਤਾ ਹੈ ਜਿਸ ਦੀ ਪ੍ਰਾਪਤੀ ਲਈ ਦਾਸ-ਅਨੁਦਾਸ ਵਾਲੀ ਬਿਰਤੀ ਨੂੰ ਵਿਕਸਿਤ ਕਰਨ ਦੀ ਲੋੜ ਹੈ—*ਮਨ ਮੇਰੇ ਸਾਚੇ ਨਾਮ ਵਿਟਹੁ ਬਲਿ ਜਾਉ। ਦਾਸਨਿ ਦਾਸਾ ਹੋਇ ਰਹਹਿ ਤਾ ਪਾਵਹਿ ਸਚਾ ਨਾਉ।*

**ਛੰਤ** : ਕੁਲ 17 ਛੰਤਾਂ ਵਿਚੋਂ ਦੋ ਗੁਰੂ ਨਾਨਕ ਦੇਵ ਦੇ ਹਨ। ਇਕ ਵਿਚ ਚਾਰ ਪਦੇ ਹਨ ਅਤੇ ਇਕ ਵਿਚ ਅੱਠ। ਇਨ੍ਹਾਂ ਵਿਚ ਨਾਮ ਜਪਣ ਨੂੰ ਸ੍ਰੇਸ਼ਠ ਕਰਮ

ਮੰਨ ਕੇ, ਫਿਰ ਉਸ ਦੀ ਵਿਧੀ ਦਸੀ ਗਈ ਹੈ।

ਗੁਰੂ ਅਮਰ ਦਾਸ ਦੇ ਲਿਖੇ ਛੇ ਛੰਤਾਂ ਵਿਚ ਚਾਰ ਚਾਰ ਪਦੇ ਹਨ। ਇਨ੍ਹਾਂ ਵਿਚ ਮਨੁੱਖ ਨੂੰ ਇਸਤਰੀ ਰੂਪ ਵਿਚ ਸੰਬੋਧਿਤ ਕੀਤਾ ਗਿਆ ਹੈ ਅਤੇ ਪਤੀ-ਪਰਮਾਤਮਾ ਨੂੰ ਮਿਲਣ ਦੇ ਉਪਾ ਦਸੇ ਗਏ ਹਨ। ਸਭ ਤੋਂ ਵਧੀਆ ਉਪਾ ਹਰਿ-ਨਾਮ ਸਿਮਰਨਾ ਅਤੇ ਹੁਕਮ-ਰਜ਼ਾਈ ਚਲਣਾ ਹਨ।

ਗੁਰੂ ਰਾਮ ਦਾਸ ਦੇ ਲਿਖੇ 6 ਛੰਤ ਚਾਰ-ਚਾਰ ਪਦਿਆਂ ਦੇ ਹਨ। ਪਹਿਲੇ ਚੌਹਾਂ ਵਿਚ ਪਰਮਾਤਮਾ ਨੂੰ ਮਿਲਾਉਣ ਵਾਲੇ ਸਾਧਨ, ਗੁਰੂ ਦੀ ਉਸਤਤ ਅਤੇ ਪ੍ਰਭੂ ਦਾ ਮਿਲਾਪ ਕਰਾਉਣ ਲਈ ਅਰਜ਼ੋਈ ਕੀਤੀ ਗਈ ਹੈ। ਪੰਜਵੇਂ ਅਤੇ ਛੇਵੇਂ ਛੰਤਾਂ ਨੂੰ 'ਘੋੜੀਆਂ' ਉਪ-ਸਿਰਲੇਖ ਦਿੱਤਾ ਗਿਆ ਹੈ। ਲੋਕ-ਜੀਵਨ ਵਿਚ ਪ੍ਰਚਲਿਤ ਉਨ੍ਹਾਂ ਗੀਤਾਂ ਦੀ ਧਾਰਨਾ 'ਤੇ ਇਨ੍ਹਾਂ ਦੋ ਛੰਤਾਂ ਨੂੰ ਗਾਉਣ ਦਾ ਆਦੇਸ਼ ਹੈ ਜੋ ਲਾੜ੍ਹੇ ਦੇ ਘੋੜੀ ਚੜ੍ਹਨ ਵੇਲੇ ਇਸਤਰੀਆਂ ਵਲੋਂ ਗਾਏ ਜਾਂਦੇ ਹਨ। ਇਥੇ ਗੁਰੂ ਜੀ ਨੇ ਨਿਰਾ ਲੋਕ-ਗੀਤ ਦੀ ਧਾਰਨਾ ਨੂੰ ਹੀ ਨਹੀਂ ਅਪਣਾਇਆ ਸਗੋਂ ਲਾੜ੍ਹੇ ਦੇ ਘੋੜੀ ਉਤੇ ਚੜ੍ਹਨ ਦੇ ਪ੍ਰਕਾਰਜ ਵਾਲੇ ਰੂਪਕ ਰਾਹੀਂ ਦੇਹ ਰੂਪੀ ਘੋੜੀ 'ਤੇ ਸਵਾਰ ਸਾਧਕ ਨੂੰ ਮਿਲਾਪ ਦੇ ਮਾਰਗ ਉਪਰ ਅਗੇ ਤੋਰਿਆ ਹੈ ਅਤੇ ਸਾਧ-ਸੰਗਤ ਨੂੰ ਜੰਞ ਤਸਵਰ ਕੀਤਾ ਹੈ।

ਗੁਰੂ ਅਰਜਨ ਦੇਵ ਦੇ ਲਿਖੇ ਤਿੰਨ ਛੰਤਾਂ ਵਿਚ ਚਾਰ-ਚਾਰ ਪਦੇ ਹਨ। ਦੂਜੇ ਛੰਤ ਦੇ ਹਰ ਪਦੇ ਤੋਂ ਪਹਿਲਾਂ ਇਕ-ਇਕ ਸ਼ਲੋਕ ਹੈ। ਸ਼ਲੋਕ ਦੀ ਭਾਸ਼ਾ ਲਹਿੰਦੀ ਪ੍ਰਭਾਵ ਵਾਲੀ ਹੈ ਅਤੇ ਛੰਤਾਂ ਦੀ ਭਾਸ਼ਾ ਪੂਰਵੀ ਪੰਜਾਬੀ ਹੈ, ਕਿਤੇ-ਕਿਤੇ ਸਾਧ-ਭਾਖਾਈ ਰੰਗ ਵੀ ਹੈ। ਇਨ੍ਹਾਂ ਛੰਤਾਂ ਵਿਚ ਵਿਆਹ ਦੇ ਮਾਹੌਲ ਰਾਹੀਂ ਨਿਰਾਕਾਰ ਪਤੀ-ਪਰਮਾਤਮਾ ਦੇ ਦਰਸ਼ਨਾਂ ਲਈ ਬਾਹਰਲੀਆਂ ਨਹੀਂ, ਅੰਦਰਲੀਆਂ ਅੱਖਾਂ ਦੀ ਲੋੜ ਦਸੀ ਗਈ ਹੈ :

*ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ।*
*ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ।*

**ਅਲਾਹਣੀਆਂ**: ਇਸ ਸਿਰਲੇਖ ਅਧੀਨ ਨੌਂ ਅਲਾਹਣੀਆਂ ਦਰਜ ਹਨ, ਪੰਜ ਗੁਰੂ ਨਾਨਕ ਦੇਵ ਦੀਆਂ ਅਤੇ ਚਾਰ ਗੁਰੂ ਅਮਰ ਦਾਸ ਦੀਆਂ। 'ਅਲਾਹਣੀ' ਪੰਜਾਬੀ ਦੇ ਸੋਗੀ ਲੋਕ-ਗੀਤਾਂ ਦੀ ਇਕ ਵੰਨਗੀ ਹੈ। ਇਸ ਵਿਚ ਆਮ ਤੌਰ 'ਤੇ ਮਰੇ ਹੋਏ ਵਿਅਕਤੀ ਦੇ ਗੁਣਾਂ ਦੀ ਦੁਖੀ ਸੁਰ ਵਿਚ ਉਸਤਤ ਕੀਤੀ ਜਾਂਦੀ ਹੈ। ਗੁਰੂ ਨਾਨਕ ਦੇਵ ਨੇ ਇਸ ਲੋਕ-ਗੀਤ ਨੂੰ ਬੜੀ ਸਫਲਤਾ ਨਾਲ ਆਪਣੇ ਭਾਵਾਂ ਨੂੰ ਪ੍ਰਗਟਾਉਣ ਦਾ ਸਾਧਨ ਬਣਾ ਕੇ ਲੋਕ-ਜੀਵਨ ਨਾਲ ਸੰਪਰਕ ਕਾਇਮ ਕੀਤਾ ਹੈ। ਇਹ ਬਾਣੀ ਭਾਵੇਂ ਵੈਰਾਗ ਦੀ ਭਾਵਨਾ ਨਾਲ ਭਰਪੂਰ ਹੈ ਪਰ ਕਿਤੇ ਵੀ ਨਿਰਾਸ਼ਾ ਜਾਂ ਉਦਾਸੀ

ਦਾ ਅਹਿਸਾਸ ਨਹੀਂ ਹੁੰਦਾ। ਇੰਜ ਲਗਦਾ ਹੈ ਕਿ ਗੁਰੂ ਜੀ ਨੇ ਇਨ੍ਹਾਂ ਪਦਿਆਂ ਵਿਚ ਜਿਗਿਆਸੂ ਦੇ ਮਨ ਵਿਚੋਂ ਮੌਤ ਦੇ ਡਰ ਨੂੰ ਦੂਰ ਕਰਕੇ ਵੈਰਾਗ ਦਾ ਭਾਵ ਪੈਦਾ ਕੀਤਾ ਹੈ—*ਗਾਵਹੁ ਗੀਤੁ ਨ ਬਿਰਹੜਾ ਨਾਨਕ ਬ੍ਰਹਮ ਬੀਚਾਰੋ।*

ਸੰਸਾਰਿਕ ਪਦਾਰਥਾਂ ਲਈ ਰੋਣਾ ਉਚਿਤ ਨਹੀਂ, ਅਸਲ ਰੋਣਾ ਤਾਂ ਉਹ ਹੈ ਜੋ ਪਰਮਾਤਮਾ ਨਾਲ ਪ੍ਰੇਮ ਪਾ ਕੇ ਉਸ ਦੇ ਵਿਯੋਗ ਵਿਚ ਰੋਇਆ ਜਾਏ। ਉਸੇ ਦਾ ਮਰਨਾ ਸੱਚਾ ਹੈ ਜੋ ਮਰਣ ਉਪਰੰਤ ਪਰਮਾਤਮਾ ਵਲੋਂ ਪ੍ਰਮਾਣਿਕਤਾ ਦਾ ਚਿੰਨ੍ਹ ਪ੍ਰਾਪਤ ਕਰਕੇ ਉਸ ਦੀ ਦਰਗਾਹ ਵਿਚ ਪ੍ਰਵਾਨਗੀ ਅਤੇ ਪ੍ਰਤਿਸ਼ਠਾ ਹਾਸਲ ਕਰਦਾ ਹੈ।

ਇਨ੍ਹਾਂ ਪੰਜ ਅਲਾਹਣੀਆਂ ਵਿਚੋਂ ਪਹਿਲੀ, ਦੂਜੀ, ਚੌਥੀ ਅਤੇ ਪੰਜਵੀ ਵਿਚ ਛੇ-ਛੇ ਤੁਕਾਂ ਦੇ ਚਾਰ-ਚਾਰ ਪਦੇ ਹਨ ਜਿਨ੍ਹਾਂ ਉਤੇ ਕੁੰਡਲੀਆ ਛੰਦ ਦੇ ਲੱਛਣ ਕੁਝ ਸੀਮਾ ਤਕ ਲਾਗੂ ਹੋ ਸਕਦੇ ਹਨ। ਤੀਜੀ ਅਲਾਹਣੀ ਵਿਚ ਚਾਰ-ਚਾਰ ਤੁਕਾਂ ਦੇ ਅੱਠ ਪਦੇ ਹਨ। ਇਨ੍ਹਾਂ ਤੋਂ ਇਲਾਵਾ ਪਹਿਲੇ ਪਦੇ ਤੋਂ ਬਾਦ ਇਕ ਤੁਕ 'ਰਹਾਉ' ਦੀ ਵੀ ਹੈ। ਇਸ ਵਿਚ ਦੁਵੈਯਾ ਛੰਦ ਦੀ ਕੁਝ ਛਾਇਆ ਵੇਖੀ ਜਾ ਸਕਦੀ ਹੈ। ਭਾਸ਼ਾ ਵਿਸ਼ੇ ਅਨੁਕੂਲ ਵੈਰਾਗਮਈ ਸ਼ਬਦਾਵਲੀ ਵਾਲੀ ਹੈ।

ਇਨ੍ਹਾਂ ਪੰਜ ਅਲਾਹਣੀਆਂ ਤੋਂ ਬਾਦ ਚਾਰ ਅਲਾਹਣੀਆਂ ਗੁਰੂ ਅਮਰ ਦਾਸ ਦੀਆਂ ਲਿਖੀਆਂ ਦਰਜ ਹਨ। ਇਨ੍ਹਾਂ ਨੂੰ ਭਾਵੇਂ 'ਅਲਾਹਣੀ' ਸਿਰਲੇਖ ਨਹੀਂ ਦਿੱਤਾ ਹੋਇਆ, ਪਰ ਆਖੀਰ ਉਤੇ ਦਿੱਤੇ ਕੁਲ ਜੋੜ ਵਾਲੇ ਅੰਕ ਤੋਂ ਸਾਰੀ ਗੱਲ ਸਪੱਸ਼ਟ ਹੋ ਜਾਂਦੀ ਹੈ। ਪੰਜਾਬੀ ਵਿਚ ਸਭ ਤੋਂ ਪਹਿਲਾਂ ਗੁਰੂ ਨਾਨਕ ਦੇਵ ਨੇ ਇਸ ਸੋਗਮਈ ਲੋਕ-ਗੀਤ ਨੂੰ ਅਭਿਵਿਅਕਤੀ ਦਾ ਸਾਧਨ ਬਣਾਇਆ। ਇਨ੍ਹਾਂ ਚਾਰ ਅਲਾਹਣੀਆਂ ਵਿਚ ਭਾਵਾਂ ਦੀ ਤੀਬਰਤਾ ਭਾਵੇਂ ਗੁਰੂ ਨਾਨਕ ਦੇਵ ਵਰਗੀ ਨਹੀਂ, ਪਰ ਇਨ੍ਹਾਂ ਵਿਚ ਮ੍ਰਿਤੂ ਅਤੇ ਪਤੀ-ਵਿਯੋਗ ਨਾਲ ਸੰਬੰਧਿਤ ਦੁਖਦਾਇਕ ਵਾਤਾਵਰਣ ਦਾ ਚਿਤ੍ਰਣ ਕਰਕੇ ਜਿਗਿਆਸੂ ਨੂੰ ਪਰਮਾਤਮਾ ਰੂਪੀ ਸਦੀਵੀ ਪਤੀ ਨਾਲ ਏਕਾਕਾਰ ਸਥਾਪਿਤ ਕਰਨ ਦਾ ਉਪਦੇਸ਼ ਦਿੱਤਾ ਗਿਆ ਹੈ। ਇਨ੍ਹਾਂ ਵਿਚ ਲੌਕਿਕ ਰੁਦਨ ਵਾਂਗ ਦੁਖ ਦਾ ਕੋਈ ਭਾਵ ਪ੍ਰਗਟ ਨਹੀਂ ਕੀਤਾ ਗਿਆ, ਸਗੋਂ ਅਗਿਆਨ ਦੇ ਵਸ ਵਿਚ ਪਈ ਜੀਵਾਤਮਾ ਦੇ ਪਰਮਾਤਮਾ ਨਾਲੋਂ ਹੋਏ ਵਿਯੋਗ ਨੂੰ ਹੀ ਦੁਖ ਦਾ ਮੂਲ ਕਾਰਣ ਮਿਥਿਆ ਗਿਆ ਹੈ। ਅਜਿਹੇ ਦੁਖ ਤੋਂ ਛੁਟਕਾਰਾ ਪਾਉਣ ਲਈ ਇਕੋ ਇਕ ਉਪਾ ਹੈ ਕਿ ਪਰਮਾਤਮਾ ਦਾ ਯਸ਼ ਗਾ ਕੇ ਉਸ ਦੇ ਨਾਮ ਦਾ ਸਮਰਨ ਕੀਤਾ ਜਾਏ:

*ਸੁਣਿਅਹੁ ਕੰਤ ਮਹੇਲੀਹੋ ਪਿਰੁ ਸੇਵਿਹੁ ਸਬਦਿ ਵੀਚਾਰਿ।*
*ਅਵਗਣਵੰਤੀ ਪਿਰੁ ਨ ਜਾਣਈ ਮੁਠੀ ਰੋਵੈ ਕੰਤ ਵਿਸਾਰਿ।*

ਇਨ੍ਹਾਂ ਚਾਰ ਅਲਾਹਣੀਆਂ ਵਿਚ ਛੇ-ਛੇ ਤੁਕਾਂ ਦੇ ਚਾਰ-ਚਾਰ ਪਦੇ ਹਨ। ਇਨ੍ਹਾਂ ਦਾ ਵਿਧਾਨ 'ਛੰਤ' ਦੀ ਪਰੰਪਰਾ ਵਿਚ ਹੋਇਆ ਹੈ। ਕੁੰਡਲੀਆ ਛੰਦ ਵਾਂਗ

ਦੂਜੀ ਅਤੇ ਤੀਜੀ ਤੁਕ ਵਿਚ ਵਾਕਾਂਸ਼ਾਂ ਦੀ ਪੁਨਰਾਵ੍ਰਿੱਤੀ ਅਤੇ ਕਲਸ ਛੰਦ ਨਾਲ ਮਾਤ੍ਰਾ ਸੰਬੰਧੀ ਕੁਝ ਸਮਾਨਤਾ ਵੇਖੀ ਜਾ ਸਕਦੀ ਹੈ। ਇਨ੍ਹਾਂ ਦੀ ਭਾਸ਼ਾ ਵੈਰਾਗਮਈ ਅਤੇ ਵਾਤਾਵਰਣ ਗੰਭੀਰ ਹੈ।

**ਵਡਹੰਸ ਕੀ ਵਾਰ ਮਹਲਾ ੪ :** ਇਸ ਵਾਰ ਦੇ ਸ਼ੁਰੂ ਵਿਚ ਗਾਉਣ ਸੰਬੰਧੀ ਆਦੇਸ਼-ਸੂਚਕ ਉਕਤੀ ਇਸ ਪ੍ਰਕਾਰ ਹੈ—*ਲਲਾ ਬਹਲੀਮਾ ਕੀ ਧੁਨਿ ਗਾਵਣੀ।* ਰਵਾਇਤ ਅਨੁਸਾਰ ਲਲਾ ਅਤੇ ਬਹਿਲੀਮਾ ਨਾਂ ਦੇ ਦੋ ਜਾਗੀਰਦਾਰ ਕਾਂਗੜਾ ਖੇਤਰ ਵਿਚ ਰਹਿੰਦੇ ਸਨ। ਦੋਹਾਂ ਦੀ ਆਪਸ ਵਿਚ ਨਿਕਟਤਾ ਸੀ। ਇਕ ਵਾਰ ਸੋਕਾ ਪੈ ਜਾਣ ਕਾਰਣ ਲਲਾ ਨੇ ਆਪਣੇ ਖੇਤਾਂ ਲਈ ਬਹਿਲੀਮੇ ਦੀ ਕੂਲ੍ਹ ਤੋਂ ਇਸ ਸ਼ਰਤ ਉਤੇ ਪਾਣੀ ਲਿਆ ਕਿ ਖੇਤੀ ਦੇ ਤਿਆਰ ਹੋਣ ’ਤੇ ਉਸ ਦਾ ਛੇਵਾਂ ਹਿੱਸਾ ਉਹ ਬਹਿਲੀਮੇ ਨੂੰ ਦੇਵੇਗਾ। ਪਰ ਖੇਤੀ ਦੇ ਪਕਣ ’ਤੇ ਉਸ ਨੇ ਆਪਣਾ ਬਚਨ ਨ ਪਾਲਿਆ। ਫਲਸਰੂਪ ਦੋਹਾਂ ਵਿਚ ਗਹਿ-ਗਚ ਲੜਾਈ ਹੋਈ। ਬਹਿਲੀਮਾ ਜਿਤ ਗਿਆ। ਉਸ ਸਾਕੇ ਬਾਰੇ ਢਾਢੀਆਂ ਨੇ ਜੋ ਵਾਰ ਰਚੀ, ਉਹ ਬਹੁਤ ਮਕਬੂਲ ਹੋਈ। ਗੁਰੂ ਅਰਜਨ ਦੇਵ ਨੇ ਉਸ ਵਾਰ ਦੀ ਧੁਨਿ ’ਤੇ ਵਡਹੰਸ ਦੀ ਵਾਰ ਨੂੰ ਗਾਉਣ ਲਈ ਰਾਗੀਆਂ/ ਢਾਢੀਆਂ ਨੂੰ ਆਦੇਸ਼ ਦਿੱਤਾ ਹੈ।

ਇਸ ਵਾਰ ਵਿਚ ਗੁਰੂ ਰਾਮ ਦਾਸ ਦੀਆਂ ਲਿਖੀਆਂ ਪੰਜ-ਪੰਜ ਤੁਕਾਂ ਦੀਆਂ 21 ਪਉੜੀਆਂ ਹਨ। ਪਉੜੀਆਂ ਨਾਲ 43 ਸ਼ਲੋਕ ਦਰਜ ਹਨ, ਪਹਿਲੀ ਪਉੜੀ ਨਾਲ ਤਿੰਨ ਅਤੇ ਬਾਕੀਆਂ ਨਾਲ ਦੋ-ਦੋ। ਸ਼ਲੋਕਾਂ ਦੀਆਂ ਤੁਕਾਂ ਦੀ ਗਿਣਤੀ ਵਿਚ ਸਮਾਨਤਾ ਨਹੀਂ ਹੈ। ਦੋ ਤੋਂ ਲੈ ਕੇ 10 ਤੁਕਾਂ ਦੇ ਸ਼ਲੋਕ ਮਿਲਦੇ ਹਨ। ਇਨ੍ਹਾਂ ਸ਼ਲੋਕਾਂ ਵਿਚ ਦਸਵੀਂ ਪਉੜੀ ਨਾਲ ਇਕ ਅਤੇ 20ਵੀਂ ਪਉੜੀ ਨਾਲ ਦੋ ਸ਼ਲੋਕ ਗੁਰੂ ਨਾਨਕ ਦੇਵ ਦੇ ਹਨ ਅਤੇ ਬਾਕੀ ਦੇ 40 ਸ਼ਲੋਕ ਗੁਰੂ ਅਮਰ ਦਾਸ ਦੇ ਲਿਖੇ ਹਨ।

ਇਸ ਵਾਰ ਵਿਚ ਗੁਰਮਤਿ ਸਿੱਧਾਂਤਾਂ ਨਾਲ ਸੰਬੰਧਿਤ ਅਨੇਕ ਤੱਥਾਂ ਦੀ ਵਿਆਖਿਆ ਕੀਤੀ ਗਈ ਹੈ। ਮੁੱਖ ਤੌਰ ’ਤੇ ਇਹ ਸਪੱਸ਼ਟ ਕੀਤਾ ਗਿਆ ਹੈ ਕਿ ਪਰਮਾਤਮਾ ਹਰ ਜੀਵ ਦੇ ਅੰਦਰ ਸਥਿਤ ਹੈ, ਪਰ ਉਸ ਨੂੰ ਵੇਖਣ ਦਾ ਸਾਧਨ ਗੁਰੂ ਹੈ। ਇਸ ਲਈ ਪਰਮਾਤਮਾ ਦੀ ਪ੍ਰਾਪਤੀ ਦੀ ਯਾਚਨਾ ਗੁਰੂ ਤੋਂ ਕਰਨੀ ਚਾਹੀਦੀ ਹੈ। ਗੁਰੂ ਦਾ ਸੰਪਰਕ ਪ੍ਰਾਪਤ ਕਰਨ ਨਾਲ ਮੋਹ-ਮਾਇਆ ਦਾ ਪ੍ਰਭਾਵ ਖ਼ਤਮ ਹੋ ਜਾਂਦਾ ਹੈ ਅਤੇ ਮਨੁੱਖ ਨੂੰ ਅੰਦਰ ਵਸਦੀ ਸ਼ਕਤੀ ਦਾ ਬੋਧ ਹੋਣ ਲਗਦਾ ਹੈ। ਇਸ ਸੰਬੰਧ ਵਿਚ ਕੁਝ ਪੌਰਾਣਿਕ ਸੰਦਰਭਾਂ ਦਾ ਉਲੇਖ ਵੀ ਕੀਤਾ ਗਿਆ ਹੈ।

**9. ਸੋਰਠਿ ਰਾਗ**

ਕੁਝ ਵਿਦਵਾਨਾਂ ਨੇ ਇਸ ਨੂੰ ਕਮਾਚ ਠਾਟ ਦਾ ਔੜਵ ਸੰਪੂਰਣ ਰਾਗ ਮੰਨਿਆ ਹੈ ਅਤੇ ਕੁਝ ਨੇ ਇਸ ਨੂੰ ਮੇਘ ਦੀ ਇਕ ਰਾਗਨੀ ਦਸਿਆ ਹੈ। ਇਹ ਰਾਤ

ਦੇ ਦੂਜੇ ਪਹਿਰ ਗਾਇਆ ਜਾਂਦਾ ਹੈ ਅਤੇ ਆਮ ਤੌਰ 'ਤੇ ਇਸ ਨੂੰ ਸਰਦ ਰੁਤ ਨਾਲ ਸੰਬੰਧਿਤ ਕੀਤਾ ਜਾਂਦਾ ਹੈ। ਗੰਭੀਰ ਪ੍ਰਕ੍ਰਿਤੀ ਵਾਲਾ ਹੋਣ ਕਾਰਣ ਇਸ ਨੂੰ ਵੈਰਾਗਮਈ ਬਾਣੀ ਲਈ ਵਰਤਿਆ ਜਾਂਦਾ ਹੈ।

ਇਸ ਰਾਗ ਵਿਚ ਕੁਲ 139 ਚਉਪਦੇ, 10 ਅਸ਼ਟਪਦੀਆਂ ਅਤੇ ਇਕ ਵਾਰ ਮਹਲਾ ੪ ਦਰਜ ਹੈ। ਭਗਤ-ਬਾਣੀ ਪ੍ਰਕਰਣ ਵਿਚ 23 ਸ਼ਬਦ ਹਨ ਜਿਨ੍ਹਾਂ ਵਿਚ 11 ਕਬੀਰ ਜੀ ਦੇ, ਤਿੰਨ ਨਾਮਦੇਵ ਜੀ ਦੇ, ਸੱਤ ਰਵਿਦਾਸ ਜੀ ਦੇ ਅਤੇ ਦੋ ਭੀਖਨ ਜੀ ਦੇ ਹਨ।

**ਚਉਪਦੇ** : ਇਨ੍ਹਾਂ ਚਉਪਦਿਆਂ ਵਿਚੋਂ 12 ਗੁਰੂ ਨਾਨਕ ਦੇਵ ਦੇ ਰਚੇ ਹਨ। ਪਦਿਆਂ ਦੀ ਗਿਣਤੀ ਦੇ ਪੱਖ ਤੋਂ ਨੌਂ ਚਉਪਦੇ ਹਨ ਅਤੇ ਤਿੰਨ ਪੰਜ-ਪਦੇ। ਇਨ੍ਹਾਂ ਵਿਚ ਗੁਰੂ ਜੀ ਨੇ ਦਸਿਆ ਹੈ ਕਿ ਸੰਸਾਰਿਕ ਦੁਖਾਂ ਦਾ ਕਾਰਣ ਸਾਡੇ ਆਪਣੇ ਦੋਸ਼ ਹਨ। ਸੰਸਾਰਿਕ ਪ੍ਰਪੰਚ ਤੋਂ ਨਿਕਲਣਾ ਬਹੁਤ ਜ਼ਰੂਰੀ ਹੈ। ਪਰਮਾਤਮਾ ਦੇ ਨਾਮ ਤੁੱਲ ਮਾਇਆਵੀ ਵਸਤੂਆਂ ਨਹੀਂ ਪਹੁੰਚ ਸਕਦੀਆਂ। ਪਰਮਾਤਮਾ ਦੇ ਵਿਰਾਟ ਸਰੂਪ ਨੂੰ ਵੇਖ ਕੇ ਮਨੁੱਖ ਦੇ ਮਨ ਵਿਚ ਉਸ ਦਾ ਯਸ਼ ਗਾਉਣ ਦੀ ਇੱਛਾ ਪੈਦਾ ਹੁੰਦੀ ਹੈ। ਗੁਰੂ ਅਤੇ ਗੁਰੂ-ਸ਼ਬਦ ਰਾਹੀਂ ਪਰਮਾਤਮਾ ਦੀ ਸੋਝੀ ਹਾਸਲ ਹੁੰਦੀ ਹੈ। ਨਿਗੁਰੇ ਵਿਅਕਤੀ ਨੂੰ ਅਧਿਆਤਮਿਕ ਸੁਖ ਪ੍ਰਾਪਤ ਨਹੀਂ ਹੁੰਦਾ। ਪਰਮਾਤਮਾ ਅਤੇ ਗੁਰੂ ਵਿਚ ਕੋਈ ਭੇਦ ਨਹੀਂ ਹੈ।

ਗੁਰੂ ਅਮਰ ਦਾਸ ਦੇ ਰਚੇ 12 ਚਉਪਦੇ ਚਾਰ-ਚਾਰ ਪਦਿਆਂ ਦੇ ਸਮੁੱਚ ਹਨ। ਇਨ੍ਹਾਂ ਵਿਚ ਦਸਿਆ ਗਿਆ ਹੈ ਕਿ ਗੁਰੂ ਦੇ ਸ਼ਬਦ ਰਾਹੀਂ ਪਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ। ਨਿੰਦਿਆ ਆਦਿ ਰਾਹੀਂ ਅਜਿਹਾ ਕੁਝ ਸੰਭਵ ਨਹੀਂ ਹੈ। ਗੱਲ ਨੂੰ ਸਪੱਸ਼ਟ ਕਰਨ ਲਈ ਕੁਝ ਪੌਰਾਣਿਕ ਹਵਾਲੇ ਵੀ ਦਿੱਤੇ ਗਏ ਹਨ।

ਗੁਰੂ ਰਾਮ ਦਾਸ ਜੀ ਦੇ ਨੌਂ ਚਉਪਦਿਆਂ ਵਿਚ ਪਹਿਲੇ ਅੱਠ ਚਾਰ-ਚਾਰ ਪਦਿਆਂ ਦੇ ਜੁੱਟ ਹਨ ਅਤੇ ਨੌਵੇਂ ਵਿਚ ਪੰਜ ਪਦੇ ਦਰਜ ਹਨ। ਇਨ੍ਹਾਂ ਸ਼ਬਦਾਂ ਵਿਚ ਪਰਮਾਤਮਾ ਨੂੰ ਸਰਵ-ਸ਼ਕਤੀਮਾਨ ਅਤੇ ਸਰਵ-ਵਿਆਪਕ ਮੰਨਦੇ ਹੋਇਆਂ, ਬਾਕੀ ਹਰ ਪ੍ਰਕਾਰ ਦੀਆਂ ਅਵਤਾਰੀ ਜਾਂ ਦੈਵੀ ਸ਼ਕਤੀਆਂ ਨੂੰ ਹੇਚ ਸਮਝਿਆ ਗਿਆ ਹੈ। ਇਸ ਤੱਥ ਨੂੰ ਸਪੱਸ਼ਟ ਕਰਨ ਲਈ ਕਈ ਮਿਥਿਹਾਸਿਕ ਪਾਤਰਾਂ ਦੇ ਸੰਕੇਤ ਦਿੱਤੇ ਗਏ ਹਨ।

ਗੁਰੂ ਅਰਜਨ ਦੇਵ ਨੇ ਇਸ ਰਾਗ ਵਿਚ 94 ਚਉਪਦੇ ਲਿਖੇ ਹਨ, ਜਿਨ੍ਹਾਂ ਵਿਚੋਂ 50 ਦੁਪਦੇ ਹਨ, 43 ਚਉਪਦੇ ਅਤੇ ਇਕ ਪੰਚ-ਪਦਾ। ਇਨ੍ਹਾਂ ਵਿਚ ਗੁਰਬਾਣੀ ਦੇ ਅਨੇਕ ਸਿੱਧਾਂਤਾਂ ਦਾ ਵਿਸ਼ਲੇਸ਼ਣ ਹੋਇਆ ਹੈ। ਮੁੱਖ ਤੌਰ 'ਤੇ ਹਰਿਨਾਮ ਦੀ ਆਰਾਧਨਾ ਉਤੇ ਬਲ ਦਿੱਤਾ ਗਿਆ ਹੈ। ਨਾਮ ਨੂੰ ਪ੍ਰਾਪਤ ਕਰਨ ਲਈ ਗੁਰੂ ਦੀ ਲੋੜ

ਹੈ। ਇਸ ਤੋਂ ਇਲਾਵਾ ਸਾਧ-ਸੰਗਤ ਵਿਚ ਜਾ ਕੇ ਨਾਮ-ਅਭਿਆਸ ਕਰਨਾ ਸ੍ਰੇਸ਼ਠ ਕਰਮ ਹੈ। ਨਾਮ ਦੀ ਪ੍ਰਾਪਤੀ ਉਪਰੰਤ ਭਵ-ਸਾਗਰ ਸਹਿਜ ਸੁਭਾਵਿਕ ਤਰਿਆ ਜਾ ਸਕਦਾ ਹੈ। ਮਾਇਆ ਦੇ ਪ੍ਰਭਾਵ ਕਰਕੇ ਹੀ ਮਨੁੱਖ ਅਸਲੀ ਮਾਰਗ ਤੋਂ ਖੁੰਝ ਜਾਂਦਾ ਹੈ। ਸਾਧ-ਸੰਗਤ ਵਿਚ ਜਾਣ ਨਾਲ ਸਾਰੀਆਂ ਸਮਸਿਆਵਾਂ ਹਲ ਹੋ ਜਾਂਦੀਆਂ ਹਨ:

*ਸਾਧੂ ਸੰਗਿ ਭਇਆ ਮਨਿ ਉਦਮੁ ਨਾਮੁ ਰਤਨੁ ਜਸੁ ਗਾਈ।*
*ਮਿਟਿ ਗਈ ਚਿੰਤਾ ਸਿਮਰਿ ਅਨੰਤਾ ਸਾਗਰੁ ਤਰਿਆ ਭਾਈ।*

ਗੁਰੂ ਤੇਗ ਬਹਾਦਰ ਦੇ 12 ਚਉਪਦਿਆਂ ਵਿਚੋਂ ਚਾਰ ਦੁਪਦੇ ਹਨ ਅਤੇ 8 ਤ੍ਰਿਪਦੇ। ਇਨ੍ਹਾਂ ਵਿਚ ਗੁਰੂ ਜੀ ਨੇ ਮ੍ਰਿਤੂ ਦੇ ਭੈ ਅਤੇ ਮਾਇਆ ਦੀ ਤੁੱਛਤਾ ਨੂੰ ਸਪੱਸ਼ਟ ਕੀਤਾ ਹੈ। ਹਰਿ-ਨਾਮ ਦੀ ਆਰਾਧਨਾ ਰਾਹੀਂ ਪਾਪੀਆਂ ਦੇ ਹੁੰਦੇ ਉੱਧਾਰ ਲਈ ਕਈ ਮਿਥਿਹਾਸਿਕ ਪ੍ਰਸੰਗਾਂ ਦਾ ਉਲੇਖ ਕੀਤਾ ਹੈ। ਅਸਲ ਵਿਚ, ਪਰਮਾਤਮਾ ਦੇ ਨਾਮ ਤੋਂ ਬਿਨਾ ਹੋਰ ਕੋਈ ਵੀ ਸਹਾਇਕ ਨਹੀਂ ਹੈ—*ਅੰਤ ਬਾਰ ਨਾਨਕ ਬਿਨੁ ਹਰਿ ਜੀ ਕੋਊ ਕਾਮਿ ਨ ਆਇਓ।*

**ਅਸ਼ਟਪਦੀਆਂ** : ਗੁਰੂ ਨਾਨਕ ਦੇਵ ਦੀਆਂ ਲਿਖੀਆਂ ਚਾਰ ਅਸ਼ਟਪਦੀਆਂ ਵਿਚੋਂ ਤਿੰਨ ਅੱਠ-ਅੱਠ ਪਦੀਆਂ ਵਾਲੀਆਂ ਹਨ ਅਤੇ ਇਕ ਦਸ ਪਦੀਆਂ ਵਾਲੀ ਹੈ। ਇਨ੍ਹਾਂ ਵਿਚ ਸਾਰੀਆਂ ਦੁਬਿਧਾਵਾਂ ਨੂੰ ਛਡ ਕੇ ਕੇਵਲ ਪਰਮਾਤਮਾ ਨਾਲ ਪਿਆਰ ਪਾਉਣ ਦੀ ਗੱਲ ਉਤੇ ਬਲ ਦਿੱਤਾ ਗਿਆ ਹੈ ਕਿਉਂਕਿ ਹੋਰਨਾਂ ਤਥਾ-ਕਥਿਤ ਸ਼ਕਤੀਆਂ ਤੋਂ ਕੋਈ ਆਸ ਕਰਨਾ ਵਿਅਰਥ ਹੈ :

*ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ।*
*ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ।*

ਗੁਰੂ ਅਮਰ ਦਾਸ ਨੇ ਆਪਣੀਆਂ ਤਿੰਨ ਅਸ਼ਟਪਦੀਆਂ ਵਿਚ ਦਸਿਆ ਹੈ ਕਿ ਭਗਤੀ ਦੀ ਦਾਤ ਗੁਰੂ ਰਾਹੀਂ ਪ੍ਰਾਪਤ ਹੁੰਦੀ ਹੈ। ਭਗਤਾਂ ਉਤੇ ਪਰਮਾਤਮਾ ਦੀ ਵਿਸ਼ੇਸ਼ ਕ੍ਰਿਪਾ-ਦ੍ਰਿਸ਼ਟੀ ਰਹਿੰਦੀ ਹੈ। ਇਸ ਭਗਤੀ ਦਾ ਹਰ ਕੋਈ ਅਧਿਕਾਰੀ ਹੋ ਸਕਦਾ ਹੈ ਚਾਹੇ ਉਹ ਨੀਚ ਕੁਲ ਵਿਚੋਂ ਹੋਵੇ, ਜਾਂ ਉੱਚ ਕੁਲ ਵਿਚੋਂ।

ਗੁਰੂ ਅਰਜਨ ਦੇਵ ਦੀਆਂ ਤਿੰਨ ਅਸ਼ਟਪਦੀਆਂ ਵਿਚੋਂ ਦੋ ਵਿਚ ਅੱਠ-ਅੱਠ ਪਦੀਆਂ ਹਨ ਅਤੇ ਇਕ ਵਿਚ ਨੌਂ। ਇਨ੍ਹਾਂ ਵਿਚ ਪਰਮਾਤਮਾ ਦਾ ਸੰਯੋਗ ਗੁਰੂ ਦੀ ਕ੍ਰਿਪਾ ਦਾ ਫਲ ਦਸਿਆ ਗਿਆ ਹੈ। ਨਾਮ ਦੇ ਸਿਮਰਨ ਨਾਲ ਮਾਇਆ ਦਾ ਪ੍ਰਭਾਵ ਖ਼ਤਮ ਹੋ ਜਾਂਦਾ ਹੈ।

**ਸੋਰਠਿ ਕੀ ਵਾਰ ਮਹਲਾ ੪** : ਇਸ ਵਾਰ ਵਿੰਚ 29 ਪਉੜੀਆਂ ਹਨ ਜੋ ਗੁਰੂ ਰਾਮ ਦਾਸ ਦੀਆਂ ਲਿਖੀਆਂ ਹਨ। ਹਰ ਪਉੜੀ ਵਿਚ ਪੰਜ-ਪੰਜ ਤੁਕਾਂ ਹਨ। ਤੁਕਾਂ ਦੇ ਆਕਾਰ-ਪ੍ਰਕਾਰ ਇਕ ਸਮਾਨ ਨਹੀਂ ਹਨ। ਹਰ ਇਕ ਪਉੜੀ ਨਾਲ ਦੋ-ਦੋ

ਸ਼ਲੋਕ ਲਿਖੇ ਹਨ। ਸ਼ਲੋਕਾਂ ਵਿਚ ਦੋ ਤੋਂ ਲੈ ਕੇ ਅੱਠ ਤਕ ਤੁਕਾਂ ਹਨ। ਇਨ੍ਹਾਂ ਵਿਚੋਂ ਤਿੰਨ ਸ਼ਲੋਕ ਗੁਰੂ ਨਾਨਕ ਦੇਵ ਦੇ, ਇਕ ਗੁਰੂ ਅੰਗਦ ਦੇਵ ਦਾ, ਸੱਤ ਗੁਰੂ ਰਾਮ ਦਾਸ ਦੇ ਅਤੇ 47 ਗੁਰੂ ਅਮਰ ਦਾਸ ਦੇ ਰਚੇ ਹਨ।

ਇਸ ਵਾਰ ਵਿਚ ਗੁਰਮਤਿ ਦੇ ਕਈ ਸਿੱਧਾਂਤਾਂ ਨੂੰ ਉਘਾੜਿਆ ਗਿਆ ਹੈ। ਸੰਸਾਰ ਦਾ ਸਾਰਾ ਖੇਲ-ਪਸਾਰਾ ਪਰਮਾਤਮਾ ਦੀ ਸਿਰਜਨਾ ਹੈ। ਮਾਇਆ ਵੀ ਪਰਮਾਤਮਾ ਦੀ ਸਿਰਜੀ ਹੈ ਜਿਸ ਦੇ ਪ੍ਰਭਾਵ ਕਰਕੇ ਮਨੁੱਖ ਵਾਸਤਵਿਕਤਾ ਨੂੰ ਨਹੀਂ ਸਮਝਦਾ। ਗੁਰੂ ਦੀ ਸ਼ਰਣ ਵਿਚ ਜਾਣ ਨਾਲ ਉਸ ਨੂੰ ਸਹੀ ਸੂਝ ਪ੍ਰਾਪਤ ਹੁੰਦੀ ਹੈ। ਫਿਰ ਉਹ ਹਰਿ-ਨਾਮ ਦੀ ਉਪਾਸਨਾ ਵਿਚ ਲੀਨ ਹੋ ਜਾਂਦਾ ਹੈ, ਸੰਸਾਰਿਕ ਵਸਤੂਆਂ ਦੀ ਤ੍ਰਿਸ਼ਨਾ ਮਿਟ ਜਾਂਦੀ ਹੈ। ਅਜਿਹੇ ਸਾਧਕਾਂ ਦੀ ਸੰਗਤ ਵਿਚ ਆਏ ਹੋਰ ਅਨੇਕ ਜਿਗਿਆਸੂ ਵੀ ਤਰ ਜਾਂਦੇ ਹਨ।

**ਭਗਤ-ਬਾਣੀ** : ਇਸ ਪ੍ਰਕਰਣ ਵਿਚ 11 ਸ਼ਬਦ ਭਗਤ ਕਬੀਰ ਦੇ ਦਰਜ ਹਨ। ਇਨ੍ਹਾਂ ਵਿਚ ਜਿਗਿਆਸੂ ਨੂੰ ਉਪਦੇਸ਼ ਦਿੱਤਾ ਗਿਆ ਹੈ ਕਿ ਕਰਮ-ਕਾਂਡਾਂ ਵਿਚ ਬਿਰਤੀ ਜੋੜਨਾ ਵਿਅਰਥ ਹੈ। ਪਰਮਾਤਮਾ ਨਾਲ ਪ੍ਰੇਮ-ਪੂਰਵਕ ਕੀਤੀ ਭਗਤੀ ਹੀ ਸ੍ਰੇਸ਼ਠ ਕਰਮ ਹੈ।

ਭਗਤ ਨਾਮਦੇਵ ਨੇ ਆਪਣੇ ਤਿੰਨ ਸ਼ਬਦਾਂ ਵਿਚ ਪਰਮਾਤਮਾ ਦੇ ਜੋਤਿ-ਸਰੂਪ ਦੀ ਵਿਆਖਿਆ ਕੀਤੀ ਹੈ ਅਤੇ ਆਪਣੀ ਗੱਲ ਨੂੰ ਜੀਵਨ ਦੀ ਕਿਸੇ ਅਲੌਕਿਕ ਘਟਨਾ ਦੁਆਰਾ ਪੁਸ਼ਟ ਕੀਤਾ ਹੈ। ਭਗਤ ਰਵਿਦਾਸ ਨੇ ਆਪਣੇ ਸੱਤ ਸ਼ਬਦਾਂ ਵਿਚ ਪਰਮਾਤਮਾ ਨਾਲ ਹੋਏ ਸੰਯੋਗ ਸੁਖ ਦਾ ਚਿਤ੍ਰਣ ਕੀਤਾ ਹੈ। ਪਰਮਾਤਮਾ ਨਾਲ ਆਪਣੇ ਸੰਬੰਧ ਨੂੰ ਸਪੱਸ਼ਟ ਕਰਨ ਲਈ ਕਈ ਉਪਮਾਨ ਅਤੇ ਪ੍ਰਤੀਕ ਵਰਤੇ ਹਨ ਅਤੇ ਇਸ ਸੰਬੰਧ ਨੂੰ ਸਦਾ ਬਣਾਈ ਰਖਣ ਦੀ ਬੇਨਤੀ ਵੀ ਕੀਤੀ ਹੈ—*ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ। ਤੁਮ ਸਿਉ ਤੋਰਿ ਕਵਨ ਸਿਉ ਜੋਰਹਿ।* ਭਗਤ ਭੀਖਨ ਨੇ ਆਪਣੇ ਦੋ ਸ਼ਬਦਾਂ ਵਿਚ ਦਸਿਆ ਹੈ ਕਿ ਮਨੁੱਖ ਦੇ ਸਾਰੇ ਦੁਖਾਂ ਦੀ ਦਵਾ ਹਰਿ-ਨਾਮ ਹੈ। ਹਰਿ-ਨਾਮ ਦੇ ਦਰਸ ਦਾ ਸੁਆਦ ਵਰਣਨ ਤੋਂ ਪਰੇ ਹੈ। ਇਸ ਦੀ ਪ੍ਰਾਪਤੀ ਤੋਂ ਬਾਦ ਸਭ ਥਾਂ ਪ੍ਰਭੂ ਦੇ ਹੀ ਦਰਸ਼ਨ ਹੁੰਦੇ ਹਨ—*ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾਂ ਤਹ ਸੋਈ।*

**10. ਧਨਾਸਰੀ ਰਾਗ**

ਕਾਫ਼ੀ ਠਾਟ ਦੀ ਸੰਪੂਰਣ ਰਾਗਨੀ ਮੰਨੇ ਜਾਣ ਵਾਲੇ ਇਸ ਰਾਗ ਨੂੰ ਦਿਨ ਦੇ ਤੀਜੇ ਪਹਿਰ ਵਿਚ ਗਾਇਆ ਜਾਂਦਾ ਹੈ। ਇਹ ਭਾਵੇਂ ਬਹੁਤਾ ਪ੍ਰਸਿੱਧ ਨਹੀਂ, ਪਰ ਇਸ ਵਿਚ ਮਧੁਰ ਭਾਵਨਾਵਾਂ ਸੁੰਦਰ ਢੰਗ ਨਾਲ ਪ੍ਰਗਟਾਈਆਂ ਜਾ ਸਕਦੀਆਂ ਹਨ। ਵੈਰਾਗ ਦੀ ਭਾਵਨਾ ਲਈ ਇਸ ਰਾਗ ਦੁਆਰਾ ਬਹੁਤ ਢੁਕਵਾਂ ਵਾਤਾਵਰਣ ਪੈਦਾ ਕੀਤਾ ਜਾ

ਸਕਦਾ ਹੈ। ਸੱਚੀ ਭਗਤੀ ਦੇ ਰਸਤੇ ਵਿਚ ਰੁਕਾਵਟ ਪੈਦਾ ਕਰਨ ਵਾਲੇ ਆਡੰਬਰਾਂ ਅਤੇ ਕਰਮ-ਕਾਂਡਾਂ ਦਾ ਇਸ ਰਾਗ ਵਿਚਲੀ ਬਾਣੀ ਵਿਚ ਖੰਡਨ ਹੋਇਆ ਹੈ।

ਇਸ ਰਾਗ ਵਿਚ ਕੁਲ 93 ਚਉਪਦੇ, ਤਿੰਨ ਅਸ਼ਟਪਦੀਆਂ, ਪੰਜ ਛੰਤ ਦਰਜ ਹਨ। ਭਗਤ-ਬਾਣੀ ਦੇ ਪ੍ਰਸੰਗ ਵਿਚ ਦਰਜ 17 ਸ਼ਬਦਾਂ ਵਿਚੋਂ ਪੰਜ ਸ਼ਬਦ ਕਬੀਰ ਜੀ ਦੇ, ਪੰਜ ਨਾਮਦੇਵ ਜੀ ਦੇ, ਤਿੰਨ ਰਵਿਦਾਸ ਜੀ ਦੇ, ਇਕ-ਇਕ ਭਗਤ ਤ੍ਰਿਲੋਚਨ, ਸੈਣ, ਪੀਪਾ ਅਤੇ ਧੰਨਾ ਦੇ ਹਨ।

**ਚਉਪਦੇ** : ਇਨ੍ਹਾਂ ਵਿਚੋਂ ਨੌਂ ਚਉਪਦੇ ਗੁਰੂ ਨਾਨਕ ਦੇਵ ਦੇ ਲਿਖੇ ਹਨ, ਸੱਤ ਚਾਰ-ਚਾਰ ਪਦਿਆਂ ਵਾਲੇ ਅਤੇ ਦੋ ਪੰਜ-ਪੰਜ ਪਦਿਆਂ ਵਾਲੇ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਸਾਰੇ ਡਰਾਂ ਅਤੇ ਦੁਖਾਂ ਦਾ ਹਲ ਪਰਮਾਤਮਾ ਦੇ ਨਾਮ ਵਿਚ ਦਸਿਆ ਹੈ। ਜੀਵ ਅਲਪੱਗ ਹੈ, ਉਸ ਦੇ ਹੱਥ ਵਿਚ ਕੁਝ ਨਹੀਂ। ਪਰਮਾਤਮਾ ਦੀ ਕ੍ਰਿਪਾ-ਦ੍ਰਿਸ਼ਟੀ ਨਾਲ ਮਨੁੱਖ ਅਧਿਆਤਮਿਕ ਤੌਰ 'ਤੇ ਬਲਵਾਨ ਬਣ ਸਕਦਾ ਹੈ। ਅਜਿਹੀ ਅਵਸਥਾ ਨੂੰ ਪ੍ਰਾਪਤ ਕਰਨ ਲਈ ਮਨ ਦੀ ਸ਼ੁੱਧੀ ਬਹੁਤ ਜ਼ਰੂਰੀ ਹੈ। ਨੌਵੇਂ ਸ਼ਬਦ ਵਿਚ ਪਰਮਾਤਮਾ ਦੀ ਵਿਰਾਟ ਆਰਤੀ ਦਾ ਬਿੰਬ ਪੇਸ਼ ਕੀਤਾ ਗਿਆ ਹੈ। ਇਸ ਦਾ ਉਲੇਖ ਪਿਛੇ 'ਸੋਹਿਲਾ' ਪ੍ਰਕਰਣ ਵਿਚ ਹੋ ਚੁਕਿਆ ਹੈ।

ਗੁਰੂ ਅਮਰ ਦਾਸ ਦੇ ਨੌਂ ਸ਼ਬਦਾਂ ਵਿਚੋਂ ਅੱਠ ਚਉਪਦੇ ਹਨ ਅਤੇ ਇਕ ਤ੍ਰਿਪਦਾ। ਇਨ੍ਹਾਂ ਵਿਚ ਗੁਰੂ ਜੀ ਨੇ ਨਾਮ ਦੀ ਮਹਿਮਾ ਦਸ ਕੇ ਇਹ ਸਪੱਸ਼ਟ ਕੀਤਾ ਹੈ ਕਿ ਨਾਮ ਦੀ ਪ੍ਰਾਪਤੀ ਗੁਰੂ ਰਾਹੀਂ ਹੁੰਦੀ ਹੈ। ਗੁਰੂ ਜੀ ਦੀ ਪ੍ਰਾਰਥਨਾ ਹੈ—*ਹੋਹੁ ਦੈਆਲ ਨਾਮੁ ਦੇਹੁ ਮੰਗਤ ਜਨ ਕੰਉ ਸਦਾ ਰਹਉ ਰੰਗਿ ਰਾਤਾ।*

ਗੁਰੂ ਰਾਮ ਦਾਸ ਦੇ 13 ਚਉਪਦਿਆਂ ਵਿਚੋਂ ਸੱਤ ਵਿਚ ਚਾਰ-ਚਾਰ ਪਦੇ ਹਨ ਅਤੇ ਛੇ ਵਿਚ ਦੋ-ਦੋ ਦੇ ਜੁੱਟ ਹਨ। ਇਨ੍ਹਾਂ ਪਦਿਆਂ ਦਾ ਮੁੱਖ ਵਿਸ਼ਾ ਪਰਮਾਤਮਾ ਨੂੰ ਮਿਲਣ ਦੀ ਇੱਛਾ ਅਤੇ ਉਸ ਇੱਛਾ ਨੂੰ ਪੂਰਾ ਕਰਨ ਲਈ ਗੁਰੂ ਅਤੇ ਸਾਧ-ਸੰਗਤ ਦੀ ਲੋੜ ਦਸੀ ਗਈ ਹੈ। ਪਰਮਾਤਮਾ ਨੂੰ ਰੀਝਾਉਣ ਲਈ ਨਾਮ-ਸਿਮਰਨ ਦੇ ਤੁੱਲ ਹੋਰ ਕੋਈ ਸਾਧਨ ਨਹੀਂ ਹੈ।

ਗੁਰੂ ਅਰਜਨ ਦੇਵ ਦੇ ਲਿਖੇ 58 ਚਉਪਦਿਆਂ ਵਿਚੋਂ ਕੇਵਲ 18 ਚਾਰ-ਚਾਰ ਪਦਿਆਂ ਵਾਲੇ, ਬਾਕੀ ਦੇ 33 ਦੁਪਦੇ, ਪੰਜ ਤ੍ਰਿਪਦੇ ਅਤੇ ਦੋ ਪੰਚਪਦੇ ਹਨ। ਇਨ੍ਹਾਂ ਵਿਚ ਗੁਰਮਤਿ ਦੇ ਅਨੇਕ ਸਿੱਧਾਂਤਾਂ ਉਤੇ ਪ੍ਰਕਾਸ਼ ਪਾਇਆ ਗਿਆ ਹੈ। ਨਾਮ ਦੇ ਸਿਮਰਨ ਨਾਲ ਪਾਪਾਂ ਵਲੋਂ ਮਨ ਹਟ ਕੇ ਪਰਮਾਤਮਾ ਦੇ ਗੁਣ-ਗਾਨ ਵਿਚ ਲੀਨ ਹੋ ਜਾਂਦਾ ਹੈ। ਇਸ ਉਦਮ ਵਿਚ ਸਾਧ-ਸੰਗਤ ਦਾ ਵਿਸ਼ੇਸ਼ ਮਹੱਤਵ ਹੈ। ਪ੍ਰਭੂ ਦਾ ਹੁਕਮ ਮੰਨਣਾ, ਭਾਣੇ ਅਨੁਸਾਰ ਜੀਵਨ ਬਤੀਤ ਕਰਨਾ, ਵਿਕਾਰਾਂ ਨੂੰ ਤਿਆਗਣਾ ਵੀ ਬਹੁਤ ਜ਼ਰੂਰੀ ਹੈ।

ਨੌਵੇਂ ਗੁਰੂ ਨੇ ਆਪਣੇ ਚਾਰ ਚਉਪਦਿਆਂ ਵਿਚ ਬਨ ਵਿਚ ਖੋਜਣ ਦੀ ਥਾਂ 'ਤੇ ਹਰਿ ਨੂੰ ਅੰਦਰ ਲਭਣ ਦੀ ਤਾਕੀਦ ਕੀਤੀ ਹੈ—*ਕਾਹੇ ਰੇ ਬਨ ਖੋਜਨ ਜਾਈ। ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ।*

**ਅਸ਼ਟਪਦੀਆਂ** : ਤਿੰਨ ਅਸ਼ਟਪਦੀਆਂ ਵਿਚੋਂ ਦੋ ਗੁਰੂ ਨਾਨਕ ਦੇਵ ਦੀਆਂ ਹਨ। ਇਨ੍ਹਾਂ ਵਿਚ ਮਨ ਦੇ ਸੰਸ਼ੇ ਨੂੰ ਦੂਰ ਕਰਨ ਲਈ ਗੁਰੂ ਦੀ ਸ਼ਰਣ ਵਿਚ ਜਾਣ ਦਾ ਉਪਦੇਸ਼ ਹੈ। ਪੰਜਵੇਂ ਗੁਰੂ ਦੀ ਲਿਖੀ ਇਕ ਅਸ਼ਟਪਦੀ ਵਿਚ ਇਸ ਸੁਆਲ ਦਾ ਉੱਤਰ ਹੈ ਕਿ ਮਾਇਆ ਦੇ ਪ੍ਰਪੰਚ ਤੋਂ ਕੌਣ ਬਚਾ ਸਕਦਾ ਹੈ? ਅਸਲ ਵਿਚ, ਬਚਾਉਣ ਵਾਲਾ ਤਾਂ ਕੇਵਲ ਪਰਮਾਤਮਾ ਹੈ, ਬਾਕੀਆਂ ਵਿਚ ਕੋਈ ਸਮਰਥਤਾ ਨਹੀਂ ਹੈ।

**ਛੰਤ** : ਕੁਲ ਪੰਜ ਛੰਤਾਂ ਵਿਚੋਂ ਪਹਿਲੇ ਤਿੰਨ ਗੁਰੂ ਨਾਨਕ ਦੇਵ ਦੇ ਹਨ ਜਿਨ੍ਹਾਂ ਵਿਚੋਂ ਇਕ ਵਿਚ ਚਾਰ ਅਤੇ ਦੂਜੇ ਦੋਹਾਂ ਵਿਚ ਪੰਜ-ਪੰਜ ਪਦੇ ਹਨ। ਇਨ੍ਹਾਂ ਵਿਚ ਤਰਕ-ਪੂਰਵਕ ਨਾਮ ਦੇ ਮਹੱਤਵ ਅਤੇ ਸਿਮਰਨ ਦੀ ਲੋੜ ਨੂੰ ਦਰਸਾਇਆ ਗਿਆ ਹੈ। ਗੁਰੂ ਰਾਮ ਦਾਸ ਨੇ ਪੰਜ ਪਦਿਆਂ ਦੇ ਆਪਣੇ ਇਕ ਛੰਤ ਵਿਚ ਪ੍ਰਭੂ ਦੇ ਸੰਯੋਗ ਦਾ ਅਨੁਭਵ ਗੁਰੂ ਅਤੇ ਸਾਧ-ਸੰਗਤ ਦੁਆਰਾ ਦਸਿਆ ਹੈ। ਇਸੇ ਗੱਲ ਦੀ ਸਥਾਪਨਾ ਗੁਰੂ ਅਰਜਨ ਦੇਵ ਨੇ ਵੀ ਚਾਰ ਪਦਿਆਂ ਦੇ ਆਪਣੇ ਇਕ ਛੰਤ ਵਿਚ ਕੀਤੀ ਹੈ—*ਸਤਿਗੁਰ ਦੀਨ ਦਇਆਲ ਜਿਸੁ ਸੰਗਿ ਹਰਿ ਗਾਵੀਐ ਜੀਉ।*

**ਭਗਤ-ਬਾਣੀ** : ਕਬੀਰ ਜੀ ਨੇ ਆਪਣੇ ਪੰਜ ਸ਼ਬਦਾਂ ਵਿਚ ਅਨੇਕ ਮਿਥਿਹਾਸਿਕ ਹਵਾਲਿਆਂ ਨਾਲ ਮਨੁੱਖ ਨੂੰ ਦਸਿਆ ਹੈ ਕਿ ਹਰ ਪ੍ਰਕਾਰ ਦੇ ਭਰਮਾਂ ਨੂੰ ਤਿਆਗ ਕੇ ਨਾਮ-ਸਿਮਰਨ ਵਿਚ ਲੀਨ ਹੋਣਾ ਚਾਹੀਦਾ ਹੈ। ਭਗਤ ਨਾਮ ਦੇਵ ਨੇ ਆਪਣੇ ਪੰਜ ਸ਼ਬਦਾਂ ਵਿਚ ਪੁਰਾਤਨ ਸੰਕੇਤਾਂ ਨਾਲ ਜਿਗਿਆਸੂ ਨੂੰ ਦਸਿਆ ਹੈ ਕਿ ਮਾਇਆ ਦੇ ਛਲਾਵੇ ਤੋਂ ਬਚ ਕੇ ਹਰਿ-ਨਾਮ ਵਿਚ ਪ੍ਰੇਮ ਪਾਣਾ ਚਾਹੀਦਾ ਹੈ। ਭਗਤ ਰਵਿਦਾਸ ਨੇ ਆਪਣੇ ਤਿੰਨ ਸ਼ਬਦਾਂ ਵਿਚ ਪਰਮਾਤਮਾ ਦੇ ਪ੍ਰੇਮ ਦੀ ਗੱਲ ਕਰਦਿਆਂ ਨਾਮ-ਸਿਮਰਨ ਨੂੰ ਵਿਸ਼ੇਸ਼ ਸਥਾਨ ਦਿੱਤਾ ਹੈ। ਪ੍ਰੇਮ ਦੇ ਤੁੱਲ ਹੋਰ ਕੋਈ ਸਾਧਨ ਕਾਰਗਰ ਨਹੀਂ ਹੈ।

ਇਸ ਤੋਂ ਬਾਦ ਚਾਰ ਭਗਤਾਂ ਦਾ ਇਕ-ਇਕ ਸ਼ਬਦ ਹੈ। ਭਗਤ ਤ੍ਰਿਲੋਚਨ ਨੇ ਆਪਣੇ ਅੰਦਰੋਂ ਦੋਸ਼ਾਂ ਨੂੰ ਕੱਢਣ 'ਤੇ ਜ਼ੋਰ ਦਿੱਤਾ ਹੈ। ਭਗਤ ਸੈਣ ਨੇ ਸਹੀ ਆਰਤੀ ਲਈ ਧੂਪ-ਦੀਪ ਦੀ ਥਾਂ ਦਿਲ ਦਾ ਸੱਚਾ ਪਿਆਰ ਜ਼ਰੂਰੀ ਸਮਝਿਆ ਹੈ। ਭਗਤ ਪੀਪਾ ਨੇ ਦਿਖਾਵੇ ਵਾਲੀ ਭਗਤੀ ਦੀ ਥਾਂ ਅੰਦਰੋਂ, ਸੱਚੇ ਦਿਲੋਂ ਭਗਤੀ ਜਾਂ ਪੂਜਾ ਕਰਨ ਦੀ ਗੱਲ ਨੂੰ ਦ੍ਰਿੜ੍ਹਾਇਆ ਹੈ। ਧੰਨੇ ਭਗਤ ਨੇ ਪ੍ਰਭੂ ਵਲੋਂ ਭਗਤਾਂ ਦੇ ਕਾਰਜ ਦੇ ਸੰਵਾਰਨ ਦੇ ਭੇਦ ਨੂੰ ਪ੍ਰਗਟਾਇਆ ਹੈ— *ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ।*

## 11. ਜੈਤਸਰੀ ਰਾਗ

ਇਹ ਰਾਗ ਜੈਤ ਅਤੇ ਸਿਰੀ ਰਾਗਾਂ ਦੇ ਸੰਯੋਗ ਨਾਲ ਬਣਿਆ ਹੈ ਇਹ ਪੂਰਵੀ ਠਾਟ ਦੀ ਔੜਵ ਸੰਪੂਰਣ ਰਾਗਨੀ ਹੈ। ਇਸ ਨੂੰ ਆਮ ਤੌਰ 'ਤੇ ਦਿਨ ਦੇ ਚੌਥੇ ਪਹਿਰ ਵਿਚ ਗਾਇਆ ਜਾਂਦਾ ਹੈ।

ਇਸ ਰਾਗ ਵਿਚ ਕੁਲ 27 ਚਉਪਦੇ, ਤਿੰਨ ਛੰਤ ਅਤੇ ਇਕ ਵਾਰ ਮਹਲਾ ੫ ਦੀ ਹੈ। ਭਗਤ-ਬਾਣੀ ਪ੍ਰਕਰਣ ਵਿਚ ਇਕ ਸ਼ਬਦ ਰਵਿਦਾਸ ਜੀ ਦਾ ਹੈ।

**ਚਉਪਦੇ** : ਗੁਰੂ ਰਾਮ ਦਾਸ ਦੇ ਲਿਖੇ ਯਾਰ੍ਹਾਂ ਚਉਪਦਿਆਂ ਵਿਚ ਸਪੱਸ਼ਟ ਕੀਤਾ ਗਿਆ ਹੈ ਕਿ ਹਰਿ-ਨਾਮ ਵਰਗੀ ਅਮੋਲਕ ਵਸਤੂ ਸਾਡੇ ਅੰਦਰ ਵਸਦੀ ਹੈ, ਪਰ ਬ੍ਰਹਮ-ਗਿਆਨ ਤੋਂ ਬਿਨਾ ਲਭਦੀ ਨਹੀਂ। ਬ੍ਰਹਮ-ਗਿਆਨ ਦੀ ਪ੍ਰਾਪਤੀ ਗੁਰੂ ਰਾਹੀਂ ਹੁੰਦੀ ਹੈ। ਇਸ ਤਰ੍ਹਾਂ ਨਾਮ ਰੂਪੀ ਅਦੁੱਤੀ ਵਸਤੂ ਗੁਰੂ ਰਾਹੀਂ ਪ੍ਰਾਪਤ ਕਰ ਕੇ ਅਤੇ ਸਤਿ-ਸੰਗਤ ਵਿਚ ਜਾ ਕੇ ਉਸ ਦਾ ਸਿਮਰਨ ਕਰਨਾ ਚਾਹੀਦਾ ਹੈ।

ਗੁਰੂ ਅਰਜਨ ਦੇਵ ਨੇ 13 ਚਉਪਦਿਆਂ ਵਿਚੋਂ ਦੋ ਚਾਰ-ਚਾਰ ਪਦਿਆਂ ਵਾਲੇ ਅਤੇ 11 ਦੋ-ਦੋ ਪਦਿਆਂ ਵਾਲੇ ਲਿਖੇ ਹਨ। ਗੁਰੂ ਜੀ ਦਾ ਮਤ ਹੈ ਕਿ ਸਿਵਾਏ ਹਰਿ-ਨਾਮ ਦੇ ਹੋਰ ਕੋਈ ਵਸਤੂ ਨਾਲ ਜਾਣ ਵਾਲੀ ਨਹੀਂ। ਹਰਿ-ਨਾਮ ਦਾ ਨਿਵਾਸ ਭਾਵੇਂ ਸਰਬਤ੍ਰ ਹੈ, ਪਰ ਵਿਸ਼ੇਸ਼ ਤੌਰ 'ਤੇ ਇਹ ਸੰਤਾਂ ਦੀ ਰਸਨਾ ਉਤੇ ਵਸਦਾ ਹੈ। ਨਾਮ-ਸਿਮਰਨ ਦੁਆਰਾ ਮਨ ਵਿਚ ਅਗੰਮੀ ਜੋਤਿ ਦਾ ਪ੍ਰਕਾਸ਼ ਹੁੰਦਾ ਹੈ ਅਤੇ ਭਰਮ ਨਸ਼ਟ ਹੋ ਜਾਂਦੇ ਹਨ।

ਗੁਰੂ ਤੇਗ ਬਹਾਦਰ ਦੇ ਤਿੰਨ ਚਉਪਦਿਆਂ ਵਿਚੋਂ ਇਕ ਤ੍ਰਿਪਦਾ ਹੈ ਅਤੇ ਦੋ ਦੁਪਦੇ। ਇਸ ਵਿਚ ਗੁਰੂ ਜੀ ਨੇ ਪਰਮਾਤਮਾ ਦੀ ਸ਼ਰਣ ਵਿਚ ਜਾਣ ਦੀ ਗੱਲ ਉਤੇ ਬਹੁਤ ਬਲ ਦਿੱਤਾ ਹੈ—*ਨਾਨਕ ਹਾਰਿ ਪਰਿਓ ਸਰਨਾਗਤਿ ਅਭੈ ਦਾਨੁ ਪ੍ਰਭੁ ਦੀਜੈ।*

**ਛੰਤ** : ਇਸ ਰਾਗ ਵਿਚ ਪੰਜਵੇਂ ਗੁਰੂ ਦੇ ਲਿਖੇ ਤਿੰਨ ਛੰਤ ਚਾਰ-ਚਾਰ ਪਦਿਆਂ ਦੇ ਸਮੁੱਚ ਹਨ। ਪਹਿਲੇ ਛੰਦ ਦੇ ਆਰੰਭ ਵਿਚ ਇਕ ਸ਼ਲੋਕ ਹੈ ਅਤੇ ਦੂਜੇ ਦੇ ਹਰ ਪਦੇ ਤੋਂ ਪਹਿਲਾਂ ਇਕ-ਇਕ ਸ਼ਲੋਕ ਹੈ। ਇਸ ਤਰ੍ਹਾਂ ਇਨ੍ਹਾਂ ਛੰਤਾਂ ਨਾਲ ਪੰਜ ਸ਼ਲੋਕ ਵੀ ਦਰਜ ਹਨ। ਛੰਤ ਦੇ ਮੂਲ ਭਾਵ ਸ਼ਲੋਕਾਂ ਵਿਚ ਸਮੋਏ ਹੋਏ ਹਨ। ਪਰਮਾਤਮਾ ਦੇ ਦਰਸ਼ਨ ਦੀ ਪਿਆਸ, ਮਿਲਣ ਦੀ ਤਾਂਘ, ਸੇਵਾ ਦੀ ਬਿਰਤੀ ਆਦਿ ਬਾਰੇ ਬੜੀ ਆਜਜ਼ੀ ਨਾਲ ਅਰਜ਼ੋਈ ਕੀਤੀ ਗਈ ਹੈ :

*ਸੁਣਿ ਯਾਰ ਹਮਾਰੇ ਸਜਣ ਇਕ ਕਰਉ ਬੇਨੰਤੀਆ।*
*ਤਿਸੁ ਮੋਹਨ ਲਾਲ ਪਿਆਰੇ ਹਉ ਫਿਰਉ ਖੋਜੰਤੀਆ।*

**ਜੈਤਸਰੀ ਕੀ ਵਾਰ ਮਹਲਾ ੫** : ਗੁਰੂ ਅਰਜਨ ਦੇਵ ਦੀ ਰਚੀ ਇਸ ਵਾਰ ਵਿਚ ਕੁਲ 20 ਪਉੜੀਆਂ ਹਨ। ਹਰ ਪਉੜੀ ਵਿਚ ਪੰਜ-ਪੰਜ ਤੁਕਾਂ ਹਨ। ਹਰ

ਪਉੜੀ ਨਾਲ ਦੋ-ਦੋ ਸ਼ਲੋਕ ਹਨ। ਸ਼ਲੋਕਾਂ ਦਾ ਰਚੈਤਾ ਹੋਰਨਾਂ ਵਾਰਾਂ ਵਾਂਗ ਨਿਰਦਿਸ਼ਟ ਨਹੀਂ ਕਿਉਂਕਿ ਸ਼ੁਰੂ ਵਿਚ ਹੀ ਲਿਖ ਦਿੱਤਾ ਗਿਆ ਹੈ ਕਿ ਇਹ ਵਾਰ 'ਸਲੋਕਾ ਨਾਲਿ' ਲਿਖੀ ਹੈ, ਅਰਥਾਤ ਸ਼ਲੋਕ ਵੀ ਮਹਲੇ ਪੰਜਵੇਂ ਦੀ ਰਚਨਾ ਹਨ। ਇਹ ਸਾਰੇ ਸ਼ਲੋਕ ਦੋ-ਦੋ ਤੁਕਾਂ ਦੇ ਦੋਹਿਰਾ-ਸੋਰਠਾ ਤੋਲ ਵਿਚ ਲਿਖੇ ਹਨ, ਸਿਵਾਏ 12ਵੀਂ ਪਉੜੀ ਨਾਲ ਦਰਜ ਪਹਿਲੇ ਸ਼ਲੋਕ ਦੇ, ਜੋ ਤਿੰਨ ਤੁਕਾਂ ਵਾਲਾ ਹੈ। ਸ਼ਲੋਕਾਂ ਅਤੇ ਪਉੜੀਆਂ ਵਿਚ ਭਾਵ-ਗਤ ਇਕ-ਸੁਰਤਾ ਹੈ। ਪਹਿਲਾਂ ਇਕ ਭਾਵ ਨੂੰ ਗਾਥਾ ਵਿਚ ਲਿਖੇ ਪਹਿਲੇ ਸ਼ਲੋਕ ਵਿਚ ਚਿਤਰਿਆ ਗਿਆ ਹੈ, ਫਿਰ ਲਹਿੰਦੀ ਉਪਭਾਸ਼ਾ ਵਿਚ ਉਸੇ ਭਾਵ ਨੂੰ ਪੇਸ਼ ਕੀਤਾ ਗਿਆ ਹੈ ਅਤੇ ਉਸ ਦੇ ਨਾਲ ਲਗਦੀ ਪਉੜੀ ਵਿਚ ਉਹੀ ਭਾਵ ਪੂਰਵੀ ਪੰਜਾਬੀ ਵਿਚ ਪ੍ਰਗਟਾਇਆ ਗਿਆ ਹੈ। ਇਸ ਤਰ੍ਹਾਂ ਇਕੋ ਭਾਵ ਨੂੰ ਤਿੰਨ ਭਾਸ਼ਾਵਾਂ ਰਾਹੀਂ ਪ੍ਰਗਟਾਉਣਾ ਇਸ ਵਾਰ ਦੀ ਵਿਸ਼ੇਸ਼ਤਾ ਹੈ। ਇਹ ਵਾਰ ਸ਼ਲੋਕਾਂ ਸਹਿਤ ਇਕੋ ਸਮੇਂ ਲਿਖੀ ਗਈ ਪ੍ਰਤੀਤ ਹੁੰਦੀ ਹੈ। ਇਸ ਵਿਚ ਅਰਬੀ ਫ਼ਾਰਸੀ ਦੇ ਸ਼ਬਦਾਂ ਦੀ ਘਟ ਵਰਤੋਂ ਹੋਈ ਹੈ।

ਇਸ ਵਾਰ ਵਿਚ ਭਾਵੇਂ ਗੁਰਮਤਿ ਦੇ ਅਨੇਕ ਵਿਸ਼ਿਆਂ ਉਤੇ ਪ੍ਰਕਾਸ਼ ਪਾਇਆ ਗਿਆ ਹੈ, ਪਰ ਵਿਸ਼ੇਸ਼ ਤੌਰ 'ਤੇ ਪਰਮਾਤਮਾ ਦੇ ਨਾਮ ਦਾ ਸਿਮਰਨ, ਮਾਇਆ ਦੇ ਪ੍ਰਪੰਚ ਤੋਂ ਮੁਕਤ ਹੋਣ ਅਤੇ ਚੰਗੇ ਕਰਮ ਕਰਨ ਦੀ ਪ੍ਰੇਰਣਾ ਦਿੱਤੀ ਗਈ ਹੈ। ਇਸ ਵਿਚ ਤੁਲਨਾਤਮਕ ਸ਼ੈਲੀ ਰਾਹੀਂ ਇਹ ਸਿਖਿਆ ਵੀ ਦਿੱਤੀ ਗਈ ਹੈ ਕਿ ਸੁਪਨੇ ਵਰਗੀ ਹੈਸੀਅਤ ਵਾਲੀਆਂ ਵਸਤੂਆਂ ਵਿਚ ਚਿੱਤ ਲਗਾਉਣ ਦੀ ਥਾਂ ਪ੍ਰਭੂ ਵਲ ਧਿਆਨ ਮੋੜਨਾ ਚਾਹੀਦਾ ਹੈ।

**ਭਗਤ-ਬਾਣੀ** : ਭਗਤ ਰਵਿਦਾਸ ਨੇ ਆਪਣੇ ਇਸ ਸ਼ਬਦ ਰਾਹੀਂ ਕਮਜ਼ੋਰ ਮਨੁੱਖ ਨੂੰ ਮਾਇਆ ਦੇ ਪ੍ਰਭਾਵ ਤੋਂ ਬਚਾਉਣ ਲਈ ਪ੍ਰਭੂ ਅਗੇ ਪ੍ਰਾਰਥਨਾ ਕੀਤੀ ਹੈ।

6

# ਰਾਗ-ਬੱਧ ਬਾਣੀ (ਉਤਰਾਰਧ)

ਜੈਤਸਰੀ ਰਾਗ ਦੀ ਵਾਰ ਮ.੫ ਵਿਚ ਗੁਰੂ ਗ੍ਰੰਥ ਸਾਹਿਬ ਵਿਚਲੀ ਸੰਕਲਿਤ ਬਾਣੀ ਦਾ ਮੱਧ ਮੁਕਦਾ ਹੈ ਅਤੇ ਅਗਲੇ ਅੱਧ ਦੇ ਨਿਰਵਿਘਨ ਪੂਰੇ ਹੋਣ ਲਈ ਈਸ਼ਵਰੀ ਕ੍ਰਿਪਾ ਦੀ ਯਾਚਨਾ ਕੀਤੀ ਗਈ ਹੈ—*ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ। ਸਿਮਰੰਤਿ ਸੰਤ ਸਰਬਤ੍ਰ ਰਮਣੰ ਨਾਨਕ ਅਘ ਨਾਸਨ ਜਗਦੀਸੁਰਹ।*

**12. ਟੋਡੀ ਰਾਗ**

ਇਸ ਨੂੰ ਸਰਲ ਅਤੇ ਮਧੁਰ ਰਾਗ ਮੰਨਿਆ ਜਾਂਦਾ ਹੈ, ਪਰ ਉਂਜ ਇਸ ਦੀ ਪ੍ਰਕ੍ਰਿਤੀ ਗੰਭੀਰ ਹੈ। ਇਸ ਨੂੰ ਦਿਨ ਦੇ ਦੂਜੇ ਪਹਿਰ ਵਿਚ ਗਾਇਆ ਜਾਂਦਾ ਹੈ।

ਇਸ ਰਾਗ ਵਿਚ ਕੁਲ 32 ਚਉਪਦੇ ਹਨ ਅਤੇ ਭਗਤ-ਬਾਣੀ ਪ੍ਰਕਰਣ ਵਿਚ ਨਾਮਦੇਵ ਦੇ ਤਿੰਨ ਸ਼ਬਦ ਹਨ।

**ਚਉਪਦੇ :** ਗੁਰੂ ਰਾਮ ਦਾਸ ਜੀ ਦੇ ਲਿਖੇ ਇਕ ਚਉਪਦੇ ਵਿਚ ਹਰਿ-ਨਾਮ ਲਈ ਤੀਬਰ ਇੱਛਾ ਨੂੰ ਦਰਸਾਇਆ ਗਿਆ ਹੈ ਕਿਉਂਕਿ ਨਾਮ-ਸਿਮਰਨ ਨਾਲ ਆਵਾਗਵਣ ਦੇ ਚੱਕਰ ਤੋਂ ਪ੍ਰਾਣੀ ਬਚ ਜਾਂਦਾ ਹੈ। ਨਾਮ ਨੂੰ ਪ੍ਰਾਪਤ ਕਰਨ ਦਾ ਵਿਵੇਕ ਗੁਰੂ ਦੀ ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਗੁਰੂ ਅਰਜਨ ਦੇਵ ਦੇ 30 ਚਉਪਦਿਆਂ ਵਿਚੋਂ 24 ਵਿਚ ਦੋ-ਦੋ, ਪੰਜ ਵਿਚ ਚਾਰ-ਚਾਰ ਅਤੇ ਇਕ ਵਿਚ ਪੰਜ ਪਦਿਆਂ ਦਾ ਸਮੁੱਚ ਹੈ। ਇਨ੍ਹਾਂ ਵਿਚ ਗੁਰਬਾਣੀ ਦੇ ਅਨੇਕ ਪੱਖਾਂ ਉਤੇ ਪ੍ਰਕਾਸ਼ ਪਾਇਆ ਗਿਆ ਹੈ। ਨਾਮ-ਸਿਮਰਨ ਇਨ੍ਹਾਂ ਸ਼ਬਦਾਂ ਦਾ ਕੇਂਦਰ-ਬਿੰਦੂ ਹੈ ਕਿਉਂਕਿ ਇਸ ਦੁਆਰਾ ਪ੍ਰਭੂ ਨਾਲ ਪ੍ਰੇਮ ਪੈਂਦਾ ਹੈ, ਜ਼ਿੰਦਗੀ ਦੇ ਦੁਖ-ਕਲੇਸ਼ ਨਸ਼ਟ ਹੁੰਦੇ ਹਨ। ਮਾਇਆ ਵਿਚ ਉਲਝਣ ਨਾਲ ਮਨੁੱਖ ਆਪਣਾ ਜੀਵਨ ਵਿਅਰਥ ਵਿਚ ਗੰਵਾ ਦਿੰਦਾ ਹੈ। ਸੰਸਾਰਿਕ ਸੁਖ ਵਿਅਰਥ ਹਨ। ਸੱਚਾ ਸੁਖ ਹਰਿ-ਨਾਮ ਦੇ ਸਿਮਰਨ ਤੋਂ ਪੈਦਾ ਹੁੰਦਾ ਹੈ। ਪ੍ਰਭੂ ਨਾਲ ਕੀਤਾ ਪ੍ਰੇਮ ਸਰਵ ਸ੍ਰੇਸ਼ਠ ਉਦਮ ਹੈ। ਗੁਰੂ ਅਤੇ ਸਾਧ-ਸੰਗਤ ਦੇ ਸੰਪਰਕ ਵਿਚ ਜਾਣ ਨਾਲ ਪਰਮਾਤਮਾ ਦੇ ਪ੍ਰੇਮ ਦੀ ਚਿਣਗ ਮਘਦੀ ਹੈ।

ਨੌਵੇਂ ਗੁਰੂ ਨੇ ਆਪਣੇ ਇਕ ਦੁਪਦੇ ਵਿਚ ਪਰਮਾਤਮਾ ਤੋਂ ਵਿਛੁੰਨੇ ਮਨੁੱਖ

ਦੀ ਅਧਮ ਅਵਸਥਾ ਦਾ ਚਿਤਰ ਖਿਚਿਆ ਹੈ।

**ਭਗਤ-ਬਾਣੀ** : ਇਸ ਪ੍ਰਕਰਣ ਵਿਚ ਭਗਤ ਨਾਮਦੇਵ ਨੇ ਆਪਣੇ ਤਿੰਨ ਸ਼ਬਦਾਂ ਵਿਚ ਦਸਿਆ ਹੈ ਕਿ ਪਰਮਾਤਮਾ ਦੇ ਗੁਣਗਾਨ ਨਾਲ ਪਾਪ ਧੁਲ ਜਾਂਦੇ ਹਨ। ਅਨੇਕ ਸੰਬੰਧ-ਸੂਚਕ ਉਪਮਾਨਾਂ ਰਾਹੀਂ ਭਗਤਾਂ ਦਾ ਪਰਮਾਤਮਾ ਨਾਲ ਸੰਬੰਧ ਸਪੱਸ਼ਟ ਕੀਤਾ ਗਿਆ ਹੈ।

### 13. ਬੈਰਾੜੀ ਰਾਗ

ਇਸ ਨੂੰ ਵਿਦਵਾਨਾਂ ਨੇ ਮਾਰੂ ਠਾਟ ਦੀ ਸੰਪੂਰਣ ਰਾਗਨੀ ਦਸਿਆ ਹੈ। ਇਹ ਰਾਗ ਪ੍ਰਾਚੀਨ ਕਾਲ ਤੋਂ ਹੀ ਬਹੁਤ ਪ੍ਰਸਿੱਧ ਚਲਿਆ ਆ ਰਿਹਾ ਹੈ। ਇਹ ਸੰਗੀਤ ਦੀਆਂ ਦੋਹਾਂ ਪਰੰਪਰਾਵਾਂ ਵਿਚ ਪ੍ਰਚਲਿਤ ਹੈ। ਇਸ ਨੂੰ ਕੁਝ ਵਿਦਵਾਨਾਂ ਨੇ ਦਿਨ ਦੇ ਦੂਜੇ ਪਹਿਰ ਦਾ ਰਾਗ ਮੰਨਿਆ ਹੈ ਅਤੇ ਕੁਝ ਨੇ ਸ਼ਾਮ ਵੇਲੇ ਦਾ।

ਇਸ ਰਾਗ ਵਿਚ ਕੁਲ 7 ਚਉਪਦੇ ਹਨ ਜਿਨ੍ਹਾਂ ਵਿਚ ਗੁਰੂ ਰਾਮ ਦਾਸ ਦੇ ਛੇ ਅਤੇ ਗੁਰੂ ਅਰਜਨ ਦੇਵ ਦਾ ਇਕ ਹੈ।

**ਚਉਪਦੇ** : ਗੁਰੂ ਰਾਮ ਦਾਸ ਨੇ ਆਪਣੇ ਛੇ ਦੁਪਦਿਆਂ ਵਿਚ ਪਰਮਾਤਮਾ ਦੇ ਗੁਣਾਂ ਦਾ ਵਰਣਨ ਕਰ ਸਕਣਾ ਅਸੰਭਵ ਦਸਿਆ ਹੈ, ਪਰ ਪ੍ਰਭੂ ਦੁਆਰਾ ਵਰਸਾਏ ਸਾਧਕ ਇਨ੍ਹਾਂ ਦਾ ਬਖਾਨ ਕਰ ਸਕਦੇ ਹਨ। ਇਹ ਲੋਕ ਸਦਾ ਹਰਿ-ਗੁਣ ਗਾਉਣ ਵਿਚ ਮਗਨ ਰਹਿੰਦੇ ਹਨ, ਸੰਸਾਰਿਕ ਵਿਰੋਧ ਦੀ ਇਨ੍ਹਾਂ ਨੂੰ ਕੋਈ ਪਰਵਾਹ ਨਹੀਂ। ਇਨ੍ਹਾਂ ਮਹਾਪੁਰਸ਼ਾਂ ਦੇ ਸੰਪਰਕ ਵਿਚ ਜੋ ਜਾਂਦਾ ਹੈ, ਉਹ ਵੀ ਹਰਿ-ਨਾਮ ਵਿਚ ਲੀਨ ਹੋ ਕੇ ਆਪਣੇ ਪਾਪਾਂ ਦੇ ਭਾਰ ਤੋਂ ਛੁਟਕਾਰਾ ਹਾਸਲ ਕਰ ਲੈਂਦਾ ਹੈ। ਗੁਰੂ ਅਰਜਨ ਦੇਵ ਨੇ ਵੀ ਆਪਣੇ ਲਿਖੇ ਇਕ ਦੁਪਦੇ ਵਿਚ ਦਸਿਆ ਹੈ ਕਿ ਸੰਤਾਂ ਦੀ ਸੰਗਤ ਨਾਲ ਹਰਿ-ਜਸ ਗਾਉਣ ਦੀ ਬਿਰਤੀ ਵਿਕਸਿਤ ਹੁੰਦੀ ਹੈ ਅਤੇ ਕਰੋੜਾਂ ਜਨਮਾਂ ਦੇ ਦੁਖ ਨਸ਼ਟ ਹੋ ਜਾਂਦੇ ਹਨ:

*ਸੰਤ ਜਨਾ ਮਿਲਿ ਹਰਿ ਜਸੁ ਗਾਇਓ।*
*ਕੋਟਿ ਜਨਮ ਕੇ ਦੂਖ ਗਵਾਇਓ।*

### 14. ਤਿਲੰਗ ਰਾਗ

ਇਸ ਨੂੰ ਬਿਲਾਵਲ ਠਾਟ ਦਾ ਇਕ ਔੜਵ ਰਾਗ ਮੰਨਿਆ ਗਿਆ ਹੈ। ਇਸ ਦਾ ਸੰਬੰਧ ਅਧਿਕਤਰ ਦੱਖਣ ਨਾਲ ਹੈ। ਇਸ ਰਾਗ ਨੂੰ ਪੰਜਾਬੀ ਸੂਫ਼ੀ ਫ਼ਕੀਰਾਂ ਨੇ ਅਧਿਕ ਪ੍ਰਚਲਿਤ ਕੀਤਾ। ਇਸ ਦੇ ਗਾਉਣ ਦਾ ਸਮਾਂ ਕੁਝ ਵਿਦਵਾਨਾਂ ਨੇ ਦਿਨ ਦਾ ਤੀਜਾ ਪਹਿਰ ਮੰਨਿਆ ਹੈ ਅਤੇ ਕੁਝ ਨੇ ਵਰਸ਼ਾ ਰੁਤ ਜਾਂ ਸਰਦੀਆਂ ਦੀ ਅੱਧ ਰਾਤ ਨੂੰ ਗਾਏ ਜਾਣ ਵਾਲਾ ਰਾਗ ਦਸਿਆ ਹੈ। ਕਿਤੇ ਕਿਤੇ ਇਸ ਨੂੰ ਹਿੰਡੋਲ ਦੀ ਰਾਗਨੀ ਵੀ ਕਿਹਾ ਗਿਆ ਹੈ। ਇਸ ਨਾਲ ਕਾਫ਼ੀ ਦੇ ਮੇਲ ਨਾਲ ਤਿਲੰਗ ਰਾਗ ਵੀ

ਬਣਾਉਣ ਦੀ ਰੁਚੀ ਵੇਖੀ ਗਈ ਹੈ। ਇਸ ਵਿਚ ਰਚੀ ਬਾਣੀ ਦਾ ਯੁਗ-ਚਿਤ੍ਰਣ ਬਹੁਤ ਮਹੱਤਵਪੂਰਣ ਹੈ।

ਇਸ ਰਾਗ ਵਿਚ ਕੁਲ 12 ਚਉਪਦੇ ਹਨ, ਪਰ ਇਹ ਉਪ-ਸਿਰਲੇਖ ਨਹੀਂ ਦਿੱਤਾ ਹੋਇਆ। ਇਸੇ ਤਰ੍ਹਾਂ ਪੰਜ ਅਸ਼ਟਪਦੀਆਂ ਉਤੇ ਵੀ ਉਪ-ਸਿਰਲੇਖ ਨਹੀਂ ਹੈ। ਬਾਣੀ-ਵਿਧਾਨ ਦੇ ਨਿਯਮ ਅਨੁਸਾਰ ਹੀ ਇਨ੍ਹਾਂ ਨੂੰ ਉਪਰੋਕਤ ਵਰਗਾਂ ਵਿਚ ਰਖਿਆ ਗਿਆ ਹੈ। ਭਗਤ-ਬਾਣੀ ਪ੍ਰਕਰਣ ਵਿਚ ਕੇਵਲ ਤਿੰਨ ਸ਼ਬਦ ਹਨ।

**ਚਉਪਦੇ** : ਇਸ ਵਰਗ ਵਿਚ ਗੁਰੂ ਨਾਨਕ ਦੇਵ ਦੇ ਪੰਜ ਸ਼ਬਦ ਹਨ, ਜਿਨ੍ਹਾਂ ਵਿਚੋਂ ਤਿੰਨ ਚਉਪਦੇ, ਇਕ ਤ੍ਰਿਪਦਾ ਅਤੇ ਇਕ ਦੁਪਦਾ ਹੈ। ਪਹਿਲਾ ਸ਼ਬਦ ਰੇਖਤਾ ਸ਼ੈਲੀ ਵਿਚ ਲਿਖਿਆ ਕਿਸੇ ਮੁਸਲਮਾਨ ਨੂੰ ਸੰਬੋਧਿਤ ਹੈ। ਇਨ੍ਹਾਂ ਸ਼ਬਦਾਂ ਵਿਚ ਪਰਮਾਤਮਾ ਪ੍ਰਤਿ ਖਿਚ ਦਾ ਪ੍ਰਗਟਾਵਾ ਕਰਦਿਆਂ ਗੁਰੂ ਜੀ ਨੇ ਕਿਹਾ ਹੈ:

*ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ।*
*ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ।*

ਪੰਜਵੇਂ ਸ਼ਬਦ ਵਿਚ ਬਾਬਰ ਦੇ ਹਮਲੇ ਨਾਲ ਹੋਈ ਤਬਾਹੀ ਅਤੇ ਜਨਤਾ ਦੀ ਦੁਰਗਤੀ ਦਾ ਮਾਰਮਿਕ ਚਿਤ੍ਰਣ ਹੈ। ਅਸਲ ਵਿਚ, ਇਹ ਧੁਰ ਦੀ ਆਵਾਜ਼ ਸੀ ਜੋ ਗੁਰੂ ਜੀ ਨੇ ਆਪਣੇ ਬੋਲਾਂ ਵਿਚ ਸਮੋ ਦਿੱਤੀ।

ਗੁਰੂ ਰਾਮ ਦਾਸ ਦੇ ਲਿਖੇ ਦੋ ਦੁਪਦਿਆਂ ਵਿਚ ਪਰਮਾਤਮਾ ਦੀ ਲਾਸ਼ਰੀਕੀ ਨੂੰ ਸਪੱਸ਼ਟ ਕਰ ਕੇ ਸੂਝਹੀਨ ਮਨੁੱਖ ਨੂੰ ਹਰਿ-ਨਾਮ ਵਲ ਪ੍ਰੇਰਿਆ ਗਿਆ ਹੈ।

ਪੰਜਵੇਂ ਗੁਰੂ ਦੇ ਇਕ ਦੁਪਦੇ ਅਤੇ ਚਾਰ ਚਉਪਦਿਆਂ ਵਿਚ ਦਸਿਆ ਗਿਆ ਹੈ ਕਿ ਸਾਰਾ ਸੰਸਾਰ ਇਕੋ ਮਿਟੀ ਦਾ ਬਣਿਆ ਹੈ। ਉਸ ਵਿਚ ਸਰਬਤ੍ਰ ਗੁਰੂ ਦੀ ਜੋਤਿ ਵਿਆਪਤ ਹੈ। ਉਸ ਤੋਂ ਬਿਨਾ ਹੋਰ ਸਭ ਕੁਝ ਸਦੀਵੀ ਨਹੀਂ ਹੈ। ਪਰਮਾਤਮਾ ਸਭ ਉਤੇ ਮਿਹਰਬਾਨ ਹੈ। ਉਸ ਦੀ ਭਗਤੀ ਕਰਕੇ ਜਨਮ ਸਫਲ ਕਰਨਾ ਚਾਹੀਦਾ ਹੈ।

**ਅਸ਼ਟਪਦੀਆਂ** : ਗੁਰੂ ਨਾਨਕ ਦੇਵ ਜੀ ਦਾ ਲਿਖਿਆ ਇਸ ਪ੍ਰਕਰਣ ਦਾ ਪਹਿਲਾ ਸ਼ਬਦ ਦਸ ਪਦੀਆਂ ਦਾ ਸਮੁੱਚ ਹੈ। ਇਹ ਸ਼ਬਦ 'ਪੁਰਾਤਨ ਜਨਮਸਾਖੀ' (ਸਾਖੀ 34) ਅਨੁਸਾਰ 'ਕਿੜੀ ਪਠਾਣਾਂ' ਵਿਚ ਉਚਾਰਿਆ ਗਿਆ ਸੀ। ਇਸ ਦੇ 'ਰਹਾਉ' ਵਿਚ ਵਰਤੇ 'ਰਾਇਸਾ' ਸ਼ਬਦ ਕਰਕੇ ਕਈ ਪੁਰਾਤਨ ਬੀੜਾਂ ਵਿਚ ਇਸ ਨੂੰ 'ਰਾਇਸਾ ਮ.੧' ਵੀ ਲਿਖਿਆ ਹੈ। ਇਸ ਵਿਚ ਗੁਰੂ ਜੀ ਨੇ ਦਸਿਆ ਹੈ ਕਿ ਮਨੁੱਖ ਜਨਮ ਦਾ ਪੂਰਾ ਲਾਭ ਉਠਾ ਕੇ ਹਰਿ ਦਾ ਗੁਣ-ਗਾਨ ਕਰ ਲੈਣਾ ਉਚਿਤ ਹੈ ਕਿਉਂਕਿ ਇਹ ਅਵਸਰ ਫਿਰ ਨਹੀਂ ਮਿਲੇਗਾ। ਗੁਰੂ ਅਤੇ ਸਤਿ-ਸੰਗਤ ਵਿਚ ਜਾਣ ਨਾਲ ਪ੍ਰਭੂ ਦੇ ਨਾਇਕ ਰੂਪ ਵਿਚ ਯਸ਼ ਗਾਉਣ ਦੀ ਬਿਰਤੀ ਉਤਪੰਨ ਹੁੰਦੀ ਹੈ।

ਦੂਜਾ ਸ਼ਬਦ 22 ਪਦੀਆਂ ਦਾ ਜੁੱਟ ਹੈ ਜਿਸ ਵਿਚ ਗੁਰੂ ਰਾਮ ਦਾਸ ਨੇ ਪਰਮਾਤਮਾ ਸੰਬੰਧੀ ਕਥਾ-ਵਾਰਤਾ ਜਾਂ ਗੁਣ-ਗਾਨ ਦਾ ਸਰੋਤ ਗੁਰੂ ਰੂਪੀ ਮਿਤਰ ਦਾ ਮੁਖ ਦਸਿਆ ਹੈ। ਗੁਰੂ ਤੋਂ ਇਲਾਵਾ ਸਾਧ-ਸੰਗਤ ਵਿਚ ਵੀ ਅਜਿਹੀਆਂ ਕਥਾ-ਕਹਾਣੀਆਂ ਸੁਣਨ ਦਾ ਅਵਸਰ ਮਿਲਦਾ ਹੈ।

ਇਸ ਪ੍ਰਕਰਣ ਵਿਚ ਦੁਪਦੇ/ਤ੍ਰਿਪਦੇ ਵਰਗੇ ਤਿੰਨ ਸ਼ਬਦ ਨੌਵੇਂ ਗੁਰੂ ਦੇ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਮਨੁੱਖ ਨੂੰ ਸਚੇਤ ਕੀਤਾ ਹੈ ਕਿ ਉਹ ਲਾਪਰਵਾਹੀ ਦੀ ਜ਼ਿੰਦਗੀ ਨ ਜੀਵੇ ਅਤੇ ਪਰਮਾਤਮਾ ਦੇ ਨਾਮ-ਸਿਮਰਨ ਵਿਚ ਤਤਪਰ ਰਹੇ ਕਿਉਂਕਿ ਸਾਰੇ ਸੰਸਾਰਿਕ ਸੰਬੰਧ ਝੂਠੇ ਹਨ। ਸੱਚਾ ਸੰਗੀ ਤਾਂ ਹਰਿ-ਨਾਮ ਹੀ ਹੈ—*ਹਰਿ ਜਸੁ ਰੇ ਮਨਾ ਗਾਇ ਲੈ ਜੋ ਸੰਗੀ ਹੈ ਤੇਰੋ।*

**ਭਗਤ-ਬਾਣੀ** : ਇਸ ਪ੍ਰਕਰਣ ਵਿਚ ਤਿੰਨ ਸ਼ਬਦ ਹਨ। ਇਕ ਕਬੀਰ ਜੀ ਦਾ ਹੈ ਜਿਸ ਵਿਚ ਉਨ੍ਹਾਂ ਨੇ ਮੂਰਤੀ-ਪੂਜਾ, ਤੀਰਥ-ਇਸ਼ਨਾਨ ਆਦਿ ਦੇ ਮੁਕਾਬਲੇ ਸਵੱਛ ਭਾਵਨਾ ਨਾਲ ਹਿਰਦੇ ਦੀ ਇਕਾਗਰਤਾ ਧਾਰਣ ਕਰਨ ਦਾ ਉਪਦੇਸ਼ ਦਿੱਤਾ ਹੈ। ਬਾਕੀ ਦੇ ਦੋ ਸ਼ਬਦਾਂ ਵਿਚ ਭਗਤ ਨਾਮਦੇਵ ਨੇ ਪਰਮਾਤਮਾ ਦੀ ਵਡਿਆਈ ਗਾਈ ਹੈ। ਉਹ ਸਦਾ ਬਖ਼ਸ਼ਿਸ਼ ਕਰਨ ਵਾਲਾ ਹੈ। ਵੈਰੀ ਮਿਤਰ ਸਭ ਵਿਚ ਉਸ ਦੇ ਹੀ ਦਰਸ਼ਨ ਹੁੰਦੇ ਹਨ। ਇਨ੍ਹਾਂ ਸ਼ਬਦਾਂ ਵਿਚ ਅਰਬੀ ਫ਼ਾਰਸੀ ਦੀ ਸ਼ਬਦਾਵਲੀ ਦੀ ਬਹੁਤ ਵਰਤੋਂ ਹੋਈ ਹੈ।

### 15. ਸੂਹੀ ਰਾਗ

ਇਹ ਇਕ ਅਪ੍ਰਸਿੱਧ ਰਾਗ ਹੈ, ਇਸ ਲਈ ਇਸ ਦੇ ਸਰੂਪ ਬਾਰੇ ਵਿਦਵਾਨਾਂ ਵਿਚ ਮਤ-ਭੇਦ ਹੈ। ਕੁਝ ਦਾ ਵਿਚਾਰ ਹੈ ਕਿ ਇਹ ਕਾਫ਼ੀ ਠਾਟ ਦੀ ਖਾੜਵ ਰਾਗਨੀ ਹੈ ਅਤੇ ਇਸ ਦਾ ਨਾਮਾਂਤਰ 'ਸੂਹਾ' ਵੀ ਹੈ। ਕੁਝ ਦਾ ਮਤ ਹੈ ਕਿ ਇਹ ਕਾਨ੍ਹੜਾ ਅਤੇ ਮੇਘ ਮਲਾਰ ਦੇ ਸੰਯੋਗ ਨਾਲ ਬਣਦਾ ਹੈ ਅਤੇ ਕੁਝ ਹੋਰਾਂ ਦੀ ਸਥਾਪਨਾ ਹੈ ਕਿ ਇਸ ਦੀ ਰਚਨਾ ਕਾਨ੍ਹੜਾ ਅਤੇ ਸਾਰੰਗ ਦੇ ਮੇਲ ਨਾਲ ਹੁੰਦੀ ਹੈ। ਇਸ ਦੇ ਗਾਉਣ ਦਾ ਸਮਾਂ ਦੋ ਘੜੀ ਦਿਨ ਚੜ੍ਹੇ ਹੈ, ਪਰ ਕੁਝ ਸੰਗੀਤਕਾਰਾਂ ਅਨੁਸਾਰ ਇਸ ਨੂੰ ਦਿਨ ਦੇ ਦੂਜੇ ਪਹਿਰ ਦੇ ਅੰਤ ਉਤੇ ਗਾਉਣਾ ਚਾਹੀਦਾ ਹੈ। ਇਸ ਵਿਚ ਸੂਹੀ ਕਾਫ਼ੀ ਅਤੇ ਸੂਹੀ ਲਲਿਤ ਦੋ ਭੇਦ ਵੀ ਹਨ ਜਿਨ੍ਹਾਂ ਵਿਚ ਰਚੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹੈ।

ਇਸ ਰਾਗ ਵਿਚ ਕੁਲ 82 ਚਉਪਦੇ, 16 ਅਸ਼ਟਪਦੀਆਂ, 3 ਕੁਚਜੀ, ਸੁਚਜੀ ਅਤੇ ਗੁਣਵੰਤੀ, 29 ਛੰਤ ਅਤੇ ਇਕ ਵਾਰ ਮ.੩ ਹੈ। ਭਗਤ-ਬਾਣੀ ਪ੍ਰਕਰਣ ਵਿਚ ਦਸ ਸ਼ਬਦ ਹਨ ਜਿਨ੍ਹਾਂ ਵਿਚ ਪੰਜ ਕਬੀਰ ਦੇ, ਤਿੰਨ ਰਵਿਦਾਸ ਜੀ ਦੇ ਅਤੇ ਦੋ ਸ਼ੇਖ ਫ਼ਰੀਦ ਦੇ ਹਨ।

**ਚਉਪਦੇ** : ਇਨ੍ਹਾਂ 82 ਚਉਪਦਿਆਂ ਵਿਚੋਂ ਗੁਰੂ ਨਾਨਕ ਦੇਵ ਦੇ ਰਚੇ ਹੋਏ ਨੌਂ ਸ਼ਬਦਾਂ ਵਿਚੋਂ ਇਕ ਇਕ-ਪਦਾ, 6 ਚਉਪਦੇ, ਇਕ ਪੰਚ-ਪਦਾ ਅਤੇ ਇਕ ਛਿਪਦਾ ਹੈ। ਇਨ੍ਹਾਂ ਵਿਚ ਦਸਿਆ ਗਿਆ ਹੈ ਕਿ ਹਰਿ-ਨਾਮ ਵਿਚ ਲੀਨ ਹੋਣ ਲਈ ਪਹਿਲਾਂ ਆਪਣੇ ਮਨ ਨੂੰ ਸਵੱਛ ਬਣਾਉਣਾ ਬੜਾ ਜ਼ਰੂਰੀ ਹੈ। ਨਿਰੀ ਕਥਨੀ ਨਾਲ ਕੰਮ ਨਹੀਂ ਚਲਦਾ, ਕਥਨੀ ਅਤੇ ਕਰਨੀ ਵਿਚ ਇਕ-ਸੁਰਤਾ ਹੋਣੀ ਜ਼ਰੂਰੀ ਹੈ। ਪਾਖੰਡ-ਪੂਰਣ ਕਰਮਾਂ ਨੂੰ ਛਡ ਕੇ ਪ੍ਰੇਮ ਪੂਰਵਕ ਹਰਿ-ਨਾਮ ਦਾ ਸਿਮਰਨ ਕਰਨਾ ਚਾਹੀਦਾ ਹੈ। ਸੱਚਾ ਯੋਗ ਸੰਸਾਰ ਵਿਚ ਨਿਰਲਿਪਤ ਭਾਵ ਨਾਲ ਰਹਿਣ ਵਿਚ ਹੈ। ਪਰਮਾਤਮਾ ਸਰਬਤ੍ਰ ਵਿਆਪਤ ਹੈ—*ਤੂੰ ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਤੂੰ ਆਪੇ ਸਰਬ ਸਮਾਣਾ।*

ਗੁਰੂ ਰਾਮ ਦਾਸ ਦੇ ਲਿਖੇ 15 ਚਉਪਦਿਆਂ ਵਿਚ 14 ਚਾਰ-ਚਾਰ ਪਦਿਆਂ ਵਾਲੇ ਹਨ ਅਤੇ ਇਕ ਛੇ ਪਦਿਆਂ ਵਾਲਾ। ਗੁਰੂ ਜੀ ਨੇ ਦਸਿਆ ਹੈ ਕਿ ਪਰਮਾਤਮਾ ਦੀ ਕ੍ਰਿਪਾ ਨਾਲ ਗੁਰੂ ਦੀ ਪ੍ਰਾਪਤੀ ਹੁੰਦੀ ਹੈ, ਗੁਰੂ ਨਾਮ ਬਖ਼ਸ਼ਦਾ ਹੈ। ਇਹ ਨਾਮ, ਅਸਲ ਵਿਚ, ਈਸ਼ਵਰੀ ਪਿਆਰ ਹੈ। ਇਸ ਨੂੰ ਹਾਸਲ ਕਰ ਚੁਕਣ ਤੋਂ ਬਾਦ ਸਾਰੀਆਂ ਇੱਛਾਵਾਂ ਪੂਰੀਆਂ ਹੋ ਜਾਂਦੀਆਂ ਹਨ। ਨਾਮ-ਜਾਪ ਵਿਚ ਦਿਖਾਵਾ ਨਹੀਂ ਹੋਣਾ ਚਾਹੀਦਾ, ਨਹੀਂ ਤਾਂ ਮਨੁੱਖ ਨਾਮ ਤੋਂ ਵਾਂਝਿਆ ਹੋ ਜਾਂਦਾ ਹੈ।

ਗੁਰੂ ਅਰਜਨ ਦੇਵ ਦੇ ਲਿਖੇ 58 ਚਉਪਦਿਆਂ ਵਿਚੋਂ ਛੇ ਵਿਚ ਦੋ-ਦੋ, ਦੋ ਵਿਚ ਤਿੰਨ-ਤਿੰਨ, 48 ਵਿਚ ਚਾਰ-ਚਾਰ ਅਤੇ ਦੋ ਵਿਚ ਪੰਜ-ਪੰਜ ਪਦੇ ਹਨ। ਇਨ੍ਹਾਂ ਵਿਚ ਗੁਰਮਤਿ ਦੇ ਅਨੇਕ ਸਿੱਧਾਂਤਾਂ ਉਤੇ ਪ੍ਰਕਾਸ਼ ਪਾਇਆ ਗਿਆ ਹੈ, ਜਿਵੇਂ ਪਰਮਾਤਮਾ ਸਰਵ-ਸ਼ਕਤੀਮਾਨ ਹੈ, ਪਰਮਾਤਮਾ ਅਤੇ ਜੀਵਾਤਮਾ ਵਿਚ ਕੋਈ ਅੰਤਰ ਨਹੀਂ; ਭੁਲਾਵਾ ਕੇਵਲ ਮਾਇਆ ਦਾ ਪਾਇਆ ਹੋਇਆ ਹੈ ਜੋ ਸਾਧ-ਸੰਗਤ ਵਿਚ ਜਾਣ ਨਾਲ ਦੂਰ ਹੁੰਦਾ ਹੈ। ਭਗਤਾਂ/ਸੰਤਾਂ ਅਤੇ ਮਨਮੁਖਾਂ ਦੇ ਸਰੂਪ ਉਤੇ ਵੀ ਚਾਨਣਾ ਪਾਇਆ ਗਿਆ ਹੈ। ਸੰਤਾਂ ਦੀ ਸੰਗਤ ਨਾਲ ਜਿਗਿਆਸੂ ਦਾ ਵਿਅਕਤਿਤਵ ਸੁਧਰਦਾ ਹੈ। ਨਾਮ ਦੀ ਪ੍ਰਾਪਤੀ ਗੁਰੂ ਅਤੇ ਸਾਧ-ਸੰਗਤ ਤੋਂ ਹੁੰਦੀ ਹੈ। ਪਰਮਾਤਮਾ ਦੇ ਗੁਣ ਗਾਉਣ ਨਾਲ ਜਮ ਦੀ ਫਾਂਸੀ ਕਟ ਜਾਂਦੀ ਹੈ—*ਗੁਣ ਗਾਵਤ ਅਚੁਤ ਅਬਿਨਾਸੀ। ਤਾ ਤੇ ਕਾਟੀ ਜਮ ਕੀ ਫਾਸੀ।*

**ਅਸ਼ਟਪਦੀਆਂ** : ਇਨ੍ਹਾਂ 16 ਅਸ਼ਟਪਦੀਆਂ ਵਿਚ ਪੰਜ ਗੁਰੂ ਨਾਨਕ ਦੇਵ ਦੀਆਂ ਹਨ। ਇਨ੍ਹਾਂ ਵਿਚ ਇਸਤਰੀ ਰੂਪੀ ਜਿਗਿਆਸੂ ਦੀ ਪਤੀ ਰੂਪੀ ਪਰਮਾਤਮਾ ਲਈ ਖਿਚ ਦੀ ਭਾਵਨਾ ਪ੍ਰਗਟਾਈ ਗਈ ਹੈ। ਇਸ ਤੋਂ ਭਿੰਨ ਮਾਇਆਵੀ ਵਸਤੂਆਂ ਨਾਲ ਪਿਆਰ ਸੰਬੰਧ ਝੂਠਾ ਹੈ। ਪਰਮਾਤਮਾ ਦੀ ਕ੍ਰਿਪਾ ਅਤੇ ਗੁਰੂ ਦੀ ਸਹਾਇਤਾ ਨਾਲ ਸੱਚਾ ਪਿਆਰ ਵਿਕਾਸ ਕਰਦਾ ਹੈ। ਮਨੁੱਖ ਜਨਮ ਦੀ ਸਫਲਤਾ ਸਤਿਗੁਰੂ ਤੋਂ

ਬਿਨਾ ਸੰਭਵ ਨਹੀਂ ਹੈ—*ਮਾਣਸੁ ਜਨਮੁ ਦੁਲੰਭੁ ਗੁਰਮੁਖਿ ਪਾਇਆ। ਮਨੁ ਤਨੁ ਹੋਇ ਚੁਲੰਭੁ ਜੇ ਸਤਿਗੁਰ ਭਾਇਆ।*

ਗੁਰੂ ਅਮਰ ਦਾਸ ਦੀਆਂ ਲਿਖੀਆਂ ਚਾਰ ਅਸ਼ਟਪਦੀਆਂ ਵਿਚ ਤਿੰਨ ਵਿਚ ਅੱਠ-ਅੱਠ ਪਦੀਆਂ ਅਤੇ ਇਕ ਵਿਚ 34 ਪਦੀਆਂ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਦਸਿਆ ਹੈ ਕਿ ਗੁਰੂ ਜਿਗਿਆਸੂ ਦੇ ਮਨ ਦੀ ਮੈਲ ਨੂੰ ਕਟ ਕੇ ਉਸ ਨੂੰ ਸਵੱਛ ਬਣਾਉਂਦਾ ਹੈ, ਫਿਰ ਸਹਿਜ ਭਾਵ ਨਾਲ ਉਸ ਵਿਚ ਨਾਮ ਦਾ ਨਿਵਾਸ ਹੁੰਦਾ ਹੈ। ਨਾਮ, ਅਸਲ ਵਿਚ, ਮਨੁੱਖ ਦੇ ਸਦਾ ਅੰਦਰ ਵਸਦਾ ਹੈ, ਪਰ ਮਾਇਆ ਦੇ ਪ੍ਰਭਾਵ ਕਰਕੇ ਦਿਸ ਨਹੀਂ ਪੈਂਦਾ।

ਗੁਰੂ ਰਾਮ ਦਾਸ ਨੇ ਆਪਣੀਆਂ ਦੋ ਅਸ਼ਟਪਦੀਆਂ ਵਿਚ 32 ਅਤੇ 14 ਪਦੀਆਂ ਦਾ ਸੰਯੋਜਨ ਕੀਤਾ ਹੈ। ਇਨ੍ਹਾਂ ਵਿਚ ਪਰਮਾਤਮਾ ਪ੍ਰਤਿ ਪ੍ਰੇਮ ਅਤੇ ਉਸ ਨੂੰ ਮਿਲਣ ਦੀ ਤੀਬਰ ਇੱਛਾ ਪ੍ਰਗਟ ਕਰਦਿਆਂ ਆਪਣਾ ਸਭ ਕੁਝ ਨਿਛਾਵਰ ਕਰਨ ਦੀ ਭਾਵਨਾ ਨੂੰ ਪ੍ਰਗਟਾਇਆ ਗਿਆ ਹੈ—*ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ ਹਉ ਤਿਸੁ ਪਹਿ ਆਪੁ ਵੇਚਾਈ।*

ਗੁਰੂ ਅਰਜਨ ਦੇਵ ਨੇ ਆਪਣੀਆਂ ਪੰਜ ਅਸ਼ਟਪਦੀਆਂ ਵਿਚ ਦਸਿਆ ਹੈ ਕਿ ਮਾਇਆ ਦੇ ਪ੍ਰਭਾਵ ਕਾਰਣ ਮਨੁੱਖ ਦੀ ਵਿਵੇਕ ਬੁੱਧੀ ਨਸ਼ਟ ਹੋ ਜਾਂਦੀ ਹੈ, ਉਹ ਆਪਣਾ ਚੰਗਾ-ਮਾੜਾ ਸੋਚਣੋ ਅਸਮਰਥ ਹੋ ਜਾਂਦਾ ਹੈ। ਜਦੋਂ ਤਕ ਸੱਚੀ ਲਗਨ ਨ ਲਗੇ, ਪਰਮਾਤਮਾ ਦੀ ਕ੍ਰਿਪਾ ਨਾਲ ਗੁਰੂ ਅਤੇ ਸਾਧ-ਸੰਗਤ ਦੀ ਪ੍ਰਾਪਤੀ ਨ ਹੋਏ, ਤਦੋਂ ਤਕ ਮਨੁੱਖ ਦਾ ਅਧਿਆਤਮਿਕ ਕਲਿਆਣ ਸੰਭਵ ਨਹੀਂ।

**ਕੁਚਜੀ** : ਕੁਲ 16 ਤੁਕਾਂ ਦੇ ਇਸ ਸ਼ਬਦ ਬਾਰੇ 'ਪੁਰਾਤਨ ਜਨਮਸਾਖੀ' ਵਿਚ ਲਿਖਿਆ ਹੈ ਕਿ ਇਹ ਕਾਮਰੂਪ ਦੀ ਰਾਣੀ ਨੂਰਸ਼ਾਹ ਪ੍ਰਤਿ ਉਚਾਰਿਆ ਗਿਆ ਸੀ, ਜਿਸ ਨੇ ਗੁਰੂ ਨਾਨਕ ਦੇਵ ਨੂੰ ਜਾਦੂ ਟੂਣਿਆਂ ਰਾਹੀਂ ਵਸ ਵਿਚ ਕਰਨ ਦਾ ਯਤਨ ਕੀਤਾ ਸੀ। ਅਸਲ ਵਿਚ 'ਕੁਚਜੀ' ਸੰਸਕ੍ਰਿਤ ਦੇ 'ਕੁਚਰ੍ਯਾ' ਸ਼ਬਦ ਦਾ ਤਦਭਵ ਰੂਪ ਹੈ। ਇਸ ਰਾਹੀਂ ਮਾੜੇ ਆਚਰਣ ਵਾਲੀ ਇਸਤਰੀ (ਅਰਥਾਤ ਮਨਮੁਖ) ਦਾ ਸਰੂਪ ਚਿਤਰਿਆ ਗਿਆ ਹੈ। ਆਪਣੇ ਮਾੜੇ ਆਚਰਣ ਕਰਕੇ ਜੀਵਾਤਮਾ ਰੂਪੀ ਇਸਤਰੀ ਪਰਮਾਤਮਾ ਤੋਂ ਵਿਛੜ ਜਾਂਦੀ ਹੈ ਅਤੇ ਦ੍ਵੈਤ ਭਾਵ ਤਥਾ ਹਉਮੈ ਕਾਰਣ ਅਨੇਕ ਪ੍ਰਕਾਰ ਦੇ ਕਸ਼ਟ ਅਤੇ ਦੁਖ ਸਹਿੰਦੀ ਹੈ।

**ਸੁਚਜੀ** : ਦਸ ਤੁਕਾਂ ਦੀ ਇਸ ਸੰਖਿਪਤ ਬਾਣੀ ਵਿਚ ਸੰਸਕ੍ਰਿਤ ਦੇ 'ਸੁਚਰ੍ਯਾ' ਸ਼ਬਦ ਦੇ ਤਦਭਵ ਰੂਪ ਵਿਚ ਵਰਤੇ 'ਸੁਚਜੀ' ਸ਼ਬਦ ਤੋਂ ਭਾਵ ਹੈ ਚੰਗੇ ਆਚਾਰ ਵਾਲੀ ਇਸਤਰੀ। ਇਹ 'ਕੁਚਜੀ' ਦਾ ਵਿਪਰੀਤ-ਅਰਥ ਸ਼ਬਦ ਹੈ। ਇਸ ਪ੍ਰਕਾਰ ਦੀ ਇਸਤਰੀ ਉਤੇ ਉਸ ਦਾ ਪਤੀ ਬਹੁਤ ਖ਼ੁਸ਼ ਹੁੰਦਾ ਹੈ। ਇਸ ਬਾਣੀ ਵਿਚ ਇਹ ਸ਼ਬਦ

ਅਜਿਹੇ ਜਿਗਿਆਸੂ ਲਈ ਵਰਤਿਆ ਗਿਆ ਹੈ ਜੋ ਸੰਸਾਰਿਕਤਾ ਨੂੰ ਤਿਆਗ ਕੇ ਪੂਰੀ ਤਰ੍ਹਾਂ ਪਰਮਾਤਮਾ ਵਿਚ ਲੀਨ ਰਹਿੰਦਾ ਹੈ ਅਤੇ ਉਸ ਦੀ ਰਜ਼ਾ ਅਨੁਸਾਰ ਜੀਵਨ ਜੀਉਂਦਾ ਨੂੰ। ਇਸ ਨੂੰ 'ਗੁਰਮੁਖ' ਸ਼ਬਦ ਦਾ ਪ੍ਰਤੀਕ ਵੀ ਕਿਹਾ ਜਾ ਸਕਦਾ ਹੈ। ਅਸਲ ਵਿਚ, 'ਕੁਚਜੀ' ਸ਼ਬਦ ਨੂੰ ਸੰਸਾਰਿਕਤਾ ਵਿਚ ਗ੍ਰਸੇ ਵਿਅਕਤੀ ਅਤੇ 'ਸੁਚਜੀ' ਸ਼ਬਦ ਨੂੰ ਸੰਸਾਰਿਕਤਾ ਤੋਂ ਅਭਿੱਜ ਵਿਅਕਤੀ ਦੇ ਪ੍ਰਤੀਕਾਂ ਵਜੋਂ ਵਰਤਿਆ ਗਿਆ ਹੈ।

**ਗੁਣਵੰਤੀ** : ਤੇਰ੍ਹਾਂ ਤੁਕਾਂ ਦੀ ਇਸ ਨਿੱਕੀ ਜਿਹੀ ਰਚਨਾ ਵਿਚ ਗੁਰੂ ਅਰਜਨ ਦੇਵ ਨੇ 'ਸੁਚਜੀ' ਦੀ ਪਰੰਪਰਾ ਵਿਚ ਗੁਰਮੁਖ ਵਿਅਕਤੀ ਦੇ ਗੁਣਾਂ ਦਾ ਵਿਖਿਆਨ ਕੀਤਾ ਹੈ। ਇਸ ਦੇ ਪੂਰਵ-ਅੱਧ ਵਿਚ ਜਿਗਿਆਸਾ ਨੂੰ ਪ੍ਰਗਟਾਇਆ ਗਿਆ ਹੈ ਅਤੇ ਉੱਤਰ-ਅੱਧ ਵਿਚ ਜਿਗਿਆਸਾ ਦਾ ਸਮਾਧਾਨ ਪੇਸ਼ ਕੀਤਾ ਗਿਆ ਹੈ। ਆਜਿਜ਼ੀ ਦੀ ਭਾਵਨਾ ਤੋਂ ਇਸ ਦਾ ਆਰੰਭ ਕਰਕੇ ਉਸੇ 'ਤੇ ਹੀ ਅੰਤ ਕੀਤਾ ਗਿਆ ਹੈ—*ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ।*

**ਛੰਤ** : ਗੁਰੂ ਨਾਨਕ ਦੇਵ ਦੇ ਪੰਜ ਛੰਤਾਂ ਵਿਚੋਂ ਚਾਰ ਵਿਚ ਚਾਰ-ਚਾਰ ਪਦੇ ਅਤੇ ਇਕ ਵਿਚ ਨੌਂ ਪਦੇ ਹਨ। ਇਨ੍ਹਾਂ ਵਿਚ ਵਿਆਹ ਦੇ ਰੂਪਕ ਰਾਹੀਂ ਪਤੀ ਰੂਪੀ ਪਰਮਾਤਮਾ ਦੇ ਪ੍ਰੇਮ ਨੂੰ ਸਪੱਸ਼ਟ ਕੀਤਾ ਗਿਆ ਹੈ। ਪਤੀ ਦੀ ਆਮਦ, ਉਸ ਨਾਲ ਸੰਯੋਗ ਦੀ ਅਵਸਥਾ ਅਤੇ ਉਸ ਤੋਂ ਪੈਦਾ ਹੋਈ ਖ਼ੁਸ਼ੀ, ਇਨ੍ਹਾਂ ਛੰਤਾਂ ਦਾ ਮੁੱਖ ਵਿਸ਼ਾ ਹੈ।

ਗੁਰੂ ਅਮਰ ਦਾਸ ਜੀ ਨੇ ਚਾਰ-ਚਾਰ ਪਦਿਆਂ ਦੇ ਜੁੱਟ ਰੂਪ ਵਿਚ ਲਿਖੇ ਸੱਤ ਛੰਤਾਂ ਵਿਚ ਗੁਰੂ-ਸ਼ਬਦ ਦੇ ਗਾਉਣ ਨਾਲ ਹੋਣ ਵਾਲੀਆਂ ਪ੍ਰਾਪਤੀਆਂ, ਸੱਚੀ ਭਗਤੀ ਦੇ ਲੱਛਣ, ਭਗਤੀ ਵਿਚ ਗੁਰੂ ਦਾ ਯੋਗਦਾਨ, ਪਰਮਾਤਮਾ ਨਾਲ ਮੇਲ ਆਦਿ ਵਿਸ਼ਿਆਂ ਉਤੇ ਚਾਨਣਾ ਪਾਇਆ ਹੈ।

ਗੁਰੂ ਰਾਮ ਦਾਸ ਨੇ ਚਾਰ-ਚਾਰ ਪਦਿਆਂ ਦੇ ਆਪਣੇ ਛੇ ਛੰਤਾਂ ਵਿਚ ਜੀਵ ਅਤੇ ਪਰਮੇਸ਼ਵਰ ਦੇ ਸੰਬੰਧ ਨੂੰ ਪਤਨੀ ਅਤੇ ਪਤੀ ਦੇ ਵਿਆਹ ਦੇ ਰੂਪਕ ਰਾਹੀਂ ਆਪਣੇ ਮਨ ਦੀਆਂ ਭਾਵਨਾਵਾਂ ਨੂੰ ਪ੍ਰਗਟਾਇਆ ਹੈ। ਵਿਆਹ-ਸੰਬੰਧ ਵਿਚ ਗੁਰੂ ਵਿਚੋਲੇ ਦਾ ਕੰਮ ਕਰਦਾ ਹੈ, ਸਾਧ-ਸੰਗਤ ਜੰਞ ਦੀ ਭੂਮਿਕਾ ਨਿਭਾਉਂਦੀ ਹੈ। ਜੀਵ ਰੂਪੀ ਇਸਤਰੀ ਵਿਕਾਰਾਂ ਨੂੰ ਮਾਰ ਕੇ ਗੁਣਾਂ ਦਾ ਸ਼ਿੰਗਾਰ ਕਰਦੀ ਹੋਈ ਪ੍ਰਵਾਨ ਹੋਣ ਦੇ ਯੋਗ ਬਣਦੀ ਹੈ। ਦੂਜੇ ਛੰਤ ਦੇ ਚਾਰ ਪਦਿਆਂ ਵਿਚ 'ਲਾਵ' (ਵਿਆਹ ਦੀ ਪਰਿਕ੍ਰਮਾ) ਦਾ ਵਿਧਾਨ ਕੀਤਾ ਗਿਆ ਹੈ।

ਪੰਜਵੇਂ ਗੁਰੂ ਨੇ ਚਾਰ-ਚਾਰ ਪਦਿਆਂ ਦੇ ਆਪਣੇ ਯਾਰ੍ਹਾਂ ਛੰਤਾਂ ਵਿਚ ਦਸਿਆ ਹੈ ਕਿ ਮਾਇਆ ਭੋਗ ਝੂਠੇ ਹਨ। ਗੁਰੂ ਮਿਹਰ ਕਰਕੇ, ਪ੍ਰੇਮ ਦੀ ਚਿਣਗ ਮਚਾ ਕੇ ਜਿਗਿਆਸੂ ਨੂੰ ਪਰਮਾਤਮਾ ਦੇ ਨਾਲ ਮਿਲਾ ਦਿੰਦਾ ਹੈ। ਇਹ ਸੰਯੋਗ ਸਦੀਵੀ ਹੈ,

ਫਿਰ ਕਦੇ ਵਿਛੋੜਾ ਨਹੀਂ ਹੁੰਦਾ। ਪਰਮਾਤਮਾ ਖ਼ੁਦ ਹੀ ਹਰ ਥਾਂ ਸਹਾਇਕ ਹੁੰਦਾ ਹੈ— *ਸੰਤਾ ਕੇ ਕਾਰਜਿ ਆਪ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ।* ਉਸ ਪਰਮਾਤਮਾ ਦਾ ਸਰੂਪ ਚਿਤਰਦਿਆਂ ਗੁਰੂ ਜੀ ਨੇ ਲਿਖਿਆ ਹੈ :

*ਮਿਠਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ।*
*ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ।*

**ਵਾਰ ਸੂਹੀ ਕੀ ਮਹਲਾ ੩** : ਇਸ ਵਾਰ ਦੇ ਸ਼ੁਰੂ ਵਿਚ ਲਿਖਿਆ ਹੈ ਕਿ ਵਾਰ ਸ਼ਲੋਕਾਂ ਸਹਿਤ ਹੈ, ਪਰ ਇਸ ਵਿਚ ਮਹਲੇ ਤੀਜੇ ਦੇ ਕੇਵਲ 15 ਸ਼ਲੋਕ ਹਨ, ਬਾਕੀਆਂ ਵਿਚੋਂ 21 ਗੁਰੂ ਨਾਨਕ ਦੇਵ ਦੇ ਅਤੇ 11 ਗੁਰੂ ਅੰਗਦ ਦੇਵ ਦੇ ਹਨ। ਇਸ ਤਰ੍ਹਾਂ ਕੁਲ ਸ਼ਲੋਕ 47 ਹਨ। ਇਸ ਵਾਰ ਵਿਚ ਕੁਲ 20 ਪਉੜੀਆਂ ਹਨ। ਹਰ ਇਕ ਪਉੜੀ ਵਿਚ ਪੰਜ ਪੰਜ ਤੁਕਾਂ ਹਨ। ਸ਼ਲੋਕਾਂ ਵਿਚ ਤੁਕਾਂ ਦੀ ਸਮਾਨਤਾ ਨਹੀਂ ਹੈ। ਦੋ ਤੋਂ ਲੈ ਕੇ ਅੱਠ ਤੁਕਾਂ ਦੇ ਸ਼ਲੋਕ ਦਰਜ ਹਨ। ਆਮ ਤੌਰ 'ਤੇ ਹਰ ਪਉੜੀ ਨਾਲ ਦੋ-ਦੋ ਸ਼ਲੋਕ ਆਏ ਹਨ, ਪਰ ਸੱਤਵੀਂ ਅਤੇ 15ਵੀਂ ਪਉੜੀਆਂ ਨਾਲ ਚਾਰ-ਚਾਰ ਸ਼ਲੋਕ ਹਨ ਅਤੇ ਛੇਵੀਂ, ਨੌਵੀਂ ਅਤੇ 19ਵੀਂ ਪਉੜੀਆਂ ਨਾਲ ਤਿੰਨ-ਤਿੰਨ ਸ਼ਲੋਕ ਦਰਜ ਹਨ।

ਇਸ ਵਾਰ ਵਿਚ ਗੁਰਮਤਿ ਦੇ ਕਈ ਸਿੱਧਾਂਤਾਂ ਉਤੇ ਪ੍ਰਕਾਸ਼ ਪਾਇਆ ਗਿਆ ਹੈ। ਮੁੱਖ ਤੌਰ 'ਤੇ ਦਸਿਆ ਗਿਆ ਹੈ ਕਿ ਜਗਤ ਜੀਵਾਂ ਦੀ ਕਰਮ-ਭੂਮੀ ਹੈ। ਮਾਇਆਵੀ ਪ੍ਰਪੰਚ ਰਚ ਕੇ ਜੀਵਾਂ ਨੂੰ ਪ੍ਰਭੂ ਨੇ ਆਪ ਹੀ ਉਲਝਾਇਆ ਹੈ ਅਤੇ ਆਪ ਹੀ ਉਨ੍ਹਾਂ ਤੋਂ ਧਰਮ ਦੀ ਕਮਾਈ ਕਰਾਉਂਦਾ ਹੈ। ਪਰਮਾਤਮਾ ਦੀ ਕ੍ਰਿਪਾ ਦੁਆਰਾ ਗੁਰੂ ਦੀ ਪ੍ਰਾਪਤੀ ਹੁੰਦੀ ਹੈ। ਗੁਰੂ ਜਿਗਿਆਸੂ ਵਿਚੋਂ ਵਾਸਨਾਵਾਂ ਕਢ ਕੇ, ਹਉਮੈ ਨੂੰ ਮਾਰ ਕੇ ਚਿੱਤ ਨੂੰ ਸਥਿਰ ਕਰਦਾ ਹੈ, ਫਿਰ ਨਾਮ-ਜਾਪ ਰਾਹੀਂ ਪ੍ਰਭੂ ਦੀ ਆਰਾਧਨਾ ਕੀਤੀ ਜਾਂਦੀ ਹੈ। ਫਲਸਰੂਪ ਸਾਧਕ ਸਹਿਜ ਅਵਸਥਾ ਦਾ ਆਨੰਦ ਮਾਣਦਾ ਹੈ।

**ਭਗਤ-ਬਾਣੀ** : ਕਬੀਰ ਜੀ ਨੇ ਆਪਣੇ ਪੰਜ ਸ਼ਬਦਾਂ ਵਿਚ ਮੌਤ ਦਾ ਭੈ ਦਿਖਾ ਕੇ ਮਨੁੱਖ ਨੂੰ ਪਰਮਾਤਮਾ ਦੀ ਭਗਤੀ ਵਲ ਪ੍ਰੇਰਿਆ ਹੈ। ਇਹੀ ਸੁਰ ਰਵਿਦਾਸ ਜੀ ਦੇ ਤਿੰਨ ਸ਼ਬਦਾਂ ਵਿਚ ਵੇਖੀ ਜਾ ਸਕਦੀ ਹੈ। ਫ਼ਰੀਦ ਜੀ ਨੇ ਆਪਣੇ ਦੋ ਸ਼ਬਦਾਂ ਵਿਚ ਪ੍ਰਭੂ ਨਾਲ ਸੰਯੋਗ ਤੋਂ ਬਿਨਾ ਮਨੁੱਖ ਦੀ ਹਾਲਤ ਤਰਸਯੋਗ ਦਸੀ ਹੈ। ਉਸ ਵਿਚ ਸੁਧਾਰ ਗੁਰੂ ਦੀ ਅਗਵਾਈ ਨਾਲ ਹੀ ਹੋ ਸਕਦਾ ਹੈ। ਸੰਯੋਗ ਅਵਸਥਾ ਪ੍ਰਾਪਤ ਕਰਨ ਲਈ ਮਨੁੱਖ ਨੂੰ ਸਮੇਂ ਸਿਰ ਹੀ ਉਦਮ ਕਰ ਲੈਣਾ ਚਾਹੀਦਾ ਹੈ। ਸਿਰ ਉਤੇ ਮੁਸੀਬਤ ਆ ਪੈਣ 'ਤੇ ਕੁਝ ਕਰ ਸਕਣਾ ਸੰਭਵ ਨਹੀਂ ਹੈ :

*ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ।*

*ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ।*

**16. ਬਿਲਾਵਲ ਰਾਗ**

ਇਸ ਰਾਗ ਨੂੰ 'ਰਾਗਮਾਲਾ' ਵਿਚ ਭੈਰਵ ਰਾਗ ਦਾ ਪੁੱਤਰ ਮੰਨਿਆ ਗਿਆ ਹੈ। ਪਰ ਕੁਝ ਵਿਦਵਾਨ ਇਸ ਨੂੰ ਸੰਪੂਰਣ ਜਾਤਿ ਦਾ ਰਾਗ ਮੰਨਦੇ ਹਨ। ਅਸਲ ਵਿਚ, ਇਹ ਬਹੁਤ ਪੁਰਾਤਨ ਰਾਗ ਹੈ ਅਤੇ ਉੱਤਰੀ ਅਤੇ ਦੱਖਣੀ ਦੋਹਾਂ ਸੰਗੀਤ ਪਰੰਪਰਾਵਾਂ ਵਿਚ ਇਸ ਦੀ ਮਾਨਤਾ ਹੈ। ਇਸ ਦੀ ਰਚਨਾ ਬਿਲਾਵਲ ਠਾਟ ਤੋਂ ਹੁੰਦੀ ਦਸੀ ਜਾਂਦੀ ਹੈ। ਕੁਝ ਸੰਗੀਤਕਾਰਾਂ ਨੇ ਇਸ ਦੇ ਗਾਉਣ ਦਾ ਸਮਾਂ ਸਵੇਰ ਦਾ ਪਹਿਲਾ ਪਹਿਰ ਮੰਨਿਆ ਹੈ ਅਤੇ ਕੁਝ ਇਸ ਨੂੰ ਦਿਨ ਦੇ ਦੂਜੇ ਪਹਿਰ ਦਾ ਆਰੰਭ ਦਸਦੇ ਹਨ। ਇਸ ਦਾ ਇਕ ਭੇਦ ਬਿਲਾਵਲ ਦੱਖਣੀ ਵੀ ਹੈ।

ਇਸ ਰਾਗ ਵਿਚ ਕੁਲ 149 ਚਉਪਦੇ, 11 ਅਸ਼ਟਪਦੀਆਂ, ਇਕ ਥਿਤੀ ਮ.੧, ਦੋ ਵਾਰ ਸਤ ਮ.੩, ਨੌਂ ਛੰਤ ਅਤੇ ਇਕ ਵਾਰ ਮ.੪ ਦਰਜ ਹੈ। ਭਗਤ-ਬਾਣੀ ਪ੍ਰਕਰਣ ਵਿਚਲੇ 16 ਸ਼ਬਦਾਂ ਵਿਚੋਂ 12 ਕਬੀਰ ਜੀ ਦੇ, ਇਕ ਨਾਮਦੇਵ ਜੀ ਦਾ, ਦੋ ਰਵਿਦਾਸ ਭਗਤ ਦੇ ਅਤੇ ਇਕ ਸਧਨਾ ਭਗਤ ਦਾ ਹੈ।

**ਚਉਪਦੇ :** ਕੁਲ 149 ਚਉਪਦਿਆਂ ਵਿਚੋਂ ਚਾਰ ਗੁਰੂ ਨਾਨਕ ਦੇਵ ਦੇ ਹਨ ਜਿਨ੍ਹਾਂ ਵਿਚੋਂ ਪਰਮਾਤਮਾ ਦੀ ਮਹਾਨਤਾ, ਸਰਵ-ਵਿਆਪਕਤਾ, ਅਗੰਮਤਾ ਆਦਿ ਨੁਕਤਿਆਂ 'ਤੇ ਪ੍ਰਕਾਸ਼ ਪਾਇਆ ਗਿਆ ਹੈ। ਇਹ ਵੀ ਦਸਿਆ ਗਿਆ ਹੈ ਕਿ ਨਾਮ ਹੀ ਪਰਮਾਤਮਾ ਹੈ ਅਤੇ ਨਾਮ-ਜਾਪ ਕਰਨ ਵਾਲੇ ਦੇ ਰੂਪ ਵਿਚ ਵੀ ਪਰਮਾਤਮਾ ਹੀ ਹੈ। ਮਨੁੱਖ ਨੂੰ ਸਭ ਕੁਝ ਉਸੇ ਦੀ ਟੇਕ 'ਤੇ ਛਡ ਦੇਣਾ ਚਾਹੀਦਾ ਹੈ—*ਜੋ ਤੁਧੁ ਭਾਵੈ ਸੋਈ ਚੰਗਾ ਇਕ ਨਾਨਕ ਕੀ ਅਰਦਾਸੇ।*

ਗੁਰੂ ਅਮਰ ਦਾਸ ਨੇ ਆਪਣੇ ਛੇ ਚਉਪਦਿਆਂ (ਜਿਨ੍ਹਾਂ ਵਿਚੋਂ ਇਕ ਪੰਚਪਦਾ ਹੈ) ਵਿਚ ਸਪੱਸ਼ਟ ਕੀਤਾ ਹੈ ਕਿ ਜੀਵਾਤਮਾ ਤੇ ਪਰਮਾਤਮਾ ਵਿਚ ਵਿਥ ਪਾਉਣ ਵਾਲੀ ਸ਼ਕਤੀ ਮਾਇਆ ਹੈ। ਪਰਮਾਤਮਾ ਦੀ ਕ੍ਰਿਪਾ ਨਾਲ ਗੁਰੂ ਦੀ ਪ੍ਰਾਪਤੀ ਹੁੰਦੀ ਹੈ। ਗੁਰੂ ਜਿਗਿਆਸੂ ਦੇ ਮਾਨਸਿਕ ਵਿਕਾਰਾਂ ਨੂੰ ਖ਼ਤਮ ਕਰਕੇ ਸ਼ਬਦ ਜਾਂ ਨਾਮ ਦੇ ਸਿਮਰਨ ਰਾਹੀਂ ਪ੍ਰਭੂ ਨਾਲ ਮਿਲਾਪ ਕਰਾਉਂਦਾ ਹੈ।

ਗੁਰੂ ਰਾਮ ਦਾਸ ਨੇ ਇਸ ਰਾਗ ਵਿਚ ਸੱਤ ਚਉਪਦੇ ਲਿਖੇ ਹਨ ਜਿਨ੍ਹਾਂ ਵਿਚੋਂ ਛੇ ਚਾਰ-ਚਾਰ ਦਾ ਸਮੁੱਚ ਹਨ ਅਤੇ ਇਕ ਦੁਪਦਾ ਹੈ। ਇਨ੍ਹਾਂ ਵਿਚ ਗੁਰੂ ਜੀ ਨੇ ਦਸਿਆ ਹੈ ਕਿ ਜਿਗਿਆਸੂ ਨੂੰ ਪ੍ਰਭੂ ਆਪ ਹੀ ਆਪਣੀ ਕਰਨੀ ਵਲ ਰੁਚਿਤ ਕਰਦਾ ਹੈ, ਗੁਰੂ ਦੀ ਵਿਚੋਲਗੀ ਨਾਲ ਆਪਣਾ ਨਾਮ ਜਪਾਉਂਦਾ ਹੈ ਅਤੇ ਸੰਸਾਰਿਕ ਕਲੇਸ਼ਾਂ ਤੋਂ ਮੁਕਤ ਕਰਦਾ ਹੈ। ਮਿਥਹਾਸਿਕ ਹਵਾਲਿਆਂ ਰਾਹੀਂ ਗੁਰੂ ਜੀ ਨੇ ਭਗਤੀ ਨੂੰ ਜਾਤਿ-ਪਾਤਿ ਦੀਆਂ ਹਦ-ਬੰਦੀਆਂ ਤੋਂ ਉੱਚਾ ਦਸਿਆ ਹੈ।

ਗੁਰੂ ਅਰਜਨ ਦੇਵ ਦੇ ਲਿਖੇ 129 ਚਉਪਦਿਆਂ ਵਿਚੋਂ 73 ਦੁਪਦੇ, 54 ਚਉਪਦੇ ਅਤੇ ਦੋ ਪੰਚਪਦੇ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਗੁਰਮਤਿ ਦੇ ਅਨੇਕ ਸਿੱਧਾਂਤਾਂ ਅਤੇ ਪੱਖਾਂ ਉਤੇ ਚਾਨਣਾ ਪਾਇਆ ਹੈ। ਮੁੱਖ ਤੌਰ 'ਤੇ ਪਰਮਾਤਮਾ ਦੀ ਕ੍ਰਿਪਾ, ਗੁਰੂ ਦੇ ਸਹਿਯੋਗ, ਸਾਧ-ਸੰਗਤ ਦੇ ਸੰਪਰਕ, ਸੇਵਾ ਦੀ ਭਾਵਨਾ ਆਦਿ ਵਿਸ਼ਿਆਂ ਦੀ ਵਿਆਖਿਆ ਕੀਤੀ ਗਈ ਹੈ। ਮਾਇਆ ਦੇ ਪ੍ਰਭਾਵ ਤੋਂ ਬਚਣ ਲਈ ਹਰਿ-ਨਾਮ ਦਾ ਸਿਮਰਨ ਜ਼ਰੂਰੀ ਹੈ। ਕਿਉਂਕਿ ਇਸ ਰਾਹੀਂ ਪ੍ਰਭੂ ਨਾਲ ਪ੍ਰੇਮ-ਭਾਵ ਵਿਕਸਿਤ ਹੁੰਦਾ ਹੈ। ਇਸ ਦੇ ਮੁਕਾਬਲੇ ਹੋਰ ਸਭ ਕੁਝ ਵਿਅਰਥ ਹੈ। ਕੁਝ ਕੁ ਸ਼ਬਦਾਂ ਵਿਚ ਵਿਅਕਤੀਗਤ ਘਟਨਾਵਾਂ ਨਾਲ ਸੰਬੰਧ ਜੁੜਦਾ ਪ੍ਰਤੀਤ ਹੁੰਦਾ ਹੈ। ਇਨ੍ਹਾਂ ਸ਼ਬਦਾਂ ਦਾ ਮੁੱਖ ਮੁੱਦਾ ਗੁਰੂ ਦੀ ਮਹਿਮਾ ਗਾਉਣਾ ਹੈ। ਅਸਲ ਵਿਚ, ਗੁਰੂ ਸਾਧਕ ਲਈ ਪਰਮਾਤਮਾ ਦਾ ਪ੍ਰਤਿਰੂਪ ਹੈ—*ਗੁਰੁ ਮੇਰਾ ਪਾਰਬ੍ਰਹਮ ਪਰਮੇਸੁਰੁ ਤਾ ਕਾ ਹਿਰਦੈ ਧਰਿ ਮਨ ਧਿਆਨੁ।*

ਨੌਵੇਂ ਗੁਰੂ ਨੇ ਇਸ ਰਾਗ ਵਿਚ ਦੋ ਦੁਪਦੇ ਅਤੇ ਇਕ ਤ੍ਰਿਪਦਾ ਲਿਖ ਕੇ ਪਰਮਾਤਮਾ ਦੇ ਰਖਿਅਕ ਰੂਪ ਉਤੇ ਪ੍ਰਕਾਸ਼ ਪਾਇਆ ਹੈ—*ਨਾਨਕ ਕਹਤ ਭਗਤ ਰਛਕ ਹਰਿ ਨਿਕਟਿ ਤਾਹਿ ਤੁਮ ਮਾਨੋ।* ਕੁਝ ਕੁ ਪੌਰਾਣਿਕ ਹਵਾਲਿਆਂ ਨੂੰ ਪੁਸ਼ਟੀ ਲਈ ਵੀ ਵਰਤਿਆ ਹੈ।

**ਅਸ਼ਟਪਦੀਆਂ** : ਕੁਲ 11 ਅਸ਼ਟਪਦੀਆਂ ਵਿਚੋਂ ਦੋ ਗੁਰੂ ਨਾਨਕ ਦੇਵ ਦੀਆਂ ਹਨ ਜਿਨ੍ਹਾਂ ਵਿਚ ਦਸਿਆ ਗਿਆ ਹੈ ਕਿ ਨਾਮ-ਜਾਪ ਨਾਲ ਪਾਪ ਕਟਦੇ ਹਨ, ਹਰਿ-ਜਸ ਪ੍ਰਾਪਤ ਹੁੰਦਾ ਹੈ ਅਤੇ ਜਿਗਿਆਸੂ ਦਾ ਮਨ ਸ਼ਾਂਤ ਹੁੰਦਾ ਹੈ। ਗੁਰੂ ਅਮਰ ਦਾਸ ਨੇ ਆਪਣੀ ਇਕ ਅਸ਼ਟਪਦੀ ਵਿਚ ਨਾਮ ਦੇ ਮਹੱਤਵ ਨੂੰ ਸਥਾਪਿਤ ਕੀਤਾ ਹੈ। ਗੁਰੂ ਰਾਮ ਦਾਸ ਨੇ ਆਪਣੀਆਂ ਛੇ ਅਸ਼ਟਪਦੀਆਂ ਵਿਚ ਗੁਰੂ, ਨਾਮ ਅਤੇ ਸਤਿ-ਸੰਗਤ ਦੀ ਮਹਿਮਾ ਗਾਈ ਹੈ ਕਿਉਂਕਿ ਸੰਸਾਰਿਕਤਾ ਤੋਂ ਛੁਟਕਾਰਾ ਹਾਸਲ ਕਰਨ ਅਤੇ ਮਨ ਨੂੰ ਸ਼ਾਂਤ ਕਰਨ ਦਾ ਸਾਧਨ ਨਾਮ ਦਾ ਸਿਮਰਨ ਹੀ ਹੈ। ਗੁਰੂ ਅਰਜਨ ਦੇਵ ਦੀਆਂ ਲਿਖੀਆਂ ਦੋ ਅਸ਼ਟਪਦੀਆਂ ਵਿਚੋਂ ਇਕ ਵਿਚ ਅੱਠ ਅਤੇ ਦੂਜੀ ਵਿਚ ਦਸ ਪਦੀਆਂ ਹਨ। ਪਰਮਾਤਮਾ ਪ੍ਰਤਿ ਪ੍ਰੇਮ ਦੀ ਸ਼ਿੱਦਤ ਨੂੰ ਪ੍ਰਗਟਾਉਣ ਲਈ ਕਈ ਉਪਮਾਨਾਂ ਦੀ ਵਰਤੋਂ ਕੀਤੀ ਗਈ ਹੈ।

**ਥਿਤੀ ਮਹਲਾ ੧** : 20 ਪਦਿਆਂ ਦੀ ਇਸ ਬਾਣੀ ਦੇ ਰਚਨਾ-ਕਾਲ ਬਾਰੇ ਕੋਈ ਵਿਸ਼ੇਸ਼ ਜਾਣਕਾਰੀ ਉਪਲਬਧ ਨਹੀਂ ਹੈ, ਪਰ ਇਸ ਦੀ ਕਾਵਿ-ਕਲਾ, ਭਾਵ-ਪ੍ਰਗਟਾਵੇ ਦੀ ਸ਼ਕਤੀ ਅਤੇ ਵਿਚਾਰਾਂ ਦੀ ਗੰਭੀਰਤਾ ਨੂੰ ਵੇਖ ਕੇ ਸਹਿਜੇ ਹੀ ਕਿਹਾ ਜਾ ਸਕਦਾ ਹੈ ਕਿ ਇਹ ਬਾਣੀ ਗੁਰੂ ਨਾਨਕ ਦੇਵ ਨੇ ਪ੍ਰੌੜ੍ਹ ਅਵਸਥਾ ਵਿਚ ਲਿਖੀ ਹੋਵੇਗੀ। ਇਸ ਵਿਚ ਗੁਰੂ ਜੀ ਨੇ ਚੰਦ੍ਰਮਾ ਦੀ ਗਤਿ ਅਨੁਸਾਰ ਮੰਨੀਆਂ ਗਈਆਂ

ਥਿਤਾਂ ਦਾ ਅਧਿਆਤਮਿਕ ਵਿਸ਼ਲੇਸ਼ਣ ਕੀਤਾ ਹੈ। ਉਸ ਯੁਗ ਵਿਚ ਲੋਕਾਂ ਅੰਦਰ ਅੰਧ-ਵਿਸ਼ਵਾਸਾਂ ਕਰ ਕੇ ਦਿਨਾਂ, ਵਾਰਾਂ, ਥਿਤਾਂ ਬਾਰੇ ਕਈ ਪ੍ਰਕਾਰ ਦੀਆਂ ਰੂੜ੍ਹ ਭਾਵਨਾਵਾਂ ਜਾਂ ਵਹਿਮ-ਭਰਮ ਪ੍ਰਚਲਿਤ ਸਨ। ਗੁਰੂ ਜੀ ਨੂੰ ਇਹ ਗੱਲਾਂ ਪ੍ਰਵਾਨ ਨਹੀਂ ਸਨ। ਅਸਲ ਵਿਚ, ਸਾਰੀਆਂ ਘੜੀਆਂ ਇਕ-ਸਮਾਨ ਪਰਮ-ਤੱਤ੍ਵ ਦੀ ਅਦ੍ਵੈਤਤਾ ਦੀਆਂ ਲਖਾਇਕ ਹਨ। ਇਸ ਲਈ ਗੁਰੂ ਜੀ ਨੇ ਸੰਸਾਰਿਕਤਾ ਵਿਚ ਗ੍ਰਸੇ ਮਨੁੱਖਾਂ ਨੂੰ ਭਰਮਾਂ ਦੇ ਉਲਟ ਭਗਤੀ, ਗਿਆਨ ਅਤੇ ਵੈਰਾਗ ਨੂੰ ਧਾਰਣ ਕਰਨ ਦਾ ਉਪਦੇਸ਼ ਦਿੱਤਾ ਹੈ। ਇਸ ਰਚਨਾ ਦੇ ਕੇਂਦਰੀ ਭਾਵ ਨੂੰ 'ਰਹਾਉ' ਦੀਆਂ ਦੋ ਤੁਕਾਂ ਵਿਚ ਪ੍ਰਗਟ ਕਰਦੇ ਹੋਇਆਂ ਗੁਰੂ ਜੀ ਨੇ ਕਿਹਾ ਹੈ ਕਿ ਬਿਨਾ ਜਗਦੀਸ਼ ਦੇ ਜਪ ਕਰਨਾ ਵਿਅਰਥ ਹੈ ਅਤੇ ਜਗਦੀਸ਼ ਦਾ ਘਰ ਗੁਰੂ ਦੇ ਸ਼ਬਦ ਰਾਹੀਂ ਪ੍ਰਾਪਤ ਹੁੰਦਾ ਹੈ।

ਗੁਰੂ ਜੀ ਨੇ ਆਪਣੇ ਅਧਿਆਤਮਿਕ ਵਿਚਾਰਾਂ ਨੂੰ ਪ੍ਰਗਟ ਕਰਦਿਆਂ ਦਸਿਆ ਹੈ ਕਿ ਪਰਮਾਤਮਾ ਅਮਰ ਅਤੇ ਅਜੂਨੀ ਹੈ। ਮਨੁੱਖ ਸਦਾ ਦ੍ਵੈਤ-ਭਾਵ ਵਿਚ ਪਛਤਾਉਂਦਾ ਹੈ। ਪਰਮਾਤਮਾ ਨੇ ਅਸੰਖ ਦੇਵੀ-ਦੇਵਤਿਆਂ, ਜਾਤੀਆਂ, ਚਾਰ ਵੇਦਾਂ, ਚਾਰ ਖਾਣੀਆਂ, ਅਨੇਕ ਬਾਣੀਆਂ, ਪੁਰਾਣਾਂ, ਸ਼ਾਸਤ੍ਰਾਂ ਆਦਿ ਦੀ ਸਿਰਜਨਾ ਕੀਤੀ ਹੈ। ਪਰ ਕੋਈ ਵਿਰਲਾ ਹੀ ਗੁਰੂ ਦੀ ਕ੍ਰਿਪਾ ਨਾਲ ਨਾਮ ਵਿਚ ਮਗਨ ਹੋ ਕੇ ਆਪਣੇ ਵਾਸਤਵਿਕ ਘਰ ਨੂੰ ਪ੍ਰਾਪਤ ਕਰ ਸਕਦਾ ਹੈ। ਸੱਚੇ ਸਾਧਕ ਉਸ ਪ੍ਰਭੂ ਵਿਚ ਸਮਾ ਜਾਂਦੇ ਹਨ। ਹਰਿ-ਨਾਮ ਨੌਂ ਨਾਥਾਂ ਅਤੇ ਨੌਂ ਖੰਡਾਂ ਤੋਂ ਸ੍ਰੇਸ਼ਠ ਅਤੇ ਯੁਗਾਂ-ਯੁਗਾਂਤਰਾਂ ਤਕ ਕਾਇਮ ਰਹਿਣ ਵਾਲਾ ਹੈ। ਸੰਸਾਰ ਨਾਸ਼ਮਾਨ ਹੈ, ਇਸ ਲਈ ਜਿਗਿਆਸੂ ਨੂੰ ਚਾਹੀਦਾ ਹੈ ਕਿ ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾ ਕੇ ਮਮਤਾ ਅਤੇ ਮੌਤ ਨੂੰ ਤਿਆਗ ਦੇਵੇ। ਜਿਸ ਸਾਧਕ ਦੇ ਮਨ ਨੇ ਯੋਗ ਦੀਆਂ ਮੁਦ੍ਰਾਵਾਂ ਤੋਂ ਉਪਰਾਮ ਹੋ ਕੇ ਗੁਰੂ ਨੂੰ ਪਛਾਣ ਲਿਆ ਹੈ, ਉਸ ਉਤੇ ਕਾਲ ਦਾ ਪ੍ਰਭਾਵ ਨਹੀਂ ਪੈ ਸਕਦਾ। ਮਨੁੱਖ ਦਾ ਜੀਵਨ ਛਿਣ-ਮਾਤ੍ਰ ਹੈ, ਪਰ ਜੋ ਸਾਧਕ ਪਰਮਾਤਮਾ ਦੇ ਭੈ ਵਿਚ ਮਰਦਾ ਹੈ, ਉਹ ਸੰਸਾਰ ਸਾਗਰ ਵਿਚ ਕਦੇ ਨਹੀਂ ਡੁਬਦਾ। ਚੌਥੀ ਅਵਸਥਾ ਨੂੰ ਪ੍ਰਾਪਤ ਕਰਨ 'ਤੇ ਸਾਧਕ ਤ੍ਰੈਗੁਣਾਂ ਤੋਂ ਉੱਚਾ ਹੋ ਜਾਂਦਾ ਹੈ। ਗੁਰੂ ਦੇ ਉਪਦੇਸ਼ ਨਾਲ ਸਾਧਕ ਰੂਪੀ ਵਿਅਕਤੀਗਤ ਚੰਦ੍ਰਮਾ ਸਮੁੱਚੇ ਆਕਾਸ਼ ਵਿਚ ਲੀਨ ਹੋ ਜਾਂਦਾ ਹੈ। ਪਰ ਮਨਮੁਖ ਵਿਅਕਤੀ ਸਦਾ ਭਟਕਦਾ ਹੀ ਰਹਿੰਦਾ ਹੈ। ਸਤਿਗੁਰੂ ਨੂੰ ਪ੍ਰਾਪਤ ਕਰ ਲੈਣ 'ਤੇ ਸਾਧਕ ਪਰਮਾਤਮਾ ਦੀ ਸੱਚੀ ਦਰਗਾਹ ਵਿਚ ਨਿਵਾਸ ਪ੍ਰਾਪਤ ਕਰ ਲੈਂਦਾ ਹੈ ਅਤੇ ਇਸ ਤਰ੍ਹਾਂ ਉਸ ਦਾ ਦ੍ਵੈਤ-ਭਾਵ ਨਸ਼ਟ ਹੋ ਜਾਂਦਾ ਹੈ। ਵਰਤਾਂ ਅਤੇ ਬਾਹਰਲੇ ਆਡੰਬਰਾਂ ਜਾਂ ਕਰਮ-ਕਾਂਡਾਂ ਦੇ ਮੁਕਾਬਲੇ ਨਾਮ-ਸਾਧਨਾ ਉੱਤਮ ਹੈ।

ਕ੍ਰਿਸ਼ਣ (ਹਨੇਰੇ) ਅਤੇ ਸ਼ੁਕਲ (ਚਾਨਣੇ) ਪੱਖਾਂ ਦੀਆਂ 15, 15 ਥਿਤਾਂ ਵਿਚੋਂ ਏਕਮ ਤੋਂ ਚੌਦਸ ਤਕ ਇਨ੍ਹਾਂ ਦੇ ਨਾਂ ਸਮਾਨ ਹਨ, ਪਰ ਪੰਦ੍ਰਵੀ ਥਿਤ ਹਨੇਰੇ

ਪੱਖ ਵਿਚ ਅਮਾਵਸ ਅਤੇ ਚਾਨਣੇ ਪੱਖ ਵਿਚ ਪੂਰਨਿਮਾ ਅਖਵਾਂਦੀਆਂ ਹਨ। ਇਸ ਬਾਣੀ ਦੇ 19ਵੇਂ ਪਦੇ ਵਿਚ ਗੁਰੂ ਨਾਨਕ ਦੇਵ ਨੇ ਅਮਾਵਸ ਦਾ ਉਲੇਖ ਤਾਂ ਕੀਤਾ ਹੈ, ਪਰ ਪੂਰਣਮਾਸੀ ਦਾ ਵਰਣਨ ਨਹੀਂ ਕੀਤਾ। ਇਸ ਤੋਂ ਸਹਿਜ ਹੀ ਇਹ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਗੁਰੂ ਨਾਨਕ ਦੇਵ ਹਨੇਰੇ ਪੱਖ ਦੀਆਂ ਥਿਤਾਂ ਦਾ ਚਿਤ੍ਰਣ ਕਰ ਰਹੇ ਹਨ ਕਿਉਂਕਿ ਮਨੁੱਖ ਅਗਿਆਨ ਰੂਪੀ ਹਨੇਰੇ ਪੱਖ ਵਿਚ ਸਹੀ ਮਾਰਗ ਤੋਂ ਖੁੰਝਿਆ ਹੋਇਆ ਹੈ। ਗੁਰੂ ਦੀ ਸਿਖਿਆ ਜਾਂ ਉਪਦੇਸ਼ ਦੀ ਪੂਰਨਿਮਾ ਵਿਚ ਹੀ ਮਨੁੱਖ ਸੱਚੇ ਮਾਰਗ ਨੂੰ ਪ੍ਰਾਪਤ ਕਰ ਸਕਦਾ ਹੈ। ਇਸ ਬਾਣੀ ਵਿਚਲੇ ਸਾਰੇ ਪਦੇ ਛੇ-ਛੇ ਤੁਕਾਂ ਦੇ ਹਨ। 'ਰਹਾਉ' ਦੀਆਂ ਦੋ ਤੁਕਾਂ ਇਨ੍ਹਾਂ ਤੋਂ ਇਲਾਵਾ ਹਨ। ਛੰਦ ਦੀ ਦ੍ਰਿਸ਼ਟੀ ਤੋਂ ਇਹ ਪਦੇ ਚੌਪਈ ਦੇ ਨੇੜੇ ਕਹੇ ਜਾ ਸਕਦੇ ਹਨ। ਮਾਤ੍ਰਾਵਾਂ ਵਿਚ ਇਕ-ਰੂਪਤਾ ਨਹੀਂ ਹੈ, ਪਰ ਰਾਗ ਦਾ ਨਿਭਾ ਸੁੰਦਰ ਵਿਧੀ ਨਾਲ ਹੋਇਆ ਹੈ। ਦੂਜੀ, ਪੰਜਵੀਂ, ਇਕਾਦਸ਼ੀ, ਦੁਆਦਸ਼ੀ ਅਤੇ ਅਮਾਵਸ ਦਾ ਚਿਤ੍ਰਣ ਦੋ-ਦੋ ਪਦਿਆਂ ਵਿਚ ਅਤੇ ਬਾਕੀ ਦਸ ਥਿਤਾਂ ਦਾ ਇਕ-ਇਕ ਪਦੇ ਵਿਚ ਹੋਇਆ ਹੈ। ਭਾਸ਼ਾ ਸਰਲ ਅਤੇ ਭਾਵ-ਅਨੁਕੂਲ ਹੈ।

**ਵਾਰ ਸਤ ਮਹਲਾ ੩ :** ਗੁਰੂ ਅਮਰ ਦਾਸ ਦੀ ਲਿਖੀ ਇਸ ਨਿੱਕੀ ਜਿਹੀ ਬਾਣੀ ਵਿਚ ਛੇ-ਛੇ ਤੁਕਾਂ ਦੇ ਦਸ ਪਦੇ ਹਨ ਅਤੇ 'ਰਹਾਉ' ਦੀਆਂ ਦੋ ਤੁਕਾਂ ਇਨ੍ਹਾਂ ਤੋਂ ਇਲਾਵਾ ਹਨ। ਇਥੇ ਵਾਰ ਦਾ ਸੰਬੰਧ ਹਫ਼ਤੇ ਦੇ ਦਿਨਾਂ ਨਾਲ ਹੈ। ਇਸ ਬਾਣੀ ਦਾ ਆਰੰਭ ਐਤਵਾਰ ਤੋਂ ਕੀਤਾ ਗਿਆ ਹੈ। ਹਰ ਇਕ ਵਾਰ ਦਾ ਉਲੇਖ ਇਕ-ਇਕ ਪਦੇ ਵਿਚ ਹੋਇਆ ਹੈ, ਪਰ ਬੁੱਧਵਾਰ ਲਈ ਦੋ ਪਦੇ ਵਰਤੇ ਗਏ ਹਨ। ਅੰਤਿਮ ਦੋ ਪਦਿਆਂ ਵਿਚ ਗੁਰੂ ਜੀ ਨੇ ਸਮੁੱਚਾ ਉਪਦੇਸ਼ ਦਿੱਤਾ ਹੈ। ਇਨ੍ਹਾਂ ਦਸ ਪਦਿਆਂ ਤੋਂ ਬਾਦ ਦਸ ਪਦਿਆਂ ਦੀ ਇਕ ਹੋਰ ਬਾਣੀ ਵੀ ਗੁਰੂ ਅਮਰ ਦਾਸ ਦੇ ਨਾਂ ਅਧੀਨ ਦਰਜ ਹੈ। ਇਸ ਦਾ ਉਦੇਸ਼ ਅਤੇ ਭਾਵ-ਭੂਮੀ ਵੀ 'ਵਾਰ ਸਤ' ਵਾਲੀ ਹੈ। ਪਰ ਇਸ ਵਿਚ ਵਾਰਾਂ ਦੇ ਨਾਂ ਨਹੀਂ ਲਿਖੇ ਗਏ। ਉਂਜ ਇਸ ਵਿਚ ਵੀ ਛੇ-ਛੇ ਤੁਕਾਂ ਦੇ ਦਸ ਪਦੇ ਹਨ ਅਤੇ 'ਰਹਾਉ' ਦੀਆਂ ਦੋ ਤੁਕਾਂ ਵਖਰੀਆਂ ਹਨ। ਇਸ ਤਰ੍ਹਾਂ 'ਵਾਰ ਸਤ' ਨਾਂ ਦੀਆਂ ਦੋ ਰਚਨਾਵਾਂ ਹਨ। ਇਕ ਵਿਚ ਵਾਰਾਂ ਦਾ ਨਾਂ ਹਰ ਪਦੇ ਦੇ ਆਰੰਭ ਵਿਚ ਲਿਖਿਆ ਹੈ ਅਤੇ ਦੂਜੀ ਵਿਚ ਇਹ ਅਨੁਮਾਨਿਕ ਹੈ। ਇਨ੍ਹਾਂ ਦੇ ਦੋ ਹੋਣ ਦੀ ਪੁਸ਼ਟੀ ਅੰਤ ਉਤੇ ਦਿੱਤੀ ਅੰਕ-ਸੰਖਿਆ ਤੋਂ ਵੀ ਹੋ ਜਾਂਦੀ ਹੈ।

ਲੋਕ-ਕਾਵਿ-ਧਾਰਾ ਦੇ ਆਧਾਰ 'ਤੇ ਗੁਰੂ ਅਮਰ ਦਾਸ ਨੇ ਇਨ੍ਹਾਂ ਵਿਚ ਹਫ਼ਤੇ ਦੇ ਸੱਤ ਵਾਰਾਂ ਦੀ ਅਧਿਆਤਮਿਕ ਵਿਆਖਿਆ ਕੀਤੀ ਹੈ। ਉਸ ਯੁਗ ਵਿਚ ਲੋਕਾਂ ਅੰਦਰ ਅੰਧ-ਵਿਸ਼ਵਾਸਾਂ ਕਰਕੇ ਦਿਨਾਂ, ਵਾਰਾਂ, ਥਿਤਾਂ ਆਦਿ ਬਾਰੇ ਕਈ ਰੂੜ੍ਹ ਭਾਵਨਾਵਾਂ ਅਤੇ ਭਰਮ ਪਸਰੇ ਹੋਏ ਸਨ। ਗੁਰੂ ਜੀ ਨੇ ਅਜਿਹੇ ਭਰਮਾਂ ਵਿਚ ਵਿਸ਼ਵਾਸ

ਨ ਰਖ ਕੇ ਅਜਿਹੀ ਸੋਚ ਜਾਂ ਬਿਰਤੀ ਵਾਲਿਆਂ ਨੂੰ 'ਮੁਗਧ ਗਵਾਰ' ਕਿਹਾ ਹੈ। ਅਸਲ ਵਿਚ, ਸਾਰੇ ਵਾਰ ਉੱਤਮ ਅਤੇ ਪਵਿਤਰ ਹਨ ਜੇ ਉਨ੍ਹਾਂ ਵਿਚ ਹਰਿ-ਨਾਮ ਦਾ ਸਿਮਰਨ ਕੀਤਾ ਜਾਏ। ਇਸ ਲਈ ਗੁਰੂ ਜੀ ਨੇ ਸੰਸਾਰਿਕਤਾ ਵਿਚ ਮਗਨ ਮਨੁੱਖਾਂ ਨੂੰ ਭਰਮਾਂ ਵਿਚ ਫਸਣ ਦੀ ਥਾਂ ਹੰਕਾਰ ਦਾ ਤਿਆਗ ਕਰਕੇ ਪ੍ਰੇਮ-ਭਗਤੀ ਰਾਹੀਂ ਨਾਮ-ਸਾਧਨਾ ਵਿਚ ਲੀਨ ਹੋਣ ਦੀ ਪ੍ਰੇਰਣਾ ਦਿੱਤੀ ਹੈ। ਵਾਰਾਂ ਅਤੇ ਥਿਤਾਂ ਦਾ ਚੱਕਰ ਚਲਦਾ ਰਹਿੰਦਾ ਹੈ। ਇਹ ਸਥਾਈ ਨਹੀਂ ਹਨ। ਇਸ ਅਵਸਥਾ ਵਿਚ ਪਰਮਾਤਮਾ ਦੇ ਨਾਮ ਦਾ ਮਨਨ ਕਰਨਾ ਹੀ ਅਧਿਕ ਗੁਣਕਾਰੀ ਹੈ।

ਇਨ੍ਹਾਂ ਦੋਹਾਂ ਸੱਤ-ਵਾਰਾਂ ਦੀ ਭਾਸ਼ਾ ਸਾਧ ਭਾਖਾ ਪ੍ਰਭਾਵਿਤ ਪੰਜਾਬੀ ਹੈ। ਇਨ੍ਹਾਂ ਦੀ ਸ਼ੈਲੀ ਵਿਆਖਿਆਤਮਕ ਅਤੇ ਬਿਰਤੀ ਉਪਦੇਸ਼ਾਤਮਕ ਹੈ।

ਹਰਿਜੀ ਦੀ ਰਚੀ 'ਗੋਸਟਿ ਗੁਰੂ ਅਮਰ ਦਾਸ' ਅਨੁਸਾਰ ਇਨ੍ਹਾਂ ਦੀ ਰਚਨਾ ਗੋਇੰਦਵਾਲ ਹੋਈ ਸੀ, ਜਦੋਂ ਕਿਸੇ ਗੋਵਿੰਦ ਲੋਕ ਨੇ ਵਾਰਾਂ (ਦਿਨਾਂ) ਦੀ ਉਤਪੱਤੀ ਬਾਰੇ ਪੁੱਛਣ 'ਤੇ ਗੁਰੂ ਅਮਰ ਦਾਸ ਨੇ ਦਸਿਆ ਕਿ "ਤਬ ਗੁਰੂ ਅਮਰ ਦਾਸ ਬਾਨੀ ਬੋਲੀ। ਬਿਲਾਵਲ ਰਾਗ ਮਾਹਿ ਵਾਰ ਪ੍ਰਿਥਮੇ ਆਦਿਤਵਾਰ ਕੀ ਮਹਿਮਾ ਗੁਰੂ ਵਖਾਣੀ ਕਿ ਦੇਖਾ ਆਦਿਤਵਾਰੁ ਕਹਾ ਤੇ ਉਤਪੰਨਿ ਹੋਇਆ ਹੈ...।"

**ਛੰਤ** : ਕੁਲ ਨੌਂ ਛੰਤਾਂ ਵਿਚੋਂ ਦੋ ਗੁਰੂ ਨਾਨਕ ਦੇਵ ਦੇ ਲਿਖੇ ਹਨ। ਚਾਰ-ਚਾਰ ਪਦਿਆਂ ਦੇ ਇਨ੍ਹਾਂ ਦੋ ਸਮੁੱਚਾਂ ਵਿਚ ਪਤਨੀ ਰੂਪੀ ਸਾਧਕ ਵਜੋਂ ਪਤੀ-ਪਰਮਾਤਮਾ ਨੂੰ ਪ੍ਰਾਪਤ ਕਰਨ ਦਾ ਉਪਾ ਦਸਿਆ ਗਿਆ ਹੈ। ਗੁਰੂ ਰਾਮ ਦਾਸ ਨੇ ਚਾਰ-ਚਾਰ ਪਦਿਆਂ ਦੇ ਆਪਣੇ ਦੋ ਛੰਤਾਂ ਵਿਚ ਪਰਮਾਤਮਾ ਨਾਲ ਹੋਏ ਮੇਲ ਦਾ ਮੰਗਲਮਈ ਗਾਨ ਕੀਤਾ ਹੈ।

ਗੁਰੂ ਅਰਜਨ ਦੇਵ ਜੀ ਦੇ ਲਿਖੇ ਪੰਜ ਛੰਤਾਂ ਵਿਚੋਂ ਚਾਰ ਵਿਚ ਚਾਰ-ਚਾਰ ਅਤੇ ਇਕ ਵਿਚ ਪੰਜ ਪਦੇ ਹਨ। ਚੌਥੇ ਛੰਤ ਦੇ ਆਰੰਭ ਵਿਚ ਇਕ ਸ਼ਲੋਕ ਵੀ ਦਰਜ ਹੈ। 'ਛੰਤ' ਦੀ ਪ੍ਰਕ੍ਰਿਤੀ ਅਨੁਸਾਰ ਇਨ੍ਹਾਂ ਸ਼ਬਦਾਂ ਵਿਚ ਵਿਆਹ ਦੇ ਰੂਪਕ ਰਾਹੀਂ ਗੁਰੂ ਜੀ ਨੇ ਵਰ ਲੱਭਣ ਤੋਂ ਲੈ ਕੇ ਮਹਾ-ਮਿਲਨ ਤਕ ਦੀਆਂ ਸਾਰੀਆਂ ਕਾਰਵਾਈਆਂ ਅਤੇ ਅਵਸਥਾਵਾਂ ਦਾ ਬੜਾ ਮਾਰਮਿਕ ਚਿਤ੍ਰਣ ਕੀਤਾ ਹੈ। ਇਨ੍ਹਾਂ ਵਿਚ ਗੁਰੂ ਜੀ ਦੀ ਮਾਨਸਿਕਤਾ ਨੂੰ ਉਘੜਨ ਦਾ ਅਵਸਰ ਮਿਲਿਆ ਹੈ—*ਅੰਮ੍ਰਿਤ ਰਸੁ ਹਰਿ ਪਾਇਆ ਬਿਖਿਆ ਰਸ ਫੀਕੇ ਰਾਮ। ਨਾਨਕ ਜਲੁ ਜਲਹਿ ਸਮਾਇਆ ਜੋਤੀ ਜੋਤਿ ਮੀਕੇ ਰਾਮ।*

**ਬਿਲਾਵਲ ਕੀ ਵਾਰ ਮਹਲਾ ੪** : ਗੁਰੂ ਰਾਮ ਦਾਸ ਦੀ ਲਿਖੀ ਇਸ ਵਾਰ ਵਿਚ ਕੁਲ 13 ਪਉੜੀਆਂ ਹਨ। ਇਨ੍ਹਾਂ ਵਿਚੋਂ 12 ਪੰਜ-ਪੰਜ ਤੁਕਾਂ ਦੀਆਂ ਹਨ ਅਤੇ ਦਸਵੀਂ ਛੇ ਤੁਕਾਂ ਦੀ ਹੈ। ਇਹ ਤੁਕਾਂ ਆਕਾਰ ਵਜੋਂ ਇਕ-ਸਮਾਨ ਨਹੀਂ ਹਨ। ਹਰ ਇਕ ਪਉੜੀ ਨਾਲ ਦੋ-ਦੋ ਸ਼ਲੋਕ ਹਨ, ਸਿਵਾਏ ਸੱਤਵੀਂ ਦੇ ਜਿਸ ਨਾਲ ਤਿੰਨ

ਸ਼ਲੋਕ ਦਰਜ ਹਨ। ਇਨ੍ਹਾਂ 27 ਸ਼ਲੋਕਾਂ ਵਿਚੋਂ ਇਕ ਗੁਰੂ ਰਾਮ ਦਾਸ ਦਾ ਹੈ। ਬਾਕੀਆਂ ਵਿਚੋਂ ਦੋ ਗੁਰੂ ਨਾਨਕ ਦੇਵ ਦੇ ਅਤੇ 24 ਗੁਰੂ ਅਮਰ ਦਾਸ ਦੇ ਲਿਖੇ ਹਨ। ਇਨ੍ਹਾਂ ਵਿਚ ਦੋ ਤੋਂ ਲੈ ਕੇ ਦਸ ਤੁਕਾਂ ਸ਼ਾਮਲ ਹਨ।

ਇਸ ਵਾਰ ਵਿਚ ਦਸਿਆ ਗਿਆ ਹੈ ਕਿ ਇਹ ਸੰਸਾਰ ਪਰਮਾਤਮਾ ਨੇ ਸਿਰਜਿਆ ਹੈ, ਉਹ ਹਰ ਥਾਂ ਵਿਆਪਤ ਹੈ, ਭਗਤਾਂ ਨੂੰ ਪਿਆਰ ਕਰਦਾ ਹੈ, ਗੁਰੂ ਦੇ ਪਥ-ਪ੍ਰਦਰਸ਼ਨ ਰਾਹੀਂ ਜਿਗਿਆਸੂ ਦੇ ਮਨ ਵਿਚ ਰਾਮ-ਸਿਮਰਨ ਦੀ ਚਿਣਗ ਮਚਾਉਂਦਾ ਹੈ, ਹਰਿ-ਭਗਤੀ ਕਰਨ ਨਾਲ ਮਨੁੱਖ ਦੀਆਂ ਵਾਸਨਾਵਾਂ ਖ਼ਤਮ ਹੁੰਦੀਆਂ ਹਨ, ਹਿਰਦਾ ਸਵੱਛ ਹੁੰਦਾ ਹੈ, ਉਸ ਨੂੰ ਸੱਚੀ ਦਰਗਾਹ ਵਿਚ ਮਾਣ ਮਿਲਦਾ ਹੈ। ਸਾਧ-ਸੰਗਤ ਵਿਚ ਜਾਣ ਨਾਲ ਨਾਮ-ਰੂਪੀ ਧਨ ਨੂੰ ਸੰਜਿਆ ਜਾ ਸਕਦਾ ਹੈ। ਮੁੱਖ ਤੌਰ 'ਤੇ ਨਾਮ-ਸਿਮਰਨ ਹੀ ਮਨੁੱਖ ਦੀ ਸੱਚੀ ਕਮਾਈ ਹੈ।

**ਭਗਤ-ਬਾਣੀ** : ਇਸ ਪ੍ਰਕਰਣ ਦੇ 16 ਸ਼ਬਦਾਂ ਵਿਚੋਂ 12 ਸੰਤ ਕਬੀਰ ਜੀ ਦੇ ਹਨ। ਕਬੀਰ ਜੀ ਨੇ ਦਸਿਆ ਹੈ ਕਿ ਸੰਸਾਰ ਮੌਤ ਦਾ ਘਰ ਹੈ, ਇਸ ਤੋਂ ਕੇਵਲ ਹਰਿ ਦਾ ਸੇਵਕ ਹੀ ਬਚ ਸਕਦਾ ਹੈ। ਹਰਿ ਦਾ ਸੇਵਕ ਬਣਨ ਲਈ ਪ੍ਰੇਮ ਦੀ ਬਿਰਤੀ ਅਪਣਾਉਣੀ ਚਾਹੀਦੀ ਹੈ। ਪਾਪਾਂ ਤੋਂ ਮੁਕਤ ਹੋਣ ਦਾ ਸਾਧਨ ਪਰਮਾਤਮਾ ਦੀ ਸ਼ਰਣ ਵਿਚ ਜਾਣਾ ਹੈ। ਇਸ ਗੱਲ ਦੀ ਪੁਸ਼ਟੀ ਲਈ ਅਨੇਕ ਪੌਰਾਣਿਕ ਸੰਕੇਤ ਵਰਤੇ ਗਏ ਹਨ। ਭਗਤ ਨਾਮਦੇਵ ਨੇ ਆਪਣੇ ਇਕ ਸ਼ਬਦ ਵਿਚ ਦਸਿਆ ਹੈ ਕਿ ਪਰਮਾਤਮਾ ਨੇ ਨਾਮ ਦੀ ਦਾਤ ਨਾਲ ਮਨੁੱਖ ਨੂੰ ਮਾਇਕ ਪ੍ਰਪੰਚ ਤੋਂ ਬਾਹਰ ਕਢਿਆ ਹੈ। ਭਗਤ ਰਵਿਦਾਸ ਨੇ ਆਪਣੇ ਦੋ ਸ਼ਬਦਾਂ ਵਿਚ ਭਗਤੀ ਦੇ ਖੇਤਰ ਵਿਚ ਜਾਤਿ-ਪਾਤਿ ਦੇ ਮਹੱਤਵ ਦਾ ਖੰਡਨ ਕੀਤਾ ਹੈ। ਭਗਤ ਸਧਨਾ ਨੇ ਆਪਣੇ ਇਕ ਸ਼ਬਦ ਵਿਚ ਇਕ ਲੋਕ-ਕਥਾ ਰਾਹੀਂ ਪਰਮਾਤਮਾ ਅਗੇ ਲਾਜ ਰਖਣ ਲਈ ਬੇਨਤੀ ਕੀਤੀ ਹੈ—*ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ।*

## 17. ਗੌਂਡ ਰਾਗ

ਇਹ ਬਹੁਤ ਪ੍ਰਾਚੀਨ ਅਤੇ ਅਪ੍ਰਚਲਿਤ ਰਾਗ ਹੈ। ਗਾਉਣ ਵਿਚ ਇਹ ਔਖਾ ਵੀ ਹੈ, ਪਰ ਪ੍ਰਬੀਨ ਸੰਗੀਤਕਾਰ ਇਸ ਨੂੰ ਬੜੇ ਸ਼ੌਕ ਨਾਲ ਗਾਉਂਦੇ ਹਨ। ਇਸ ਨੂੰ ਸੰਪੂਰਣ ਜਾਤਿ ਦਾ ਰਾਗ ਮੰਨਿਆ ਜਾਂਦਾ ਹੈ। ਇਸ ਦੇ ਗਾਉਣ ਦਾ ਸਮਾਂ ਦੋਪਹਿਰ ਹੈ। ਇਸ ਦੇ ਮੇਲ ਨਾਲ ਗੋਂਡ ਮਲਾਰ, ਗੋਂਡ ਸਾਰੰਗ ਦੀ ਰਚਨਾ ਹੁੰਦੀ ਹੈ, ਪਰ ਗੁਰੂ ਗ੍ਰੰਥ ਸਾਹਿਬ ਵਿਚ ਇਸ ਤੋਂ ਬਿਲਾਵਲ ਗੋਂਡ ਦੀ ਰਚਨਾ ਹੁੰਦੀ ਦਸੀ ਗਈ ਹੈ।

ਇਸ ਰਾਗ ਵਿਚ ਕੁਲ 28 ਚਉਪਦੇ ਅਤੇ ਇਕ ਅਸ਼ਟਪਦੀ ਹੈ। ਭਗਤ-ਬਾਣੀ ਪ੍ਰਕਰਣ ਵਿਚਲੇ 20 ਸ਼ਬਦਾਂ ਵਿਚੋਂ 11 ਭਗਤ ਕਬੀਰ ਦੇ, 7 ਨਾਮਦੇਵ ਜੀ ਦੇ ਅਤੇ ਦੋ ਰਵਿਦਾਸ ਜੀ ਦੇ ਹਨ।

**ਚਉਪਦੇ** : ਕੁਲ 28 ਚਉਪਦਿਆਂ ਵਿਚੋਂ ਛੇ ਗੁਰੂ ਰਾਮ ਦਾਸ ਦੇ ਹਨ ਜਿਨ੍ਹਾਂ ਦੇ ਅੰਤ ਉਤੇ 'ਛਕਾ ੧' ਲਿਖਿਆ ਹੈ। ਗੁਰੂ ਜੀ ਨੇ ਦਸਿਆ ਹੈ ਕਿ ਸੰਸਾਰ ਦੇ ਲੋਕਾਂ ਤੋਂ ਕੋਈ ਆਸ ਰਖਣੀ ਵਿਅਰਥ ਹੈ ਕਿਉਂਕਿ ਉਨ੍ਹਾਂ ਵਲੋਂ ਕੀਤੀ ਸਹਾਇਤਾ ਕਿਸੇ ਗਰਜ਼ ਉਤੇ ਟਿਕੀ ਹੈ। ਪਰਮਾਤਮਾ ਸਰਵ-ਸਮਰਥ ਅਤੇ ਸਭ ਥਾਂ ਹਾਜ਼ਰ-ਨਾਜ਼ਰ ਹੈ। ਉਸ ਦੀ ਸਹਾਇਤਾ ਨਾਲ ਮਨੁੱਖ ਨੂੰ ਸ਼ਾਂਤੀ ਮਿਲਦੀ ਹੈ—*ਜਨ ਨਾਨਕ ਕੀ ਹਰਿ ਆਸ ਪੁਜਾਵਹੁ ਹਰਿ ਦਰਸਨਿ ਸਾਂਤਿ ਸਰੀਰ।*

ਗੁਰੂ ਅਰਜਨ ਦੇਵ ਦੇ 22 ਚਉਪਦਿਆਂ ਵਿਚੋਂ 21 ਵਿਚ ਚਾਰ-ਚਾਰ ਪਦੇ ਅਤੇ ਇਕ ਵਿਚ ਦੋ ਪਦੇ ਹਨ। ਇਨ੍ਹਾਂ ਵਿਚ ਕਈ ਗੁਰਮਤਿ ਸਿੱਧਾਂਤਾਂ ਅਤੇ ਨੈਤਿਕ ਆਚਾਰਾਂ ਉਤੇ ਪ੍ਰਕਾਸ਼ ਪਾਇਆ ਗਿਆ ਹੈ। ਗੁਰੂ ਜੀ ਅਨੁਸਾਰ ਪਰਮਾਤਮਾ ਗੁਣਾਂ ਦਾ ਖ਼ਜ਼ਾਨਾ ਹੈ। ਉਸ ਦਾ ਨਾਮ ਗੁਰੂ ਦੁਆਰਾ ਪ੍ਰਾਪਤ ਹੁੰਦਾ ਹੈ ਅਤੇ ਸਾਧ-ਸੰਗਤ ਵਿਚ ਉਸ ਦਾ ਅਭਿਆਸ ਹੁੰਦਾ ਹੈ। ਇਸ ਲਈ ਨਾਮ-ਸਿਮਰਨ ਵਿਚ ਪ੍ਰਾਣੀ ਨੂੰ ਸਦਾ ਲੀਨ ਰਹਿਣਾ ਚਾਹੀਦਾ ਹੈ, ਕਿਉਂਕਿ ਅਜਿਹਾ ਕਰਨ ਨਾਲ ਉਸ ਦੇ ਵਿਅਕਤਿਤਵ ਵਿਚ ਨਿਖਾਰ ਆ ਜਾਂਦਾ ਹੈ। ਉਹ ਸੰਸਾਰਿਕ ਵਿਘਨਾਂ ਤੋਂ ਮੁਕਤ ਹੋ ਜਾਂਦਾ ਹੈ—*ਰਾਮੁ ਜਪਤ ਕਛੁ ਬਿਘਨੁ ਨ ਵਿਆਪੈ। ਗੁਰਪ੍ਰਸਾਦਿ ਅਪੁਨਾ ਪ੍ਰਭੁ ਜਾਪੈ।*

**ਅਸ਼ਟਪਦੀ** : ਇਸ ਰਾਗ ਵਿਚ ਕੇਵਲ ਇਕ ਅਸ਼ਟਪਦੀ ਪੰਜਵੇਂ ਗੁਰੂ ਦੀ ਹੈ ਜਿਸ ਵਿਚ ਗੁਰੂ ਜੀ ਨੇ ਮਨੁੱਖ ਨੂੰ ਗੁਰਮੁਖ ਬਣਨ ਦੀ ਪ੍ਰੇਰਣਾ ਦਿੱਤੀ ਹੈ, ਗੁਰੂ-ਨਿੰਦਾ ਕਰਨਾ ਪਾਪ ਹੈ। ਅਜਿਹਾ ਵਿਅਕਤੀ ਸਦਾ ਅਸ਼ਾਂਤ ਰਹਿੰਦਾ ਹੈ।

**ਭਗਤ-ਬਾਣੀ** : ਇਸ ਪ੍ਰਕਰਣ ਦੇ 20 ਸ਼ਬਦਾਂ ਵਿਚੋਂ ਸੰਤ ਕਬੀਰ ਨੇ ਆਪਣੇ 11 ਸ਼ਬਦਾਂ ਵਿਚ ਦਸਿਆ ਹੈ ਕਿ ਚੰਗੇ ਪੁਰਸ਼ਾਂ, ਸੱਚੇ ਸਾਧਕਾਂ ਦੀ ਸੰਗਤ ਤੋਂ ਮਨ ਵਿਚ ਚੰਗੇ ਵਿਚਾਰ ਪੈਦਾ ਹੁੰਦੇ ਹਨ ਅਤੇ ਮਾੜੇ ਪੁਰਸ਼ਾਂ ਦੀ ਸੰਗਤ ਨਾਲ ਬੁਰਿਆਈਆਂ ਵਿਚ ਵਾਧਾ ਹੁੰਦਾ ਹੈ। ਭਗਤੀ-ਵਿਹੂਣਾ ਜੀਵਨ ਵਿਅਰਥ ਹੈ। ਪਰਮਾਤਮਾ ਦੀ ਸ਼ਰਣ ਵਿਚ ਜਾਣ ਨਾਲ ਮਾਨਸਿਕ ਦ੍ਰਿੜ੍ਹਤਾ ਪ੍ਰਾਪਤ ਹੁੰਦੀ ਹੈ। ਪ੍ਰਾਖੰਡ ਪੂਰਣ ਕਰਮ ਕਰਨ ਨਾਲ ਮਨੁੱਖ ਹਰਿ ਤੋਂ ਦੂਰ ਹੋ ਜਾਂਦਾ ਹੈ—*ਛੋਡਹਿ ਅੰਨੁ ਕਰਹਿ ਪਾਖੰਡ। ਨਾ ਸੋਹਾਗਨਿ ਨਾ ਓਹਿ ਰੰਡ।*

ਨਾਮਦੇਵ ਜੀ ਨੇ ਆਪਣੇ ਸੱਤ ਸ਼ਬਦਾਂ ਵਿਚ ਪਰਮਾਤਮਾ ਲਈ ਆਪਣੀ ਖਿਚ ਨੂੰ ਦਰਸਾਇਆ ਹੈ ਅਤੇ ਉਸ ਦਾ ਸਰੂਪ ਨਿਸਚਿਤ ਕਰਨ ਲਈ ਕਈ ਨਮੂਨੇ ਪੇਸ਼ ਕੀਤੇ ਹਨ ਅਤੇ ਕੁਝ ਪੌਰਾਣਿਕ ਕਥਾ-ਪ੍ਰਸੰਗਾਂ ਵਲ ਸੰਕੇਤ ਵੀ ਕੀਤਾ ਹੈ। ਸਭ ਤੋਂ ਵੱਡੀ ਅਤੇ ਸ੍ਰੇਸ਼ਠ ਪੂਜਾ ਪਰਮਾਤਮਾ ਦੀ ਹੈ। ਸੱਚਾ ਧਰਮ ਹਿੰਦੂ-ਮੁਸਲਮਾਨ ਧਰਮਾਂ ਦੀ ਸੀਮਾ ਤੋਂ ਉੱਚਾ ਹੈ ਕਿਉਂਕਿ —*ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤ। ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤ।* ਰਵਿਦਾਸ ਜੀ ਨੇ ਆਪਣੇ ਦੋ ਸ਼ਬਦਾਂ

ਵਿਚ ਸਪੱਸ਼ਟ ਕੀਤਾ ਹੈ ਕਿ ਪ੍ਰਭੂ ਆਪਣੀ ਮਿਹਰ ਨਾਲ ਨੀਵਿਆਂ ਨੂੰ ਵੀ ਸ੍ਰੇਸ਼ਠ ਬਣਾ ਦਿੰਦਾ ਹੈ। ਇਸ ਲਈ ਭਗਤਾਂ ਦੀ ਨਿੰਦਿਆ ਨਹੀਂ ਕਰਨੀ ਚਾਹੀਦੀ। ਅਜਿਹਾ ਕਰਨ ਨਾਲ ਮਨੁੱਖ ਦਾ ਸਾਰਾ ਪੁਰਸ਼ਾਰਥ ਨਸ਼ਟ ਹੋ ਜਾਂਦਾ ਹੈ।

**18. ਰਾਮਕਲੀ ਰਾਗ**

ਇਸ ਰਾਗ ਨੂੰ ਨਾਥ-ਯੋਗੀਆਂ ਨੇ ਵਿਸ਼ੇਸ਼ ਰੂਪ ਵਿਚ ਅਪਣਾਇਆ ਹੈ। ਗੁਰੂ ਨਾਨਕ ਦੇਵ ਨੇ ਨਾਥ-ਯੋਗੀਆਂ ਜਾਂ ਸਿੱਧਾਂ ਨਾਲ ਜਿਥੇ ਵੀ ਵਿਚਾਰ-ਵਟਾਂਦਰਾ ਕੀਤਾ ਹੈ ਜਾਂ ਉਨ੍ਹਾਂ ਪ੍ਰਤਿ ਆਪਣਾ ਮਤ ਦਰਸਾਇਆ ਹੈ, ਉਥੇ ਆਪਣੀ ਬਾਣੀ ਇਸੇ ਰਾਗ ਵਿਚ ਉਚਾਰੀ ਹੈ। ਇਸ ਨੂੰ ਭੈਰਵ ਠਾਟ ਦੀ ਔੜਵ ਸੰਪੂਰਣ ਰਾਗਨੀ ਮੰਨਿਆ ਗਿਆ ਹੈ। ਸੰਗੀਤ ਜਗਤ ਵਿਚ ਇਹ ਰਾਗ ਬਹੁਤ ਪ੍ਰਸਿੱਧ ਹੈ। ਪਰ 'ਰਾਗਮਾਲਾ' ਵਿਚ ਇਸ ਦਾ ਉਲੇਖ ਤਕ ਨਹੀਂ ਹੈ। ਇਸ ਦੇ ਗਾਉਣ ਦਾ ਸਮਾਂ ਸੂਰਜ ਨਿਕਲਣ ਤੋਂ ਲੈ ਕੇ ਪਹਿਰ ਦਿਨ ਚੜ੍ਹੇ ਤਕ ਹੈ। ਇਸ ਦਾ ਰਾਮਕਲੀ ਦੱਖਣੀ ਨਾਂ ਦਾ ਇਕ ਭੇਦ ਵੀ ਹੈ ਜਿਸ ਵਿਚ ਗੁਰੂ ਨਾਨਕ ਦੇਵ ਨੇ ਬਾਣੀ ਉਚਾਰੀ ਹੈ।

ਇਸ ਰਾਗ ਵਿਚ ਕੁਲ 81 ਚਉਪਦੇ, 22 ਅਸ਼ਟਪਦੀਆਂ, ਇਕ ਅਨੰਦੁ ਮ.੩, ਇਕ ਸਦ, ਛੇ ਛੰਤ (ਰੁਤੀ ਸਮੇਤ), ਇਕ ਓਅੰਕਾਰ ਮ.੧, ਇਕ ਸਿਧ-ਗੋਸਟਿ ਮ.੧, ਦੋ ਵਾਰਾਂ (ਇਕ ਮਹਲੇ ਤੀਜੇ ਅਤੇ ਇਕ ਮਹਲੇ ਪੰਜਵੇਂ ਦੀ) ਅਤੇ ਇਕ ਸਤੈ ਬਲਵੰਡ ਕੀ ਵਾਰ ਹੈ। ਭਗਤ-ਬਾਣੀ ਵਿਚ 18 ਸ਼ਬਦ ਹਨ ਜਿਨ੍ਹਾਂ ਵਿਚ 12 ਕਬੀਰ ਜੀ ਦੇ, ਚਾਰ ਨਾਮਦੇਵ ਜੀ ਦੇ, ਇਕ ਰਵਿਦਾਸ ਜੀ ਦਾ ਅਤੇ ਇਕ ਬੇਣੀ ਜੀ ਦਾ ਹੈ।

**ਚਉਪਦੇ** : ਕੁਲ 81 ਚਉਪਦਿਆਂ ਵਿਚੋਂ 11 ਗੁਰੂ ਨਾਨਕ ਦੇਵ ਦੇ ਹਨ ਜਿਨ੍ਹਾਂ ਵਿਚੋਂ ਦਸ ਵਿਚ ਚਾਰ-ਚਾਰ ਪਦੇ ਅਤੇ ਇਕ ਵਿਚ ਤਿੰਨ ਪਦੇ ਹਨ। ਗੁਰੂ ਜੀ ਨੇ ਦਸਿਆ ਹੈ ਕਿ ਸੰਸਾਰ ਦੀਆਂ ਸੁੰਦਰ ਵਸਤੂਆਂ ਵਿਚ ਮਨ ਲਗਾਉਣ ਦੀ ਥਾਂ ਉਨ੍ਹਾਂ ਦੇ ਸਿਰਜਕ ਪਰਮਾਤਮਾ ਵਲ ਧਿਆਨ ਦੇਣਾ ਚਾਹੀਦਾ ਹੈ। ਯੋਗ ਦੀ ਜੁਗਤ ਦੇ ਮੁਕਾਬਲੇ ਪ੍ਰੇਮ-ਭਗਤੀ ਜ਼ਿਆਦਾ ਸ੍ਰੇਸ਼ਠ ਅਤੇ ਮਨੁੱਖ ਦਾ ਅਧਿਆਤਮਿਕ ਭਵਿਖ ਸੁਧਾਰਨ ਵਾਲੀ ਹੈ। ਇਸ ਨਾਲ ਸਾਧਕ ਸਮਦਰਸੀ ਬਣਦਾ ਹੈ। ਗੁਰੂ ਅਮਰ ਦਾਸ ਨੇ ਆਪਣੇ ਇਕ ਛਿਪਦੇ ਵਿਚ ਹਰ ਯੁਗ ਵਿਚ ਕਾਇਮ ਰਹਿਣ ਵਾਲੇ ਹਰਿ-ਨਾਮ ਦੇ ਜਾਪ ਉਤੇ ਬਲ ਦਿੱਤਾ ਹੈ।

ਗੁਰੂ ਰਾਮ ਦਾਸ ਦੇ ਛੇ ਚਉਪਦਿਆਂ ਵਿਚੋਂ ਪੰਜਾਂ ਵਿਚ ਚਾਰ-ਚਾਰ ਅਤੇ ਇਕ ਵਿਚ ਪੰਜ ਪਦੇ ਸ਼ਾਮਲ ਹਨ। ਇਨ੍ਹਾਂ ਵਿਚ ਦਸਿਆ ਗਿਆ ਹੈ ਕਿ ਸਭ ਦੇ ਅੰਦਰ ਵਸਦਾ ਪਰਮਾਤਮਾ ਗੁਰੂ ਵਲੋਂ ਦਿੱਤੀ ਸੇਧ ਨਾਲ ਹੀ ਲਭਿਆ ਜਾ ਸਕਦਾ ਹੈ। ਸਾਧਾਂ ਦੀ ਸੰਗਤ ਵਿਚ ਜਾਣ ਨਾਲ ਚੰਗੇ ਵਿਚਾਰ ਪ੍ਰਾਪਤ ਹੁੰਦੇ ਹਨ। ਮਾੜੇ ਵਿਅਕਤੀਆਂ ਦੀ

ਸੰਗਤ ਦਾ ਮਾੜਾ ਪ੍ਰਭਾਵ ਪੈਂਦਾ ਹੈ।

ਗੁਰੂ ਅਰਜਨ ਦੇਵ ਦੇ 60 ਚਉਪਦਿਆਂ ਵਿਚੋਂ 54 ਚਾਰ-ਚਾਰ ਪਦਿਆਂ ਦੇ ਸਮੁੱਚ ਹਨ, ਚਾਰ ਵਿਚ ਦੋ-ਦੋ, ਇਕ ਵਿਚ ਤਿੰਨ ਅਤੇ ਇਕ ਵਿਚ ਪੰਜ ਪਦੇ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਗੁਰਮਤਿ ਦੇ ਕਈ ਅਹਿਮ ਨੁਕਤਿਆਂ ਉੱਤੇ ਝਾਤ ਪਾਈ ਹੈ। ਕੁਝ ਕੁ ਵਿਸ਼ੇ ਇਸ ਪ੍ਰਕਾਰ ਹਨ—ਮਨੁੱਖ ਸ਼ਰੀਰ ਨਾਸ਼ਮਾਨ ਹੈ, ਇਸ ਨੂੰ ਪਰਮਾਤਮਾ ਦੀ ਸੇਵਾ ਵਿਚ ਲਗਾਉਣਾ ਉੱਤਮ ਕਰਮ ਹੈ। ਰਾਮ-ਨਾਮ ਦਾ ਸਿਮਰਨ ਸਭ ਕਸ਼ਟਾਂ ਦਾ ਨਾਸ਼ਕ ਹੈ। ਸਾਰੀ ਸ੍ਰਿਸ਼ਟੀ ਪਰਮਾਤਮਾ ਦਾ ਖੇਲ-ਪਸਾਰਾ ਹੈ। ਧਾਰਮਿਕ ਵਖਰਤਾ ਦਾ ਕੋਈ ਅਰਥ ਨਹੀਂ ਹੈ, ਮਨੁੱਖ ਦਾ ਵਾਸਤਵਿਕ ਧਰਮ ਹੈ ਹੁਕਮ ਨੂੰ ਮੰਨਣਾ। ਰਾਮ-ਨਾਮ ਦੀ ਪ੍ਰਾਪਤੀ ਗੁਰੂ ਰਾਹੀਂ ਸੰਭਵ ਹੈ। ਸਾਧ-ਸੰਗਤ ਆਨੰਦ ਪ੍ਰਾਪਤੀ ਦਾ ਸਰੋਤ ਹੈ, ਇਸ ਵਿਚ ਜਾਣ ਨਾਲ ਸਹਿਜ ਅਵਸਥਾ ਪ੍ਰਾਪਤ ਹੁੰਦੀ ਹੈ। ਮਾਇਆ ਦਾ ਤਿਆਗ ਬਹੁਤ ਜ਼ਰੂਰੀ ਹੈ। ਪਰਮਾਤਮਾ ਸਰਵ-ਸਮਰਥ ਹੈ, ਇਸ ਭੇਦ ਨੂੰ ਜਾਣਨਾ ਸਰਲ ਨਹੀਂ ਹੈ:

*ਮਹਿਮਾ ਨ ਜਾਨਹਿ ਬੇਦ। ਬ੍ਰਹਮੇ ਨਹੀ ਜਾਨਹਿ ਭੇਦ।*
*ਅਵਤਾਰ ਨ ਜਾਨਹਿ ਅੰਤੁ। ਪਰਮੇਸਰੁ ਪਾਰਬ੍ਰਹਮ ਬੇਅੰਤੁ।*

ਗੁਰੂ ਤੇਗ ਬਹਾਦਰ ਨੇ ਆਪਣੇ ਤਿੰਨ ਤ੍ਰਿਪਦਿਆਂ ਵਿਚ ਉਸ ਜੁਗਤ ਨੂੰ ਹਾਸਲ ਕਰਨ ਦੀ ਇੱਛਾ ਪ੍ਰਗਟਾਈ ਹੈ ਜਿਸ ਨਾਲ ਪਰਮਾਤਮਾ ਦੀ ਸ਼ਰਣ ਵਿਚ ਪਹੁੰਚਿਆ ਜਾ ਸਕਦਾ ਹੈ।

**ਅਸ਼ਟਪਦੀਆਂ** : ਇਸ ਪ੍ਰਕਰਣ ਦੀਆਂ 22 ਅਸ਼ਟਪਦੀਆਂ ਵਿਚੋਂ ਨੌਂ ਗੁਰੂ ਨਾਨਕ ਦੇਵ ਦੀਆਂ ਹਨ ਜਿਨ੍ਹਾਂ ਵਿਚੋਂ ਪੰਜ ਵਿਚ ਅੱਠ-ਅੱਠ ਪਦੀਆਂ ਹਨ ਅਤੇ ਬਾਕੀਆਂ ਵਿਚੋਂ ਇਕ ਵਿਚ ਨੌਂ, ਇਕ ਵਿਚ ਦਸ, ਇਕ ਵਿਚ 12 ਅਤੇ ਇਕ ਵਿਚ 25 ਪਦੀਆਂ ਹਨ। ਇਨ੍ਹਾਂ ਵਿਚ ਚਾਰ ਯੁਗਾਂ ਬਾਰੇ ਭਰਮ ਨੂੰ ਖ਼ਤਮ ਕਰਦਿਆਂ ਗੁਰੂ ਜੀ ਨੇ ਦਸਿਆ ਹੈ ਕਿ ਕਲਿਯੁਗ ਕਿਤੇ ਆਇਆ ਸੁਣਿਆ ਨਹੀਂ ਹੈ। ਇਹ ਤਾਂ ਲੋਕਾਂ ਦੀਆਂ ਕੁਰੁਚੀਆਂ ਦਾ ਪ੍ਰਤੀਕ ਹੈ ਜੋ ਸਭ ਯੁਗਾਂ ਵਿਚ ਮੌਜੂਦ ਰਹਿੰਦੀਆਂ ਹਨ। ਯੋਗ-ਸਾਧਨਾ ਨੂੰ ਛਡ ਕੇ ਹਰਿ-ਨਾਮ ਵਿਚ ਲੀਨ ਰਹਿਣਾ ਅਤੇ ਮਾਇਆ ਨੂੰ ਤਿਆਗਣਾ ਸ੍ਰੇਸ਼ਠ ਸਾਧਨਾ ਹੈ। ਸੱਚੀ ਭਗਤੀ ਬਾਹਰਲੇ ਦਿਖਾਵੇ ਅਤੇ ਕਰਮ- ਕਾਂਡਾਂ ਤੋਂ ਉੱਚੀ ਹੈ। ਨਾਮ ਤੋਂ ਵਾਂਝੀ ਜ਼ਿੰਦਗੀ ਵਿਅਰਥ ਹੈ।

ਗੁਰੂ ਅਮਰ ਦਾਸ ਦੀਆਂ ਪੰਜ ਅਸ਼ਟਪਦੀਆਂ ਵਿਚੋਂ ਇਕ ਵਿਚ 12, ਦੋ ਵਿਚ ਇੱਕੀ-ਇੱਕੀ, ਇਕ ਵਿਚ 27 ਅਤੇ ਇਕ ਵਿਚ 30 ਪਦੀਆਂ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਯੋਗੀਆਂ ਦੇ ਚਿੰਨ੍ਹਾਂ ਦਾ ਭਾਵੀਕਰਣ ਕਰਕੇ ਗੁਰਮਤਿ ਦੀ ਰਹਿਣੀ ਨੂੰ ਸਪੱਸ਼ਟ ਕੀਤਾ ਹੈ। ਪਾਖੰਡ-ਕਰਮਾਂ ਨਾਲ ਸੱਚਾ ਯੋਗ ਪ੍ਰਾਪਤ ਨਹੀਂ ਹੁੰਦਾ। ਪ੍ਰਭੂ

ਦਾ ਨਾਮ-ਜਾਪ ਹੀ ਸੱਚੀ ਕਮਾਈ ਜਾਂ ਸਾਧਨਾ ਹੈ।

ਗੁਰੂ ਅਰਜਨ ਦੇਵ ਦੀਆਂ ਲਿਖੀਆਂ ਅੱਠ ਅਸ਼ਟਪਦੀਆਂ ਵਿਚੋਂ ਸੱਤ ਵਿਚ ਅੱਠ-ਅੱਠ ਅਤੇ ਇਕ ਵਿਚ 21 ਪਦੀਆਂ ਹਨ। ਇਨ੍ਹਾਂ ਵਿਚ ਦਸਿਆ ਗਿਆ ਹੈ ਕਿ ਗੁਰੂ ਦੀ ਕ੍ਰਿਪਾ ਨਾਲ ਹਰਿ-ਨਾਮ ਦੀ ਪ੍ਰਾਪਤੀ ਹੁੰਦੀ ਹੈ ਜੋ ਅਸਲ ਵਿਚ ਨਿਰਮੋਲਕ ਹੀਰਾ ਹੈ। ਹੋਰਨਾਂ ਪੂਜਾ-ਸਾਧਨਾ ਰਾਹੀਂ ਤਸੱਲੀ ਨਹੀਂ ਹੁੰਦੀ ਕਿਉਂਕਿ ਨਾਮ ਦੇ ਤੁੱਲ ਹੋਰ ਕੋਈ ਵਸਤੂ ਨਹੀਂ ਹੈ।

**ਅਨੰਦੁ ਮਹਲਾ ੩** : ਪਰੰਪਰਾ ਅਨੁਸਾਰ ਗੁਰੂ ਅਮਰ ਦਾਸ ਨੇ ਆਪਣੇ ਪੁੱਤਰ ਮੋਹਰੀ ਦੇ ਘਰ (ਸੰਨ 1554 ਈ. ਵਿਚ) ਪੈਦਾ ਹੋਏ ਬਾਲਕ ਦੇ ਜਨਮ ਦੀ ਖ਼ੁਸ਼ੀ ਵਿਚ ਇਸ ਬਾਣੀ ਦੀ ਰਚਨਾ ਕੀਤੀ ਅਤੇ ਬਾਲਕ ਦਾ ਨਾਂ ਵੀ 'ਅਨੰਦ' ਰਖਿਆ। ਹਰਿਜੀ ਰਚਿਤ 'ਗੋਸਟਿ ਗੁਰੂ ਅਮਰ ਦਾਸ' ਅਨੁਸਾਰ ਇਕ ਦਿਨ ਗੁਰੂ ਜੀ ਗੋਇੰਦਵਾਲ ਬੈਠੇ ਸਨ ਤਾਂ ਉਨ੍ਹਾਂ ਨੂੰ ਇਸਤਰੀਆਂ ਦੇ ਗਾਉਣ ਦੀ ਆਵਾਜ਼ ਆਈ। ਪੁੱਛਣ 'ਤੇ ਪਤਾ ਲਗਾ ਕਿ ਮੋਹਰੀ ਦੇ ਘਰ ਪੁੱਤਰ ਪੈਦਾ ਹੋਣ ਕਾਰਣ ਇਸਤਰੀਆਂ 'ਰਣ ਝੁਝਟੜਾ ਮੇਰੀ ਮਾਏ' ਗਾ ਰਹੀਆਂ ਹਨ :

> *ਤਬ ਗੁਰੂ ਅਮਰ ਦਾਸਿ ਕਹਿਆ ਜਿ ਬਚਾ ਰਣ ਝੁਝਟੜਾ*
> *ਕਵਣੁ ਹੈ। ਕਹੈ ਜਿ ਇਵ ਵੀ ਜਾਣਦੇ ਪਰੁ ਜਿਥੈ ਸਾਦੀ*
> *ਆਨੰਦ ਹੋਦਾ ਤਿਥੈ ਏਹੋ ਰਣ ਝੁਝਟੜਾ ਹੀ ਗਾਵਦੀਆ*
> *ਹੈਨਿ ਬਾਲਕਿ ਜਮਿਐ ਹੋਇਐ। ਤਬ ਗੁਰੂ ਕਹਿਆ*
> *ਜਿ ਬਚਾ ਜਿਨਿ ਏਹੁ ਭੇਜਿਆ ਹੈ ਉਸ ਦਾ ਆਨੰਦੁ*
> *ਗਾਵੀਐ ਜਿਸ ਦਾ ਆਨੰਦੋ ਹੀ ਆਨੰਦੁ ਹੋਇ ਰਹੈ।* (ਗੋਸਟਿ 24)

ਇਸ ਉਥਾਨਿਕਾ ਤੋਂ ਸਪੱਸ਼ਟ ਹੈ ਕਿ ਗੁਰੂ ਜੀ ਨੇ ਪੋਤਰੇ ਦੇ ਜਨਮ ਦੀ ਖ਼ੁਸ਼ੀ ਨੂੰ ਕਿਸੇ ਅਪਾਰ ਅਤੇ ਅਥਾਹ ਖ਼ੁਸ਼ੀ ਦਾ ਆਧਾਰ ਮੰਨਿਆ ਹੈ। ਇਹ ਖ਼ੁਸ਼ੀ ਆਤਮਾ-ਪਰਮਾਤਮਾ ਦੇ ਆਪਸੀ ਰਿਸ਼ਤੇ ਉਤੇ ਟਿਕੀ ਹੈ ਅਤੇ ਇਸ ਨਾਲ *ਜਗਤ ਜਲੰਦਾ* ਆਤਮਿਕ ਸ਼ਾਂਤੀ ਪ੍ਰਾਪਤ ਕਰ ਸਕਦਾ ਹੈ।

ਇਸ ਬਾਣੀ ਦਾ ਗੁਰੂ ਅਮਰ ਦਾਸ ਦੀ ਰਚਨਾ ਵਿਚ ਉਸੇ ਤਰ੍ਹਾਂ ਦਾ ਪ੍ਰਮੁਖ ਸਥਾਨ ਹੈ ਜਿਵੇਂ ਗੁਰੂ ਨਾਨਕ ਦੇਵ ਦੀ ਬਾਣੀ ਵਿਚ 'ਜਪੁ ਜੀ' ਦਾ ਅਤੇ ਗੁਰੂ ਅਰਜਨ ਦੇਵ ਦੀ ਬਾਣੀ ਵਿਚ 'ਸੁਖਮਨੀ' ਦਾ। ਇਸ ਦੀਆਂ ਪਹਿਲੀਆਂ ਪੰਜ ਅਤੇ ਆਖੀਰਲੀ ਪਉੜੀਆਂ ਨੂੰ ਸਾਰੇ ਧਾਰਮਿਕ ਕਾਰਜਾਂ ਵੇਲੇ ਪੜ੍ਹਨ ਦੀ ਰੀਤ ਹੈ। ਦਸਮ ਗੁਰੂ ਜੀ ਨੇ ਇਸ ਨੂੰ ਅੰਮ੍ਰਿਤ-ਬਾਣੀਆਂ ਵਿਚ ਵੀ ਸ਼ਾਮਲ ਕੀਤਾ ਹੈ। ਸ਼ਾਮ ਨੂੰ ਪੜ੍ਹੀ ਜਾਣ ਵਾਲੀ 'ਰਹਿਰਾਸ' ਵਿਚ ਵੀ ਇਸ ਨੂੰ ਸੰਖਿਪਤ ਰੂਪ ਵਿਚ ਸ਼ਾਮਲ ਕੀਤਾ ਜਾਂਦਾ ਹੈ।

ਇਸ ਵਿਚ ਕੁਲ 40 ਪਉੜੀਆਂ ਹਨ ਜਿਨ੍ਹਾਂ ਵਿਚੋਂ 39ਵੀਂ ਗੁਰੂ ਰਾਮ ਦਾਸ ਦੀ ਅਤੇ 40ਵੀਂ ਗੁਰੂ ਅਰਜਨ ਦੇਵ ਦੁਆਰਾ ਲਿਖੀ ਦਸੀ ਜਾਂਦੀ ਹੈ। ਪਰ ਇਹ ਗੱਲ ਮੰਨਣਯੋਗ ਨਹੀਂ ਕਿਉਂਕਿ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਕਰਨ ਵੇਲੇ ਗੁਰੂ ਅਰਜਨ ਦੇਵ ਨੇ ਆਪਣੇ ਲਿਖੇ ਪਦੇ ਜਾਂ ਸ਼ਬਦ ਜੇ ਕਿਸੇ ਹੋਰ ਰਚੈਤਾ ਦੀ ਬਾਣੀ ਨਾਲ ਸ਼ਾਮਲ ਕੀਤੇ ਹਨ ਤਾਂ ਉਥੇ ਆਵੱਸ਼ਕ ਸੂਚਨਾ ਦੇ ਦਿੱਤੀ ਹੈ, ਜਿਵੇਂ 'ਮਲਾਰ ਕੀ ਵਾਰ ਮ. ੧' ਵਿਚਲੀ 28ਵੀਂ ਪਉੜੀ ਗੁਰੂ ਅਰਜਨ ਦੇਵ ਨੇ ਲਿਖ ਕੇ ਨਾਲ ਸ਼ਾਮਲ ਕਰਨ ਵੇਲੇ 'ਪਉੜੀ ਨਵੀਂ ਮ. ੫' ਅੰਕਿਤ ਕਰਕੇ ਰਚੈਤਾ ਬਾਰੇ ਸਪੱਸ਼ਟ ਸੰਕੇਤ ਕਰ ਦਿੱਤਾ ਹੈ। ਇਸ ਲਈ 'ਅਨੰਦੁ' ਬਾਣੀ ਸੰਪੂਰਣ ਰੂਪ ਵਿਚ ਗੁਰੂ ਅਮਰ ਦਾਸ ਦੀ ਲਿਖੀ ਹੋਈ ਹੈ।

ਇਸ ਦੀ ਪਹਿਲੀ ਪਉੜੀ ਵਿਚ ਸਤਿਗੁਰੂ ਦੇ ਮੇਲ ਦੀ ਖ਼ੁਸ਼ੀ ਪ੍ਰਗਟ ਕੀਤੀ ਗਈ ਹੈ। ਦੂਜੀ ਵਿਚ ਖ਼ੁਸ਼ੀ ਦੇਣ ਵਾਲੇ ਸਮਰਥ ਹਰਿ ਦੇ ਸਦਾ ਨਾਲ ਰਹਿਣ ਲਈ ਮਨ ਨੂੰ ਸਾਵਧਾਨ ਕੀਤਾ ਗਿਆ ਹੈ। ਤੀਜੀ ਵਿਚ ਪਰਮਾਤਮਾ ਨਾਲ ਮੇਲ ਕਰਾਉਣ ਵਾਲੇ ਗੁਣਾਂ ਦੀ ਬਖ਼ਸ਼ਿਸ਼ ਲਈ ਅਰਜ਼ੋਈ ਕੀਤੀ ਗਈ ਹੈ। ਚੌਥੀ ਵਿਚ ਸੰਤ-ਜਨਾਂ ਨੂੰ ਸ਼ਬਦ ਵਿਚ ਲੀਨ ਰਹਿਣ ਦੀ ਸਲਾਹ ਦਰਜ ਹੈ। ਪੰਜਵੀਂ ਵਿਚ ਨਾਮ-ਜਪਣ ਦੀ ਦਾਤ ਭਾਗਾਂ ਵਾਲਿਆਂ ਨੂੰ ਧੁਰ ਦਰਗਾਹੋਂ ਮਿਲਦੀ ਦਸੀ ਗਈ ਹੈ। ਅਗਲੀਆਂ ਪਉੜੀਆਂ ਵਿਚ ਆਨੰਦ-ਪੂਰਵਕ ਜੀਵਨ ਜੀਉਣ ਦੀ ਵਿਧੀ ਜਾਂ ਨਾਮ ਦੀ ਪ੍ਰਾਪਤੀ ਦੀ ਜੁਗਤ ਸਪੱਸ਼ਟ ਕੀਤੀ ਗਈ ਹੈ। ਸਭ ਤੋਂ ਪਹਿਲਾਂ ਜਿਗਿਆਸੂ ਦੇ ਮਨ ਵਿਚ ਉੱਚੀ ਲਗਨ ਦੁਆਰਾ ਗੁਰੂ ਆਪ ਹੀ ਮੋਹ ਮਾਇਆ ਦਾ ਬੰਧਨ ਕਟ ਕੇ ਭਾਣੇ ਨੂੰ ਮੰਨਣ ਦੀ ਰੁਚੀ ਪੈਦਾ ਕਰਦਾ ਹੈ। ਹੁਕਮ ਨੂੰ ਮੰਨਣ ਲਈ ਤਨ ਮਨ ਧਨ ਅਰਪਿਤ ਕਰਕੇ ਸੱਚ ਦੀ ਪ੍ਰਾਪਤੀ ਲਈ ਯਤਨ-ਸ਼ੀਲ ਹੋਣਾ ਚਾਹੀਦਾ ਹੈ। ਚਤੁਰਾਈ ਆਦਿ ਮਾਇਆ ਵਲੋਂ ਪਾਇਆ ਭੁਲੇਖਾ ਹੈ।

ਪਰਮਾਤਮਾ ਅਗੰਮ ਅਗੋਚਰ ਹੈ। ਗੁਰੂ ਦੀ ਕ੍ਰਿਪਾ ਦੁਆਰਾ ਉਸ ਦੇ ਅੰਮ੍ਰਿਤ ਰੂਪੀ ਨਾਮ ਦੀ ਪ੍ਰਾਪਤੀ ਹੁੰਦੀ ਹੈ। ਨਾਮ ਨੂੰ ਪ੍ਰਾਪਤ ਕਰ ਚੁਕੇ ਵਿਅਕਤੀ ਦੀ ਚਾਲ-ਢਾਲ ਨਿਰਾਲੀ ਹੁੰਦੀ ਹੈ। ਪਰ ਇਸ ਚਾਲੇ ਚਲਣਾ ਸਰਲ ਨਹੀਂ ਹੈ। ਹਰਿ-ਨਾਮ ਗੁਰੂ ਦੁਆਰਾ ਸੁਣਿਆ ਜਾ ਸਕਦਾ ਹੈ, ਗੱਲਾਂ ਦੁਆਰਾ ਨਹੀਂ। ਹਰਿ ਦੀ ਆਰਾਧਨਾ ਨਾਲ ਮਨੁੱਖ ਆਪ ਅਤੇ ਆਪਣੇ ਸੰਬੰਧੀਆਂ ਨੂੰ, ਸਾਰੇ ਚੌਗਿਰਦੇ ਨੂੰ ਪਵਿਤਰ ਕਰ ਦਿੰਦਾ ਹੈ। ਨਿਰਮਲ ਮਨ ਵਾਲੇ ਜਿਗਿਆਸੂ ਸਦਾ ਗੁਰੂ ਦੇ ਸੰਪਰਕ ਵਿਚ ਰਹਿੰਦੇ ਹੋਇਆਂ ਆਪਣਾ ਸਭ ਕੁਝ ਗੁਰੂ-ਚਰਣਾਂ ਵਿਚ ਅਰਪਿਤ ਕਰ ਦਿੰਦੇ ਹਨ। ਸਤਿਗੁਰੂ ਮੁਕਤੀ ਦਾ ਦਾਤਾ ਹੈ। ਉਸ ਦੀ ਬਾਣੀ ਤੋਂ ਬਿਨਾ ਹੋਰ ਸਭ ਬਾਣੀ ਕੱਚੀ ਹੈ।

ਸ਼ਿਵ ਅਤੇ ਸ਼ਕਤੀ ਨੂੰ ਕਰਤਾ ਨੇ ਖ਼ੁਦ ਪੈਦਾ ਕੀਤਾ ਹੈ। ਉਸ ਕਰਤਾ ਨੂੰ

ਕਦੇ ਨਹੀਂ ਭੁਲਾਉਣਾ ਚਾਹੀਦਾ ਜੋ ਗਰਭ-ਅਗਨੀ ਵਿਚ ਰਖਿਆ ਕਰਦਾ ਅਤੇ ਆਹਾਰ ਪਹੁੰਚਾਉਂਦਾ ਹੈ। ਗਰਭ-ਅਗਨੀ ਵਾਂਗ ਬਾਹਰ ਵੀ ਮਾਇਆ ਦਾ ਖੇਲ-ਪਸਾਰਾ ਹੈ। ਪਰ ਗੁਰੂ ਦੀ ਕ੍ਰਿਪਾ ਨਾਲ ਮਾਇਆ ਦੇ ਪ੍ਰਭਾਵ ਨੂੰ ਖ਼ਤਮ ਕਰਕੇ ਜਿਗਿਆਸੂ ਹਰਿ ਵਿਚ ਲੀਨ ਹੋ ਜਾਂਦਾ ਹੈ। ਹਰਿ ਨਾਮ ਰੂਪੀ ਰਸ ਨਾਲ ਹੀ ਮਨੁੱਖ ਪੂਰੀ ਤਰ੍ਹਾਂ ਤ੍ਰਿਪਤ ਹੁੰਦਾ ਹੈ। ਹਰਿ ਦੁਆਰਾ ਸ਼ਰੀਰ ਵਿਚ ਜੋਤਿ ਰਖਣ ਨਾਲ ਮਨੁੱਖ ਹੋਂਦ ਵਿਚ ਆਉਂਦਾ ਹੈ। ਜੋਤਿ ਦੇ ਪ੍ਰਵੇਸ਼ ਨਾਲ ਸ਼ਰੀਰ ਹਰਿਮੰਦਿਰ ਵਿਚ ਵਟ ਜਾਂਦਾ ਹੈ। ਇਸ ਕਰਕੇ ਮਨੁੱਖ ਦੇ ਸ਼ਰੀਰ ਦੀ ਸਾਰੀ ਗਤਿਵਿਧੀ, ਪਰਮਾਤਮਾ ਨਿਮਿਤ ਹੋਣੀ ਚਾਹੀਦੀ ਹੈ।

ਇਹ ਇਕ ਪ੍ਰਕਾਰ ਦੀ ਰੂਪਕਾਤਮਕ ਰਚਨਾ ਹੈ। ਇਸ ਵਿਚ ਮਨੁੱਖ ਇਕ ਵਣਜਾਰਾ ਹੈ ਜਿਸ ਨੇ ਸੰਸਾਰ ਰੂਪੀ ਭਿਆਨਕ ਜੰਗਲ ਵਿਚੋਂ ਗੁਜ਼ਰਨਾ ਹੈ। ਇਸ ਬਨ ਵਿਚ ਅਨੇਕ ਪ੍ਰਕਾਰ ਦੀਆਂ ਬਾਧਕ ਸ਼ਕਤੀਆਂ ਹਨ। ਭੈ-ਭੀਤ ਹੋਏ ਜਿਗਿਆਸੂ ਦਾ ਉਤਸਾਹ ਵਧਾਉਣ ਲਈ ਗੁਰੂ ਦਾ ਸ਼ਬਦ ਇਕ ਮਹੱਤਵਪੂਰਣ ਅਤੇ ਵਿਸ਼ਵਸਤ ਸਾਧਨ ਹੈ। ਇਸ ਨਾਲ ਮਿੱਟੀ ਦਾ ਪੁਤਲਾ ਮਿੱਟੀ ਵਿਚ ਰਹਿ ਕੇ ਵਿਸ਼ੇ-ਵਾਸਨਾਵਾਂ ਦਾ ਦਮਨ ਕਰਦਾ ਹੋਇਆ, ਗੁਰੂ ਦੀ ਬਾਣੀ ਵਿਚ ਲੀਨ ਰਹਿ ਕੇ ਲੌਕਿਕਤਾ ਵਿਚ ਹੀ ਅਲੌਕਿਕਤਾ ਜਾਂ ਆਨੰਦ ਨੂੰ ਪ੍ਰਾਪਤ ਕਰ ਲੈਂਦਾ ਹੈ। ਧਰਤੀ ਦਾ ਆਕਾਸ਼ ਨਾਲ, ਭੌਤਿਕਤਾ ਦਾ ਅਧਿਆਤਮਿਕਤਾ ਨਾਲ, ਆਤਮਾ ਦਾ ਪਰਮਾਤਮਾ ਨਾਲ ਨਾਤਾ ਜੋੜਨ ਲਈ ਇਹ ਰਚਨਾ ਇਕ ਵਿਸ਼ੇਸ਼ ਭੂਮਿਕਾ ਨਿਭਾਉਂਦੀ ਹੈ। ਵਾਸਤਵ ਵਿਚ, ਜਿਗਿਆਸੂ ਨੂੰ ਧਰਤੀ ਤੋਂ ਬੈਕੁੰਠ ਤਕ ਪਹੁੰਚਾਉਣ ਵਿਚ ਸਹਾਇਕ ਰੂਪ ਵਿਚ ਪੇਸ਼ ਹੋਣ ਵਾਲੀ ਇਹ ਬਾਣੀ ਇਕ ਪੌੜੀ ਹੈ ਅਤੇ ਇਹੀ ਇਸ ਦੀ ਰੂਪਕਾਤਮਕਤਾ ਹੈ। ਇਸ ਦਾ ਆਰੰਭ ਬੜੀ ਉਤਸੁਕਤਾ ਨਾਲ ਹੋਇਆ ਹੈ। ਸ਼ੁਰੂ ਵਿਚ *ਅਨੰਦੁ ਭਇਆ ਮੇਰੀ ਮਾਏ* ਕਹਿ ਦੇਣ ਨਾਲ ਜਿਗਿਆਸੂ ਇਕਦਮ ਖਿਚਿਆ ਜਾਂਦਾ ਹੈ। ਇਸ ਬਾਣੀ ਦਾ ਅੰਤ ਵੀ ਬਹੁਤ ਨਾਟਕੀ ਹੈ। ਆਖੀਰਲੀ ਪਉੜੀ ਵਿਚ ਇਸ ਦੇ ਮਹਾਤਮ ਵਲ ਸੰਕੇਤ ਹੈ। ਇਸ ਬਾਣੀ ਨੂੰ ਪੜ੍ਹਨ ਨਾਲ ਸਭ ਤੋਂ ਵੱਡੀ ਉਪਲਬਧੀ 'ਆਨੰਦ' ਹੈ। ਇਸ ਬਾਣੀ ਰਾਹੀਂ ਗੁਰੂ ਅਮਰ ਦਾਸ ਨੇ ਸਿੱਖ ਭਗਤੀ ਨੂੰ ਆਨੰਦਵਾਦੀ ਸਰੂਪ ਪ੍ਰਦਾਨ ਕੀਤਾ ਹੈ।

ਸੁੰਦਰ ਅਲੰਕਾਰ-ਯੋਜਨਾ ਇਸ ਬਾਣੀ ਦੇ ਕਲਾਤਮਕ ਗੌਰਵ ਵਲ ਸੰਕੇਤ ਕਰਦੀ ਹੈ। ਇਸ ਵਿਚ ਛੰਦ ਦਾ ਵਿਸ਼ੇਸ਼ ਮਹੱਤਵ ਨਹੀਂ, ਸਾਰੀ ਰਚਨਾ ਰਾਗਾਤਮਕ ਨਿਯਮਾਂ ਦੀ ਪਾਲਨਾ ਕਰਦੀ ਹੈ। ਇਸ ਵਿਚਲੀਆਂ ਕੁਲ 40 ਪਉੜੀਆਂ ਵਿਚੋਂ 33 ਪੰਜ-ਪੰਜ ਤੁਕਾਂ ਦੀਆਂ ਅਤੇ ਬਾਕੀ ਸੱਤ ਛੇ-ਛੇ ਤੁਕਾਂ ਦੀਆਂ ਹਨ। ਤੁਕਾਂ ਦੇ ਆਕਾਰ ਕਈ ਪ੍ਰਕਾਰ ਦੇ ਹਨ, ਪਰ ਲੈਆਤਮਕਤਾ ਸਰਬਤ੍ਰ ਹੈ। ਵਾਕਾਂਸ਼ਾਂ ਦੀ

ਪੁਨਰਾਵ੍ਰਿੱਤੀ ਨੇ ਸੰਗੀਤਾਤਮਕਤਾ ਪੈਦਾ ਕੀਤੀ ਹੈ। ਕੁੰਡਲੀਆ ਛੰਦ ਦੀ ਕੁਝ ਛਾਇਆ ਇਨ੍ਹਾਂ ਪਉੜੀਆਂ ਵਿਚ ਮਿਲਦੀ ਹੈ। ਇਸ ਬਾਣੀ ਵਿਚ ਗੁਰੂ ਜੀ ਦੇ ਨਿਸ਼ਠਾਵਾਨ ਮਨ ਦੀ ਬੜੀ ਰਸਾਤਮਕ ਅਭਿਵਿਅਕਤੀ ਹੋਈ ਹੈ। ਇਸ ਰਸਾਤਮਕਤਾ ਦਾ ਮੁੱਖ ਕਾਰਣ ਇਸ ਦੀ ਸਰਲ ਅਤੇ ਸਰਸ ਭਾਸ਼ਾ ਹੈ। ਇਸ ਵਿਚ ਭਾਵੇਂ ਸਾਧ ਭਾਖਾ ਦਾ ਅੰਸ਼ ਮੌਜੂਦ ਹੈ, ਪਰ ਸ਼ਬਦਾਂ ਦੀ ਚੋਣ ਵੇਲੇ ਕੇਵਲ ਉਨ੍ਹਾਂ ਹੀ ਸ਼ਬਦਾਂ ਨੂੰ ਵਰਤਿਆ ਗਿਆ ਹੈ ਜਿਨ੍ਹਾਂ ਨਾਲ ਲੈਅ ਅਤੇ ਸੰਗੀਤ ਪੈਦਾ ਹੋ ਸਕਣ ਦੀ ਸੰਭਾਵਨਾ ਹੈ। ਇਸ ਦਾ ਭਾਸ਼ਾਈ ਵਾਤਾਵਰਣ ਭਾਰਤੀ ਅਤੇ ਖ਼ਾਸ ਕਰਕੇ ਪੰਜਾਬੀ ਹੈ। ਭਾਸ਼ਾ ਦੇ ਅਲੰਕਰਣ ਦਾ ਮੁੱਖ ਸਾਧਨ ਅਨੁਪ੍ਰਾਸ ਅਲੰਕਾਰ ਹੈ। ਇਸ ਦੀ ਹਰ ਇਕ ਪਉੜੀ ਆਪਣੇ ਆਪ ਵਿਚ ਸੁਤੰਤਰ ਭਾਵ-ਬੋਧ ਕਰਾਉਂਦੀ ਹੈ ਅਤੇ ਆਪਣੇ ਆਪ ਵਿਚ ਇਕ ਨਿਖੜਵੀਂ ਇਕਾਈ ਹੈ। ਪਰ ਸਮੁੱਚੀ ਆਨੰਦਵਾਦੀ ਭਾਵ-ਲੜੀ ਦੀ ਮਹੱਤਵਪੂਰਣ ਕੜੀ ਹੋਣ ਦੀ ਭੂਮਿਕਾ ਵੀ ਨਿਭਾਉਂਦੀ ਹੈ।

**ਰਾਮਕਲੀ ਸਦ** : ਛੇ ਪਦਿਆਂ ਦੇ ਇਸ ਸਦ ਦੀ ਰਚਨਾ ਬਾਬਾ ਸੁੰਦਰ ਨੇ ਗੁਰੂ ਅਮਰ ਦਾਸ ਦੇ ਜੋਤੀ ਜੋਤਿ ਸਮਾਉਣ ਵੇਲੇ ਸੰਨ 1574 ਈ. ਵਿਚ ਕੀਤੀ ਦਸੀ ਜਾਂਦੀ ਹੈ। ਬਾਬਾ ਸੁੰਦਰ ਨੂੰ ਗੁਰੂ ਅਮਰ ਦਾਸ ਦੇ ਪੁੱਤਰ ਬਾਬਾ ਮੋਹਰੀ ਦਾ ਪੋਤਾ ਅਤੇ ਅਨੰਦ ਦਾ ਪੁੱਤਰ ਮੰਨਿਆ ਜਾਂਦਾ ਹੈ। ਪਰ ਹੈਰਾਨੀ ਦੀ ਗੱਲ ਇਹ ਹੈ ਕਿ ਸੰਨ 1554 ਈ. ਜਨਮੇ ਬਾਬਾ ਅਨੰਦ ਦਾ ਪੁੱਤਰ ਕਦੋਂ ਪੈਦਾ ਹੋਇਆ ਅਤੇ ਕਦੋਂ ਉਸ ਨੇ ਸਦ ਲਿਖ ਲਿਆ? ਇਨ੍ਹਾਂ ਗੱਲਾਂ ਦੀ ਸੰਭਾਵਨਾ ਕੁਲ ਵੀਹ ਵਰ੍ਹਿਆਂ ਦੇ ਸਮੇਂ ਵਿਚ ਨਹੀਂ ਹੋ ਸਕਦੀ। ਇਸ ਲਈ ਬਾਬਾ ਸੁੰਦਰ ਦੀ ਇਤਿਹਾਸਿਕਤਾ ਸਪੱਸ਼ਟ ਨਹੀਂ ਹੈ। ਇਸ ਵਿਚ ਗੁਰੂ ਜੀ ਦੇ ਅੰਤ ਸਮੇਂ ਦੇ ਉਪਦੇਸ਼ ਨੂੰ ਕਲਮ-ਬੰਦ ਕੀਤਾ ਗਿਆ ਹੈ ਜੋ ਉਨ੍ਹਾਂ ਨੇ ਗੁਰੂ ਰਾਮ ਦਾਸ ਨੂੰ ਗੁਰੂ-ਗੱਦੀ ਸੌਂਪਣ ਵੇਲੇ ਕੀਤਾ ਸੀ—*ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ।* ਅਤੇ *ਸਤਿਗੁਰੁ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ।*

**ਛੰਤ**: ਗੁਰੂ ਅਰਜਨ ਦੇਵ ਦੇ ਲਿਖੇ ਇਨ੍ਹਾਂ ਛੰਤਾਂ ਦੀ ਆਖੀਰ ਉਤੇ ਦਿੱਤੀ ਗਿਣਤੀ ਛੇ ਹੈ, ਪਰ ਅੰਤਲੇ ਛੰਤ ਵਿਚ ਰੁਤਾਂ ਦਾ ਵਰਣਨ ਹੈ। ਇਸ ਲਈ ਛੰਤਾਂ ਦੀ ਗਿਣਤੀ ਪੰਜ ਹੈ। ਇਹ ਪੰਜੇ ਚਾਰ-ਚਾਰ ਪਦਿਆਂ ਦੇ ਹਨ, ਪਰ ਪੰਜਵੇਂ ਛੰਤ ਦੇ ਹਰ ਪਦੇ ਤੋਂ ਪਹਿਲਾਂ ਇਕ-ਇਕ ਸ਼ਲੋਕ ਵੀ ਦਰਜ ਹੈ। ਇਨ੍ਹਾਂ ਛੰਤਾਂ ਦੇ ਮੁਕਣ ਤੋਂ ਬਾਦ ਬਿਨਾ ਕਿਸੇ ਪ੍ਰਕਾਰ ਦੇ ਗਿਣਤੀ-ਅੰਕ ਦਿੱਤੇ ਦੋ ਤੁਕਾਂ ਇਸ ਪ੍ਰਕਾਰ ਲਿਖੀਆਂ ਹਨ :

*ਰਣਝੁੰਝਨੜਾ ਗਾਉ ਸਖੀ ਹਰਿ ਏਕੁ ਧਿਆਵਹੁ।*
*ਸਤਿਗੁਰੁ ਤੁਮ ਸੇਵਿ ਸਖੀ ਮਨਿ ਚਿੰਦਿਅੜਾ ਫਲੁ ਪਾਵਹੁ।*

ਇਨ੍ਹਾਂ ਛੰਤਾਂ ਵਿਚ ਗੁਰੂ ਜੀ ਨੇ ਦਸਿਆ ਹੈ ਕਿ ਪਰਮਾਤਮਾ ਸਦਾ ਮਨੁੱਖਾਂ ਵਿਚ ਵਸਦਾ ਹੈ, ਪਰ ਮਾਇਆ ਕਰ ਕੇ ਵਿਥ ਬਣੀ ਹੋਈ ਹੈ। ਜਦੋਂ ਪਰਮਾਤਮਾ ਦੀ ਕ੍ਰਿਪਾ ਅਤੇ ਗੁਰੂ ਦੀ ਮਦਦ ਨਾਲ ਬ੍ਰਹਮ-ਦ੍ਰਿਸ਼ਟੀ ਪ੍ਰਾਪਤ ਹੋਣ 'ਤੇ ਮਾਇਆ ਦਾ ਪ੍ਰਭਾਵ ਖ਼ਤਮ ਹੁੰਦਾ ਹੈ, ਤਾਂ ਪਹਿਲਾਂ ਤੋਂ ਹੀ ਪ੍ਰਾਪਤ ਵਸਤੂ ਦੀ ਪੁਨਰ-ਪ੍ਰਾਪਤੀ ਹੋ ਜਾਂਦੀ ਹੈ। ਹਰਿ-ਨਾਮ ਨਾਲ ਹਰ ਪ੍ਰਕਾਰ ਦੇ ਕਸ਼ਟ, ਰੁਕਾਵਟਾਂ, ਭੈ-ਭਰਮ ਮਿਟ ਜਾਂਦੇ ਹਨ—*ਨਾਨਕ ਪ੍ਰਭੁ ਆਰਾਧੀਐ ਬਿਪਤਿ ਨਿਵਾਰਣ ਰਾਮ।*

**ਰੁਤੀ ਮਹਲਾ ੫ :** ਪੰਜ ਛੰਤਾਂ ਤੋਂ ਬਾਦ 'ਰੁਤੀ' ਨਾਂ ਦੀ ਇਸ ਰਚਨਾ ਦੀ ਗਿਣਤੀ ਛੇਵੇਂ ਛੰਤ ਦੇ ਰੂਪ ਵਿਚ ਹੋਈ ਹੈ। ਇਸ ਵਿਚ ਛੇ-ਛੇ ਤੁਕਾਂ ਦੇ ਕੁਲ ਅੱਠ ਛੰਤ ਅਥਵਾ ਪਦੇ ਹਨ ਜਿਨ੍ਹਾਂ ਵਿਚੋਂ ਹਰ ਇਕ ਨੂੰ 'ਛੰਤ' ਉਪ-ਸਿਰਲੇਖ ਦਿੱਤਾ ਹੋਇਆ ਹੈ। ਹਰ ਇਕ ਛੰਤ ਤੋਂ ਪਹਿਲਾਂ ਦੋ-ਦੋ ਦੋ-ਤੁਕੇ ਸ਼ਲੋਕ ਹਨ। ਇਸ ਤਰ੍ਹਾਂ ਸ਼ਲੋਕਾਂ ਦੀ ਕੁਲ ਗਿਣਤੀ 16 ਹੈ। ਸ਼ਲੋਕਾਂ ਵਿਚ ਕਿਸੇ ਭਾਵ ਦਾ ਸੰਕੇਤ ਹੈ ਅਤੇ ਛੰਤਾਂ ਵਿਚ ਉਸ ਦੀ ਵਿਆਖਿਆ ਹੋਈ ਹੈ। ਫਲਸਰੂਪ ਸ਼ਲੋਕ-ਛੰਤ ਇਕੋ ਭਾਵ-ਸੰਗਲੀ ਦੀਆਂ ਵਖ-ਵਖ ਕੜੀਆਂ ਹਨ। ਪਹਿਲਾ ਛੰਤ ਮੰਗਲਾਚਰਣ ਵਜੋਂ ਹੈ ਅਤੇ ਅੰਤਲਾ ਸਮਾਪਨ ਵਜੋਂ, ਬਾਕੀਆਂ ਦਾ ਸੰਬੰਧ ਛੇ ਰੁਤਾਂ ਨਾਲ ਹੈ। ਰੁਤਾਂ ਦਾ ਕ੍ਰਮ ਇਸ ਪ੍ਰਕਾਰ ਹੈ—ਬਸੰਤ, ਗ੍ਰੀਸ਼ਮ, ਬਰਖਾ, ਸਰਦ, ਸ਼ਿਸ਼ਿਰ ਅਤੇ ਹਿਮਕਰ। ਪਰਮਾਤਮਾ ਦੀ ਆਰਾਧਨਾ ਕਰਨ ਲਈ ਕੋਈ ਖ਼ਾਸ ਰੁਤ ਨਹੀਂ ਹੈ। ਹਰ ਸਮੇਂ ਹਰ ਘੜੀ ਹਰਿ-ਨਾਮ ਵਿਚ ਲੀਨ ਰਹਿਣਾ ਹੀ ਉਚਿਤ ਹੈ।

ਭਾਰਤੀ ਕਾਵਿ-ਪਰੰਪਰਾ ਵਿਚ ਨਾਇਕਾ ਦੀ ਮਨੋਦਸ਼ਾ ਨੂੰ ਛੇ ਰੁਤਾਂ ਦੇ ਸੰਦਰਭ ਵਿਚ ਚਿਤਰਿਆਂ ਜਾਂਦਾ ਹੈ। ਇਸ ਨੂੰ ਖਟ-ਰਿਤੂ-ਵਰਣਨ ਕਿਹਾ ਜਾਂਦਾ ਹੈ। ਇਨ੍ਹਾਂ ਵਿਚ ਨਾਇਕਾ ਦੀ ਮਾਨਸਿਕ ਯਾਤ੍ਰਾ ਵਿਯੋਗ ਤੋਂ ਸੰਯੋਗ ਵਲ ਹੁੰਦੀ ਹੈ। ਪ੍ਰਕ੍ਰਿਤੀ ਅਤੇ ਵਾਤਾਵਰਣ ਵਿਚ ਆਉਣ ਵਾਲਾ ਪਰਿਵਰਤਨ ਆਪਣੀ ਵਿਸ਼ੇਸ਼ ਭੂਮਿਕਾ ਨਿਭਾਉਂਦਾ ਹੈ। ਪੰਜਾਬੀ ਵਿਚ ਇਸ ਪ੍ਰਕਾਰ ਦੀਆਂ ਭਾਵਨਾਵਾਂ ਨੂੰ 'ਬਾਰਹਮਾਹਾ' ਕਾਵਿ-ਰੂਪ ਰਾਹੀਂ ਚਿਤਰਿਆ ਜਾਂਦਾ ਹੈ। ਗੁਰੂ ਅਰਜਨ ਦੇਵ ਨੇ ਬਾਰਹਮਾਹਾ ਅਤੇ ਰੁਤਾਂ ਦੋਹਾਂ ਤਰ੍ਹਾਂ ਦੇ ਕਾਵਿ-ਰੂਪਾਂ ਦੀ ਰਚਨਾ ਕਰਕੇ ਲੋਕ ਕਾਵਿ-ਰੂਪ ਅਤੇ ਸ਼ਾਸਤ੍ਰੀ ਕਾਵਿ-ਰੂਪ ਵਿਚ ਤਾਲ-ਮੇਲ ਕਾਇਮ ਕੀਤਾ ਹੈ। ਇਸ ਰਚਨਾ ਵਿਚ ਪਹਿਲਾਂ ਜਿਗਿਆਸੂ ਰੂਪੀ ਇਸਤਰੀ ਦੇ ਮਨ ਵਿਚ ਪ੍ਰੀਤਮ ਲਈ ਪ੍ਰੇਮ ਦਾ ਅਹਿਸਾਸ ਜਗਾਇਆ ਗਿਆ ਹੈ, ਫਿਰ ਉਤਰੋਤਰ ਵਿਕਾਸ-ਅਵਸਥਾਵਾਂ ਤੋਂ ਗੁਜ਼ਾਰਦੇ ਹੋਇਆਂ ਪਰਮਾਤਮਾ ਦੀ ਪ੍ਰਾਪਤੀ ਤੋਂ ਪੈਦਾ ਹੋਏ ਆਨੰਦ ਦਾ ਚਿਤ੍ਰਣ ਹੈ ਜੋ ਜਿਗਿਆਸੂ ਦੀ ਮਨ-ਇਛਿਤ ਪ੍ਰਾਪਤੀ ਹੈ :

*ਸਖੀ ਸਹੇਲੀ ਗਾਉ ਮੰਗਲੋ ਗ੍ਰਿਹਿ ਆਏ ਹਰਿ ਕੰਤ ਜੀਉ।...*

*ਮਿਲੇ ਸੁਆਮੀ ਇਛ ਪੁੰਨੀ ਮਨਿ ਜਪਿਆ ਨਿਰਮਲ ਮੰਤ ਜੀਉ ।੭।*

**ਓਅੰਕਾਰ ਮਹਲਾ ੧ :** ਕੁਲ 54 ਪਦਿਆਂ ਦੀ ਇਸ ਲੰਬੀ ਬਾਣੀ ਦੇ ਰਚਨਾ- ਕਾਲ ਅਤੇ ਰਚਨਾ-ਸਥਾਨ ਬਾਰੇ ਵਿਦਵਾਨਾਂ ਦੀ ਇਕ ਰਾਏ ਨਹੀਂ ਹੈ। 'ਪੁਰਾਤਨ ਜਨਮਸਾਖੀ' (ਸਾਖੀ ਅੰਕ 17) ਅਨੁਸਾਰ ਇਹ ਬਾਣੀ ਬਨਾਰਸ ਦੇ ਪੰਡਿਤ ਚਤੁਰਦਾਸ ਪ੍ਰਤਿ ਸੰਬੋਧਨ ਕੀਤੀ ਗਈ ਸੀ। 'ਪ੍ਰਾਣ-ਸੰਗਲੀ' ਦੇ 35ਵੇਂ ਅਧਿਆਇ ਵਜੋਂ ਸੰਕਲਿਤ ਇਸ ਬਾਣੀ ਨੂੰ ਰਾਜਕੁਮਾਰਾਂ ਨੂੰ ਪੜ੍ਹਾਉਣ ਲਈ ਪੰਡਿਤ ਪ੍ਰਤਿ ਉਚਾਰਿਆ ਦਸਿਆ ਗਿਆ ਹੈ। ਗਿਆਨੀ ਗਿਆਨ ਸਿੰਘ ਨੇ 'ਤਵਾਰੀਖ ਗੁਰੂ ਖਾਲਸਾ' ਵਿਚ ਇਸ ਨੂੰ ਗੁਰੂ ਨਾਨਕ ਦੇਵ ਦੁਆਰਾ ਬਚਪਨ ਵਿਚ ਪੰਡਿਤ ਬ੍ਰਜਨਾਥ ਪ੍ਰਤਿ ਉਚਾਰਿਆ ਦਸਿਆ ਹੈ। ਪੰਡਿਤ ਤਾਰਾ ਸਿੰਘ ਨਰੋਤਮ ਨੇ 'ਗੁਰਮਤ ਨਿਰਣਯ ਸਾਗਰ' ਵਿਚ ਇਸ ਦੀ ਰਚਨਾ ਦੱਖਣ ਦੇਸ਼ ਵਿਚ ਨਰਬਦਾ ਨਦੀ ਦੇ ਕੰਢੇ ਓਅੰਕਾਰ ਮੰਦਿਰ ਦੇ ਪਾਂਡੇ ਪ੍ਰਤਿ ਉਪਦੇਸ਼ ਰੂਪ ਵਿਚ ਹੋਈ ਲਿਖੀ ਹੈ।

ਉਪਰੋਕਤ ਤੱਥਾਂ ਦੇ ਆਧਾਰ 'ਤੇ ਕਿਸੇ ਠੋਸ ਨਿਰਣੇ ਉਤੇ ਪਹੁੰਚਣਾ ਸੰਭਵ ਨਹੀਂ ਹੈ। ਇਸ ਤਰ੍ਹਾਂ ਦੀਆਂ ਉਥਾਨਿਕਾਵਾਂ ਜਾਂ ਸਥਾਪਨਾਵਾਂ ਦੇ ਮੂਲ ਵਿਚ ਜੋ ਕਾਰਣ ਹੈ, ਉਸ ਨੂੰ ਵਿਚਾਰ ਲੈਣਾ ਅਸੰਗਤ ਨਹੀਂ ਹੋਵੇਗਾ। ਦੱਖਣ ਦੇਸ਼ ਵਿਚ ਇਸ ਦੀ ਰਚਨਾ ਮੰਨਣ ਵਾਲਿਆਂ ਨੂੰ ਸ਼ਾਇਦ ਇਸ ਦੇ ਆਰੰਭ ਵਿਚ ਆਏ 'ਦਖਣੀ' ਪਦ ਤੋਂ ਭਰਮ ਹੋਇਆ ਹੋਵੇਗਾ। ਪਰ ਇਸ ਪਦ ਤੋਂ ਭਾਵ ਦੱਖਣ ਦੇਸ਼ ਨਹੀਂ, ਸਗੋਂ ਰਾਮਕਲੀ ਰਾਗ ਦੀ 'ਦਖਣੀ' ਜਾਤਿ ਹੈ। ਪੰਡਿਤ ਪ੍ਰਤਿ ਸੰਬੋਧਿਤ ਕੀਤੇ ਜਾਣ ਦੀ ਧਾਰਣਾ ਪਿਛੇ, ਸੰਭਵ ਹੈ, ਇਸ ਦੀ ਸੰਬੋਧਨੀ ਸ਼ੈਲੀ ਭੁਲੇਖਾ ਪਾ ਰਹੀ ਹੋਵੇ। ਅਸਲ ਵਿਚ, ਇਹ ਇਕ ਵਰਣਮਾਲਾ ਹੈ। ਇਸ ਦੀ ਪੁਸ਼ਟੀ ਨ ਕੇਵਲ ਇਸ ਦੇ ਅੰਤ ਉਤੇ ਲਿਖੇ 'ਪਟੀ' ਪਦ (*ਸਚੀ ਪਟੀ ਸਚੁ ਮਨਿ ਪੜੀਐ ਸਬਦ ਸੁ ਸਾਰੁ*) ਤੋਂ ਹੀ ਹੋ ਜਾਂਦੀ ਹੈ, ਸਗੋਂ 'ਪ੍ਰਾਣੀ-ਸੰਗਲੀ' ਦੇ 35ਵੇਂ ਅਧਿਆਇ ਦੀ ਪੁਸ਼ਪਿਕਾ (ਸਮਾਪਤੀ ਸੂਚਕ ਉਕਤੀ) ਤੋਂ ਵੀ ਇਸ ਦਾ ਸਮਰਥਨ ਹੋ ਸਕਦਾ ਹੈ।

ਇਹ ਵਰਣਮਾਲਾ ਦੇਵਨਾਗਰੀ ਦੀ ਪ੍ਰਤੀਤ ਹੁੰਦੀ ਹੈ ਕਿਉਂਕਿ ਗੁਰੂ ਨਾਨਕ ਦੇਵ ਨੇ ਗੁਰਮੁਖੀ ਵਰਣਮਾਲਾ 'ਤੇ ਆਧਾਰਿਤ 'ਪਟੀ' ਨਾਂ ਦੀ ਰਚਨਾ ਆਸਾ ਰਾਗ ਵਿਚ ਵਖਰੀ ਕੀਤੀ ਹੈ। ਇਸ ਬਾਣੀ ਵਿਚ ਇਕ ਦੋ ਥਾਵਾਂ ਨੂੰ ਛਡ ਕੇ ਕਿਤੇ ਵੀ ਵਰਣਾਂ/ਅੱਖਰਾਂ ਜਾਂ ਮਾਤ੍ਰਾਵਾਂ ਦਾ ਉੱਚਾਰਣ ਨਹੀਂ ਦਿੱਤਾ ਗਿਆ। ਪਉੜੀਆਂ ਦੇ ਪਹਿਲੇ ਸ਼ਬਦਾਂ ਤੋਂ ਹੀ ਅੱਖਰਾਂ ਜਾਂ ਮਾਤ੍ਰਾਵਾਂ ਦਾ ਅਨੁਮਾਨ ਲਗਾਉਣਾ ਪੈਂਦਾ ਹੈ।

ਇਸ ਬਾਣੀ ਵਿਚ ਗੁਰੂ ਨਾਨਕ ਦੇਵ ਦੇ ਬਹੁਤ ਸਾਰੇ ਦਾਰਸ਼ਨਿਕ ਅਤੇ ਧਾਰਮਿਕ ਵਿਚਾਰ ਕਿਸੇ ਨ ਕਿਸੇ ਰੂਪ ਵਿਚ ਮਿਲ ਜਾਂਦੇ ਹਨ। ਇਸ ਬਾਣੀ ਦੀ ਮੂਲ ਸਮਸਿਆ 'ਰਹਾਉ' ਵਾਲੀਆਂ ਦੋ ਤੁਕਾਂ ਵਿਚ ਦਿੱਤੀ ਹੋਈ ਹੈ :

*ਸੁਣਿ ਪਾਂਡੇ ਕਿਆ ਲਿਖਹੁ ਜੰਜਾਲਾ।*
*ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ।*

ਇਸੇ ਰਾਮ-ਨਾਮ ਦੀ ਵਿਆਖਿਆ ਸਾਰੀ ਬਾਣੀ ਵਿਚ ਹੋਈ ਮਿਲਦੀ ਹੈ, ਜਿਵੇਂ ਓਅੰਕਾਰ ਸਰੂਪ ਬ੍ਰਹਮ ਤੋਂ ਹੀ ਸਾਰੀ ਸ੍ਰਿਸ਼ਟੀ, ਗਿਆਨ, ਜੋਤਿ ਅਤੇ ਚਿੱਤ ਦੀ ਉਤਪੱਤੀ ਹੋਈ ਹੈ। ਗੁਰੂ ਦੀ ਸਿਖਿਆ ਦੁਆਰਾ ਨਾਮ ਰੂਪੀ ਵਸਤੂ ਦੀ ਪ੍ਰਾਪਤੀ ਹੁੰਦੀ ਹੈ। ਨਾਮ ਤੋਂ ਬਿਨਾ ਸਾਰਾ ਜਗਤ ਕੱਚਾ ਜਾਂ ਨਿਰਾਧਾਰ ਹੈ। ਸਤਿ-ਸੰਗਤ ਵਿਚ ਜਾਣ ਨਾਲ ਮਨ ਨੂੰ ਧੀਰਜ ਮਿਲਦਾ ਹੈ। ਦ੍ਵੈਤ ਭਾਵ ਕਰਕੇ ਮਨੁੱਖ ਵਿਚ ਆਤਮ-ਗਿਆਨ ਨਹੀਂ ਰਹਿੰਦਾ ਅਤੇ ਆਤਮ-ਗਿਆਨ ਦੀ ਪ੍ਰਾਪਤੀ ਕੇਵਲ ਗੁਰੂ ਦੁਆਰਾ ਸੰਭਵ ਹੈ। ਓਅੰਕਾਰ ਸਰੂਪ ਪਰਮਾਤਮਾ ਸਰਬਤ੍ਰ ਵਿਆਪਤ ਹੈ। ਜੋ ਵਿਅਕਤੀ ਪਰਮਾਤਮਾ ਦਾ ਗਿਆਨ ਪ੍ਰਾਪਤ ਕਰ ਲੈਂਦਾ ਹੈ ਉਹ ਸੰਸਾਰ ਰੂਪੀ ਰਣ-ਭੂਮੀ ਵਿਚ ਜਿਤ ਪ੍ਰਾਪਤ ਕਰਦਾ ਹੈ। ਜਿਤ ਤੋਂ ਭਾਵ ਹੈ ਮਨ ਨੂੰ ਜਿਤਣਾ। ਮਨਮੁਖ ਵਿਅਕਤੀ ਅਗਿਆਨੀ ਅਤੇ ਮੂਰਖ ਹੈ ਅਤੇ ਵਿਅਰਥ ਵਿਚ ਮਾਇਆ ਦੁਆਰਾ ਠਗਿਆ ਜਾ ਰਿਹਾ ਹੈ। ਸਾਰਾ ਸੰਸਾਰ ਯਮ ਦੇ ਮਾਰਗ ਉਤੇ ਚਲ ਰਿਹਾ ਹੈ ਅਤੇ ਮਾਇਆ ਦੇ ਪ੍ਰਭਾਵ ਨੂੰ ਨਸ਼ਟ ਕਰਨ ਵਿਚ ਕੋਈ ਵੀ ਸਮਰਥ ਨਹੀਂ ਹੈ।

ਉੱਤਮ ਕਰਮਾਂ ਦੁਆਰਾ ਸੱਚ ਅਤੇ ਸੁਖ ਦੀ ਪ੍ਰਾਪਤੀ ਹੁੰਦੀ ਹੈ। ਮੁਕਤੀ ਲਈ ਨਾਮ-ਸਾਧਨਾ ਬਹੁਤ ਜ਼ਰੂਰੀ ਹੈ। ਨਾਮ ਰੂਪੀ ਸ਼ਬਦ ਨੂੰ ਪਛਾਣ ਲੈਣ 'ਤੇ ਜੀਵਾਤਮਾ ਦੀ ਹਉਮੈ ਨਸ਼ਟ ਹੋ ਜਾਂਦੀ ਹੈ, ਚਿੱਤ ਸਥਿਰ ਹੋ ਜਾਂਦਾ ਹੈ ਅਤੇ ਅੰਧਕਾਰਮਈ ਮਨ ਪ੍ਰਕਾਸ਼ਮਈ ਮਨ ਦੁਆਰਾ ਜੋਤਿਮਾਨ ਹੋ ਜਾਂਦਾ ਹੈ। ਗੁਰਮੁਖ ਵਿਅਕਤੀ ਸਦਾ ਹਰਿ-ਨਾਮ ਨੂੰ ਹੀ ਗਾਉਂਦਾ ਅਤੇ ਬੋਲਦਾ ਹੈ। ਦੁਖ ਅਤੇ ਸੁਖ ਨੂੰ ਧੁਪ ਅਤੇ ਛਾਂ ਵਾਂਗ ਸਮਝ ਕੇ ਉਹ ਆਪਣੇ ਸੰਸਾਰਿਕ ਬੰਧਨਾਂ ਨੂੰ ਕਟਦਾ ਹੋਇਆ ਹਰਿ ਵਿਚ ਸਮਾ ਜਾਂਦਾ ਹੈ। ਸੰਸਾਰ ਸਾਗਰ ਨੂੰ ਤਰਨਾ ਬਹੁਤ ਔਖਾ ਹੈ। ਆਸ਼ਾ-ਨਿਰਾਸ਼ਾ ਤੋਂ ਉੱਚੇ ਉਠ ਕੇ ਹੀ ਇਸ ਨੂੰ ਤਰਿਆ ਜਾ ਸਕਦਾ ਹੈ। ਇਸ ਸੰਸਾਰ ਵਿਚ ਕੇਵਲ ਪਰਮਾਤਮਾ ਹੀ ਸਥਿਰ ਹੈ, ਬਾਕੀ ਸਭ ਕੁਝ ਨਾਸ਼ਮਾਨ ਹੈ। ਮਨੁੱਖਾਂ ਵਿਚ ਅਵਗੁਣਾਂ ਦੇ ਨਾਲ ਨਾਲ ਗੁਣ ਵੀ ਮੌਜੂਦ ਰਹਿੰਦੇ ਹਨ, ਪਰ ਅਗਿਆਨ-ਵਸ ਉਨ੍ਹਾਂ ਨੂੰ ਆਪਣੇ ਗੁਣ ਨਹੀਂ ਦਿਸਦੇ। ਇਹ ਗੁਣ ਕੇਵਲ ਗੁਰੂ ਦੀ ਕ੍ਰਿਪਾ ਨਾਲ ਹੀ ਦਿਸ ਪੈਂਦੇ ਹਨ। ਸ੍ਰਿਸ਼ਟੀ ਦੇ ਰਚੈਤਾ ਦਾ ਭੇਦ ਕੋਈ ਵੀ ਨਹੀਂ ਪਾ ਸਕਦਾ। ਉਸੇ ਪਾਂਧੇ ਨੂੰ, ਵਾਸਤਵ ਵਿਚ, ਪੜ੍ਹਿਆ ਹੋਇਆ ਕਹਿਣਾ ਚਾਹੀਦਾ ਹੈ ਜੋ ਸਹਿਜ ਭਾਵ ਨਾਲ ਬ੍ਰਹਮ ਵਿਦਿਆ ਨੂੰ ਜਾਣਦਾ ਹੋਵੇ। ਮਨਮੁਖ ਵਿਅਕਤੀ ਵਿਦਿਆ ਨੂੰ ਵੇਚਦਾ ਹੈ। ਇਸ ਤਰ੍ਹਾਂ ਉਹ ਵਿਸ਼ ਕਮਾਉਂਦਾ ਹੈ ਅਤੇ ਵਿਸ਼ ਦਾ ਹੀ ਸੇਵਨ ਕਰਦਾ ਹੈ। ਉਹ ਗੁਰੂ ਦਾ ਸ਼ਬਦ ਨਹੀਂ ਪਛਾਣਦਾ ਕਿਉਂਕਿ ਅਜਿਹਾ ਕਰ ਸਕਣ ਲਈ ਉਸ ਕੋਲ ਸੂਝ ਨਹੀਂ ਹੈ। ਗੁਰਮੁਖ ਵਿਅਕਤੀ ਹੀ ਸੱਚਾ

ਸਿਖਿਅਕ ਹੈ ਜੋ ਜਿਗਿਆਸੂਆਂ ਨੂੰ ਸਹੀ ਬੁੱਧੀ ਪ੍ਰਦਾਨ ਕਰਦਾ ਹੈ।

ਇਸ ਬਾਣੀ ਵਿਚ 54 ਪਦਿਆਂ ਤੋਂ ਇਲਾਵਾ ਦੋ ਤੁਕਾਂ 'ਰਹਾਉ' ਦੀਆਂ ਵੀ ਹਨ। 10 ਪਦੇ ਚਾਰ-ਚਾਰ ਤੁਕਾਂ ਵਾਲੇ, 41 ਅੱਠ-ਅੱਠ ਤੁਕਾਂ ਵਾਲੇ ਅਤੇ ਤਿੰਨ ਨੌਂ-ਨੌਂ ਤੁਕਾਂ ਵਾਲੇ ਹਨ। ਪਦਿਆਂ ਉਤੇ ਕਿਸੇ ਖ਼ਾਸ ਛੰਦ ਦੇ ਲੱਛਣ ਲਾਗੂ ਨਹੀਂ ਹੁੰਦੇ। ਹਾਂ ਕਿਤੇ ਕਿਤੇ ਦੋਹਿਰੇ, ਚੌਪਈ, ਦੁਵੈਯੇ ਦੀ ਛਾਇਆ ਵੇਖੀ ਜਾ ਸਕਦੀ ਹੈ। ਇਸ ਵਿਚ ਵਰਤੀ ਭਾਸ਼ਾ ਪੰਜਾਬੀ ਪ੍ਰਭਾਵਿਤ ਸਧੁੱਕੜੀ ਹੈ। ਅਰਬੀ ਫ਼ਾਰਸੀ ਦੇ ਸ਼ਬਦ ਦੋ ਦਰਜਨ ਤੋਂ ਵਧ ਨਹੀਂ ਹਨ।

**ਸਿਧ ਗੋਸਟਿ ਮਹਲਾ ੧ :** ਜਪੁਜੀ ਵਾਂਗ 'ਸਿਧ ਗੋਸਟਿ' ਵੀ ਗੁਰੂ ਨਾਨਕ ਦੇਵ ਦੇ ਸਿੱਧਾਂਤਿਕ ਵਿਚਾਰਾਂ ਵਾਲੀ ਇਕ ਮਹੱਤਵਪੂਰਣ ਰਚਨਾ ਹੈ। ਸ਼ਬਦਾਰਥ ਦੀ ਦ੍ਰਿਸ਼ਟੀ ਤੋਂ ਇਸ ਸਿਰਲੇਖ ਤੋਂ ਭਾਵ ਭਾਵੇਂ ਸਿੱਧਾਂ ਨਾਲ ਹੋਇਆ ਗੁਰੂ ਨਾਨਕ ਦੇਵ ਦਾ ਸੰਵਾਦ ਹੋਵੇ, ਪਰ ਅੰਦਰਲੀ ਗਵਾਹੀ ਦੇ ਆਧਾਰ 'ਤੇ ਇਸ ਤੋਂ ਭਾਵ ਹੈ 'ਸਫਲ ਮੁਲਾਕਾਤ' ਜਾਂ 'ਪੂਰਣ ਮਿਲਨ'—*ਨਾਮਿ ਰਤੇ ਸਿਧ ਗੋਸਟਿ ਹੋਇ*। ਅਰਥਾਤ ਨਾਮ ਵਿਚ ਲੀਨ ਹੋਣ 'ਤੇ ਹੀ ਪਰਮਾਤਮਾ ਦਾ ਪੂਰਣ ਮਿਲਨ ਜਾਂ ਸਦੀਵੀ ਸੰਯੋਗ ਪ੍ਰਾਪਤ ਹੁੰਦਾ ਹੈ। ਇਸ ਲਈ ਆਪਣੇ ਪਰੰਪਰਾਗਤ ਅਰਥਾਂ ਤੋਂ ਇਲਾਵਾ, ਇਹ ਬਾਣੀ ਪਰਮਾਤਮਾ ਦੇ ਮਿਲਾਪ ਦੀ ਵੀ ਸੂਚਕ ਹੈ। 'ਰਹਾਉ' ਵਾਲੀਆਂ ਦੋ ਤੁਕਾਂ ਤੋਂ ਇਸ ਸਥਾਪਨਾ ਦੀ ਪੁਸ਼ਟੀ ਹੋ ਜਾਂਦੀ ਹੈ। ਫਲਸਰੂਪ ਇਸ ਬਾਣੀ ਦਾ ਮੂਲ ਆਸ਼ਾ ਪ੍ਰਭੂ-ਮਿਲਨ ਦਾ ਮਹੱਤਵ ਅਤੇ ਸਾਧਨ ਦਸਣਾ ਹੈ। ਇਸ ਦੇ ਅੰਤਿਮ ਦੋ ਪਦਿਆਂ ਵਿਚ ਸਮੁੱਚੀ ਰਚਨਾ ਦਾ ਸਾਰਾਂਸ਼ ਦਿੱਤਾ ਗਿਆ ਹੈ ਅਤੇ ਸਾਰੀਆਂ ਸ਼ੰਕਾਵਾਂ ਦਾ ਸੰਖੇਪ ਵਿਚ ਸਮਾਧਾਨ ਕੀਤਾ ਗਿਆ ਹੈ।

ਇਸ ਦੇ ਰਚਨਾ-ਕਾਲ ਅਤੇ ਰਚਨਾ-ਸਥਾਨ ਬਾਰੇ ਵਿਦਵਾਨ ਇਕ ਮਤ ਨਹੀਂ ਹਨ। 'ਪੁਰਾਤਨ ਜਨਮਸਾਖੀ' (ਸਾਖੀ 52) ਅਨੁਸਾਰ ਪੰਜਵੀਂ ਉਦਾਸੀ ਵੇਲੇ ਗੁਰੂ ਨਾਨਕ ਦੇਵ ਦੀ ਮੁਲਾਕਾਤ ਗੋਰਖ-ਹਟੜੀ ਨਾਮਕ ਸਥਾਨ 'ਤੇ ਸਿੱਧਾਂ ਨਾਲ ਹੋਈ ਸੀ। ਉਸੇ ਮੌਕੇ 'ਤੇ ਗੁਰੂ ਜੀ ਨੇ ਇਸ ਬਾਣੀ ਨੂੰ ਉਚਾਰਿਆ ਸੀ। 'ਮਿਹਰਬਾਨ ਜਨਮਸਾਖੀ' (ਭਾਗ ਪਹਿਲਾ) ਵਿਚ ਵੀ ਗੋਰਖ ਹੱਟੜੀ ਨਾਲ ਸੰਬੰਧਿਤ ਇਕ ਪ੍ਰਸੰਗ ਜ਼ਰੂਰ ਆਇਆ ਹੈ, ਪਰ ਉਥੇ ਗੁਰੂ ਜੀ ਦੀ ਗੋਸਟਿ ਸਿੱਧ-ਮੰਡਲੀ ਨਾਲ ਨਹੀਂ, ਸਗੋਂ ਇਕ ਇਕਲੇ ਯੋਗੀ ਨਾਲ ਹੋਈ ਹੈ। ਉਸ ਅਵਸਰ 'ਤੇ ਗੁਰੂ ਜੀ ਦੁਆਰਾ ਉਚਾਰੀ ਗਈ ਬਾਣੀ ਵੀ ਵਿਚਾਰਾਧੀਨ ਬਾਣੀ ਤੋਂ ਵਖਰੀ ਹੈ। ਇਸ ਲਈ ਜਨਮਸਾਖੀਆਂ ਨੂੰ ਆਧਾਰ ਬਣਾ ਕੇ ਬਾਣੀਆਂ ਦੇ ਰਚਨਾ-ਸਥਾਨਾਂ ਬਾਰੇ ਕੋਈ ਨਿਰਣਾ ਕਰ ਸਕਣਾ ਸਰਲ ਨਹੀਂ।

ਇਸ ਸੰਬੰਧ ਵਿਚ ਇਕ ਹੋਰ ਮਹੱਤਵਪੂਰਣ ਬਾਹਰਲੀ ਗਵਾਹੀ ਸਿੱਖ-ਮਤ

ਦੇ ਪ੍ਰਮੁਖ ਪ੍ਰਚਾਰਕ ਭਾਈ-ਗੁਰਦਾਸ ਦੀ ਪਹਿਲੀ ਵਾਰ (ਪਉੜੀ 39-43) ਤੋਂ ਪੇਸ਼ ਕੀਤੀ ਜਾ ਸਕਦੀ ਹੈ। ਉਸ ਅਨੁਸਾਰ ਗੁਰੂ ਨਾਨਕ ਦੇਵ ਉਦਾਸੀਆਂ ਤੋਂ ਬਾਦ ਕਰਤਾਰਪੁਰ ਵਿਚ ਆਏ ਅਤੇ ਸੰਸਾਰਿਕ ਭੇਖ ਧਾਰਣ ਕੀਤਾ। ਉਸ ਦੌਰਾਨ ਗੁਰੂ ਜੀ ਨੇ ਅਚਲ ਬਟਾਲਾ ਵਿਚ ਹੋਣ ਵਾਲੇ ਸ਼ਿਵਰਾਤੀ ਦੇ ਮੇਲੇ ਦੀ ਗੱਲ ਸੁਣੀ ਅਤੇ ਉਥੇ ਪਹੁੰਚੇ। ਉਸ ਮੇਲੇ ਵਿਚ ਬਹੁਤ ਸਾਰੇ ਯੋਗੀ ਵੀ ਆਏ ਹੋਏ ਸਨ, ਜੋ ਗੁਰੂ ਨਾਨਕ ਦੇਵ ਦੇ ਆਕਰਸ਼ਿਤ ਵਿਅਕਤਿਤਵ ਕਰਕੇ ਖਿਝੇ ਹੋਏ ਗੁਰੂ ਜੀ ਨਾਲ ਗੋਸਟਿ ਕਰਨ ਲਈ ਇਕੱਠੇ ਹੋਏ। ਗੋਸਟਿ ਵਿਚ ਸਿੱਧਾਂ ਨੂੰ ਹਰਾ ਕੇ ਗੁਰੂ ਜੀ ਮੁਲਤਾਨ ਦੀ ਯਾਤ੍ਰਾ ਨੂੰ ਚਲੇ ਗਏ। ਸਪੱਸ਼ਟ ਹੈ ਕਿ ਭਾਈ ਗੁਰਦਾਸ ਅਨੁਸਾਰ 'ਸਿਧ ਗੋਸਟਿ' ਦੀ ਰਚਨਾ ਅਚਲ ਬਟਾਲੇ ਵਿਚ ਹੋਈ ਸੀ। ਅਨੁਮਾਨ ਹੈ ਕਿ ਇਸ ਬਾਣੀ ਦੀ ਰਚਨਾ ਗੁਰੂ ਜੀ ਦੇ ਜੋਤੀ-ਜੋਤਿ ਸਮਾਉਣ (ਸਤੰਬਰ 1539) ਤੋਂ ਕੁਝ ਚਿਰ ਪਹਿਲਾਂ ਸ਼ਿਵਰਾਤ੍ਰੀ ਦੇ ਮੇਲੇ ਦੇ ਨੇੜੇ-ਤੇੜੇ ਹੋਈ ਹੋਵੇਗੀ। ਇਥੇ ਇਕ ਗੱਲ ਸਪੱਸ਼ਟ ਕਰ ਦੇਣੀ ਉਚਿਤ ਹੋਵੇਗੀ ਕਿ ਜੋ ਵਾਰਤਾਲਾਪ ਅਚਲ ਬਟਾਲੇ ਵਿਚ ਹੋਇਆ ਸੀ, ਕੀ ਕੇਵਲ ਉਸੇ ਨੂੰ ਹੀ ਇਸ ਗੋਸਟਿ ਵਿਚ ਸਮੋਇਆ ਗਿਆ ਜਾਂ ਯੋਗੀਆਂ ਦੇ ਕੁਝ ਹੋਰ ਸਿੱਧਾਂਤਾਂ ਨੂੰ ਸ਼ਾਮਲ ਕਰ ਲਿਆ ਗਿਆ? ਇਸ ਬਾਣੀ ਦੀ ਰਚਨਾ-ਵਿਉਂਤ ਤੋਂ ਇੰਜ ਪ੍ਰਤੀਤ ਹੁੰਦਾ ਹੈ ਕਿ ਗੁਰੂ ਜੀ ਨੇ ਯੋਗ-ਸਾਧਨਾ ਸੰਬੰਧੀ ਸਿੱਧਾਂਤ-ਪਰਕ ਉਨ੍ਹਾਂ ਸਾਰੀਆਂ ਗੱਲਾਂ ਨੂੰ ਇਸ ਰਚਨਾ ਵਿਚ ਸਮੋ ਦਿੱਤਾ ਹੈ ਜਿਹੜੀਆਂ ਸਮੇਂ-ਸਮੇਂ ਉਨ੍ਹਾਂ ਨੇ ਯੋਗੀਆਂ/ਸਿੱਧਾਂ ਦੁਆਰਾ ਕੀਤੇ ਪ੍ਰਸ਼ਨਾਂ ਦੇ ਉੱਤਰ ਵਿਚ ਆਪਣੇ ਵਿਚਾਰਾਂ ਨੂੰ ਪ੍ਰਗਟਾਉਂਦੇ ਹੋਇਆਂ ਕਹੀਆਂ ਸਨ।

ਇਸ ਦੇ ਵਿਧਾਨਿਕ ਸਰੂਪ ਅਨੁਸਾਰ ਸ਼ੁਰੂ ਵਿਚ ਚਰਪਟ ਨਾਂ ਦਾ ਯੋਗੀ ਕੁਝ ਪਰਿਚਯਾਤਮਕ ਪ੍ਰਸ਼ਨ ਕਰਦਾ ਹੈ ਕਿ ਤੁਹਾਡਾ (ਗੁਰੂ ਜੀ ਦਾ) ਕਿਹੜਾ ਮਤ ਹੈ ਅਤੇ ਉਸ ਦਾ ਕੀ ਉਦੇਸ਼ ਹੈ? ਤੁਹਾਡੇ ਮਤ ਅਨੁਸਾਰ ਸੰਸਾਰ ਸਾਗਰ ਤੋਂ ਕਿਵੇਂ ਤਰਿਆ ਜਾਂਦਾ ਹੈ? ਗੁਰੂ ਦੇ ਮਿਲਣ ਦਾ ਕੀ ਪ੍ਰਮਾਣ ਹੈ? ਇਸ ਪਿਛੋਂ ਲੋਹਾਰੀ-ਪਾ ਨਾਂ ਦਾ ਯੋਗੀ ਆਪਣੇ ਮਤ ਦਾ ਮਹੱਤਵ ਸੰਸਾਰ ਤੋਂ ਨਿਰਲਿਪਤ ਰਹਿਣ ਵਿਚ ਦਸਦਾ ਹੋਇਆ ਗੋਸਟਿ ਨੂੰ ਅਗੇ ਤੋਰਦਾ ਹੈ। ਤਦ ਉਪਰੰਤ ਕਿਸੇ ਵਿਸ਼ੇਸ਼ ਯੋਗੀ ਵਲੋਂ ਕੋਈ ਪ੍ਰਸ਼ਨ ਨਹੀਂ ਕੀਤਾ ਗਿਆ, ਸਗੋਂ ਸਮੂਹਿਕ ਰੂਪ ਵਿਚ ਯੋਗੀਆਂ ਦੇ ਪ੍ਰਸ਼ਨ ਲਿਖੇ ਗਏ ਹਨ ਅਤੇ ਉਨ੍ਹਾਂ ਦੇ ਉੱਤਰਾਂ ਦੇ ਪ੍ਰਸੰਗ ਵਿਚ ਗੁਰਮਤਿ ਦੀ ਮਹਾਨਤਾ ਸਥਾਪਿਤ ਕੀਤੀ ਗਈ ਹੈ। ਸਿੱਧਾਂ ਦੇ ਸਮੂਹਿਕ ਪ੍ਰਸ਼ਨਾਂ ਦੇ ਉੱਤਰ ਗੁਰੂ ਜੀ ਨੇ ਬੜੇ ਸੰਖੇਪ ਅਤੇ ਕਲਾਤਮਕ ਢੰਗ ਨਾਲ ਦਿੱਤੇ ਹਨ। ਨਮੂਨੇ ਵਜੋਂ ਚਰਪਟ ਦੇ ਪੁਛਣ 'ਤੇ ਕਿ ਗੁਰੂ ਦੇ ਮਿਲ ਪੈਣ ਦਾ ਕੀ ਪ੍ਰਮਾਣ ਹੈ? ਗੁਰੂ ਨਾਨਕ ਦੇਵ ਦਸਦੇ ਹਨ ਕਿ ਚੰਚਲਤਾ ਨੂੰ ਛਡ ਦੇਣ ਅਤੇ ਨਾਮ ਵਿਚ ਲੀਨ ਹੋਣ ਨਾਲ ਗੁਰੂ ਦੇ ਮਿਲ ਪੈਣ ਦਾ

ਪ੍ਰਮਾਣ ਪ੍ਰਾਪਤ ਹੋ ਜਾਂਦਾ ਹੈ। ਲੋਹਾਰੀ-ਪਾ ਦੁਆਰਾ ਆਪਣੇ ਮਤ ਦੀ ਪੁਸ਼ਟੀ ਲਈ ਸੰਸਾਰ ਤੋਂ ਨਿਰਲਿਪਤ ਰਹਿਣ ਦੇ ਤਰਕ ਦਾ ਉੱਤਰ ਦਿੰਦੇ ਹੋਇਆਂ ਗੁਰੂ ਜੀ ਨੇ ਨਾਮ ਦੇ ਮਹੱਤਵ ਦੀ ਇਸ ਤਰ੍ਹਾਂ ਸਥਾਪਨਾ ਕੀਤੀ ਹੈ:

*ਹਾਟੀ ਬਾਟੀ ਨੀਦ ਨ ਆਵੈ ਪਰ ਘਰਿ ਚਿਤੁ ਨਾ ਡੁਲਾਈ।*
*ਬਿਨੁ ਨਾਵੈ ਮਨੁ ਟੇਕ ਨ ਟਿਕਈ ਨਾਨਕ ਭੂਖ ਨ ਜਾਈ।੮।*

ਅਤੇ ਸੰਸਾਰ ਸਾਗਰ ਤੋਂ ਤਰਨ ਬਾਰੇ ਗੁਰੂ ਜੀ ਨੇ ਦਸਿਆ ਹੈ :

*ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੈ।*
*ਸੁਰਤਿ ਸਬਦਿ ਭਵਸਾਗਰ ਤਰੀਐ ਨਾਨਕ ਨਾਮ ਵਖਾਣੈ।੫।*

ਇਸ ਤਰ੍ਹਾਂ ਗੁਰਮਤਿ ਦੇ ਦਾਰਸ਼ਨਿਕ ਅਤੇ ਧਾਰਮਿਕ ਸਿੱਧਾਂਤਾਂ ਦਾ ਸੰਖਿਪਤ ਰੂਪ ਜਾਂ ਸਾਰਾਂਸ਼ 'ਸਿਧ ਗੋਸਟਿ' ਵਿਚ ਵੇਖਿਆ ਜਾ ਸਕਦਾ ਹੈ। ਗੁਰੂ ਜੀ ਨੇ ਇਸ ਬਾਣੀ ਵਿਚ ਸੱਚੇ ਮਾਰਗ, ਸੱਚੇ ਭੇਸ, ਸੱਚੇ ਦਰਸ਼ਨ, ਸੱਚੇ ਯੋਗ ਅਤੇ ਸੱਚੇ ਸ਼ਬਦ ਦੀ ਵਿਆਖਿਆ ਪੇਸ਼ ਕਰਕੇ ਜਿਗਿਆਸੂ ਨੂੰ ਅਧਿਆਤਮਿਕਤਾ ਲਈ ਪ੍ਰੇਰਿਆ ਹੈ ਤਾਂ ਜੁ ਉਹ ਸਨਮਾਰਗ ਉਤੇ ਚਲ ਕੇ ਪਰਮਾਤਮਾ ਨਾਲ ਇਕ-ਮਿਕ ਹੋਣ ਦੀ ਅਵਸਥਾ ਤਕ ਪਹੁੰਚ ਸਕੇ। ਨਾਮ-ਸਾਧਨਾ ਅਜਿਹੇ 'ਗੁਰਮੁਖ' ਵਿਅਕਤੀ ਦੀ ਸੱਚੀ ਕਰਨੀ ਹੈ। ਇਹੀ ਵਾਸਤਵਿਕ ਯੋਗ ਦੀ ਜੁਗਤ ਹੈ ਅਤੇ ਇਹੀ ਅੰਤਿਮ ਸਿੱਧੀ ਹੈ।

ਇਸ ਬਾਣੀ ਵਿਚ ਗੁਰੂ ਜੀ ਨੇ ਯੋਗੀਆਂ/ਸਿੱਧਾਂ ਦੇ ਧਾਰਮਿਕ ਸਿੱਧਾਂਤਾਂ ਦਾ ਸੰਖਿਪਤ ਰੂਪ ਜਾਂ ਸਾਰਾਂਸ਼ 'ਸਿਧ ਗੋਸਟਿ' ਵਿਚ ਵੇਖਿਆ ਜਾ ਸਕਦਾ ਹੈ। ਗੁਰੂ ਜੀ ਨੇ ਇਸ ਬਾਣੀ ਵਿਚ ਸੱਚੇ ਮਾਰਗ, ਸੱਚੇ ਭੇਸ, ਸੱਚੇ ਦਰਸ਼ਨ, ਸੱਚੇ ਯੋਗ ਅਤੇ ਸੱਚੇ ਸ਼ਬਦ ਦੀ ਵਿਆਖਿਆ ਪੇਸ਼ ਕਰਕੇ ਜਿਗਿਆਸੂ ਨੂੰ ਅਧਿਆਤਮਿਕਤਾ ਲਈ ਪ੍ਰੇਰਿਆ ਹੈ ਤਾਂ ਜੁ ਉਹ ਸਨਮਾਰਗ ਉਤੇ ਚਲ ਕੇ ਪਰਮਾਤਮਾ ਨਾਲ ਇਕ-ਮਿਕ ਹੋਣ ਦੀ ਅਵਸਥਾ ਤਕ ਪਹੁੰਚ ਸਕੇ। ਨਾਮ-ਸਾਧਨਾ ਅਜਿਹੇ 'ਗੁਰਮੁਖ' ਵਿਅਕਤੀ ਦੀ ਸੱਚੀ ਕਰਨੀ ਹੈ। ਇਹੀ ਵਾਸਤਵਿਕ ਯੋਗ ਦੀ ਜੁਗਤ ਹੈ ਅਤੇ ਇਹੀ ਅੰਤਿਮ ਸਿੱਧੀ ਹੈ।

ਇਸ ਬਾਣੀ ਵਿਚ ਗੁਰੂ ਜੀ ਨੇ ਯੋਗੀਆਂ/ਸਿੱਧਾਂ ਦੇ ਧਾਰਮਿਕ ਪ੍ਰਤੀਕਾਂ, ਆਡੰਬਰਾਂ ਅਤੇ ਰੂੜ੍ਹੀਆਂ ਦੇ ਖੰਡਨ ਵਿਚ ਸੰਜਮ ਅਤੇ ਉਦਾਰਤਾ ਦਾ ਪ੍ਰਦਰਸ਼ਨ ਕੀਤਾ ਹੈ। ਗੁਰੂ ਜੀ ਦੀ ਵਿਵੇਕ-ਬੁੱਧੀ, ਮੌਲਿਕ ਤਰਕ-ਸ਼ਕਤੀ ਅਤੇ ਵਿਚਾਰ-ਸਪੱਸ਼ਟਤਾ 'ਸਿਧ ਗੋਸਟਿ' ਵਿਚ ਸਰਬਤ੍ਰ ਮੌਜੂਦ ਹੈ। ਛੰਦ ਦੀ ਦ੍ਰਿਸ਼ਟੀ ਤੋਂ ਇਹ ਬਾਣੀ ਹੋਰਨਾਂ ਨਾਲੋਂ ਅਧਿਕ ਵਿਵਸਥਿਤ ਹੈ। ਇਸ ਵਿਚ ਕੁਲ 73 ਪਦੇ ਹਨ ਜਿਨ੍ਹਾਂ ਵਿਚੋਂ 1 ਤੋਂ 18 ਤਕ ਚਾਰ-ਚਾਰ ਤੁਕਾਂ ਵਾਲੇ ਅਤੇ 19 ਤੋਂ 73 ਤਕ ਛੇ- ਛੇ ਤੁਕਾਂ ਵਾਲੇ ਹਨ। ਇਨ੍ਹਾਂ ਦੀ ਮਾਤ੍ਰਿਕ ਗਿਣਤੀ ਵੀ ਦੋ ਤਰ੍ਹਾਂ ਦੀ ਹੈ—16, 12 ਅਤੇ 8,

8। ਪਹਿਲੇ ਪਦੇ ਤੋਂ ਬਾਦ ਦੋ ਤੁਕਾਂ ਦਾ 'ਰਹਾਉ' ਹੈ। ਇਹ ਤੁਕਾਂ 73 ਪਦਿਆਂ ਤੋਂ ਅਧਿਕ ਹਨ ਅਤੇ ਗੋਸਟਿ ਦੀ ਮੂਲ ਸਮਸਿਆ ਨੂੰ ਪੇਸ਼ ਕਰਦੀਆਂ ਹਨ। ਇਸ ਬਾਣੀ ਦੀ ਭਾਸ਼ਾ ਹੋਰਨਾਂ ਦੇ ਮੁਕਾਬਲੇ ਬਹੁਤ ਗੰਭੀਰ ਅਤੇ ਯੌਗਿਕ ਪਰਿਭਾਸ਼ਿਕ ਸ਼ਬਦਾਵਲੀ ਨਾਲ ਭਰਪੂਰ ਹੈ। ਗੁਰਮਤਿ ਦੇ ਪਰਿਭਾਸ਼ਿਕ ਸ਼ਬਦਾਂ ਦੀ ਵਰਤੋਂ ਵੀ ਹੋਈ ਹੈ। ਅਰਬੀ-ਫ਼ਾਰਸੀ ਸ਼ਬਦਾਵਲੀ ਦਾ ਨਾਂ-ਮਾਤ੍ਰ ਪ੍ਰਯੋਗ ਹੋਇਆ ਹੈ। ਇਸ ਬਾਣੀ ਦੀ ਭਾਸ਼ਾ ਵਿਸ਼ੇ ਅਤੇ ਵਿਚਾਰ ਦੇ ਅਨੁਸਾਰੀ ਹੈ।

**ਰਾਮਕਲੀ ਕੀ ਵਾਰ ਮਹਲਾ ੩ :** ਗੁਰੂ ਅਮਰ ਦਾਸ ਦੀ ਰਚੀ ਇਸ ਵਾਰ ਦੇ ਆਰੰਭ ਵਿਚ ਲਿਖਿਆ ਹੈ—*ਜੋਧੈ ਵੀਰੈ ਪੂਰਬਾਣੀ ਕੀ ਧੁਨੀ*। ਸਪੱਸ਼ਟ ਹੈ ਕਿ ਗੁਰੂ ਅਰਜਨ ਦੇਵ ਨੇ ਸੰਪਾਦਨ ਵੇਲੇ ਇਸ ਵਾਰ ਦੇ ਗਾਉਣ ਦੀ ਤਰਜ਼ ਨਿਸ਼ਚਿਤ ਕਰ ਦਿੱਤੀ ਸੀ। ਰਵਾਇਤ ਅਨੁਸਾਰ ਪੂਰਵਾਣ ਨਾਂ ਦੇ ਇਕ ਰਾਜਪੂਤ ਦੇ ਜੋਧਾ ਅਤੇ ਵੀਰਾ ਨਾਂ ਦੇ ਦੋ ਪੁੱਤਰ ਸਨ। ਇਹ ਦੋਵੇਂ ਬੜੇ ਬਹਾਦਰ ਅਤੇ ਖ਼ੁੱਦਾਰ ਸਨ। ਲਖੀ ਨਾਂ ਦੇ ਜੰਗਲ ਵਿਚ ਲੁਕ ਛਿਪ ਕੇ ਇਹ ਆਪਣੀ ਹੋਂਦ ਦਾ ਅਹਿਸਾਸ ਕਰਾਉਂਦੇ ਸਨ। ਅਕਬਰ ਬਾਦਸ਼ਾਹ ਇਨ੍ਹਾਂ ਨੂੰ ਅਧੀਨ ਕਰਨਾ ਚਾਹੁੰਦਾ ਸੀ, ਇਸ ਲਈ ਉਸ ਨੇ ਇਨ੍ਹਾਂ ਉਤੇ ਹਮਲਾ ਕੀਤਾ। ਦੋਹਾਂ ਨੇ ਬੜੀ ਵੀਰਤਾ ਨਾਲ ਯੁੱਧ ਕਰ ਕੇ ਵੀਰ- ਗਤੀ ਪ੍ਰਾਪਤ ਕੀਤੀ। ਇਨ੍ਹਾਂ ਦੇ ਇਸ ਵੀਰਤਾ ਵਾਲੇ ਸਾਕੇ ਨੂੰ ਢਾਢੀਆਂ ਨੇ ਵਾਰ ਵਿਚ ਬੰਨ੍ਹਿਆ ਜੋ ਬਹੁਤ ਲੋਕ-ਪ੍ਰਿਯ ਹੋਇਆ। ਉਸੇ ਦੇ ਆਧਾਰ 'ਤੇ ਇਸ ਵਾਰ ਨੂੰ ਗਾਉਣ ਦਾ ਆਦੇਸ਼ ਹੈ।

ਇਸ ਵਾਰ ਵਿਚ ਕੁਲ 21 ਪਉੜੀਆਂ ਹਨ। ਹਰ ਇਕ ਪਉੜੀ ਵਿਚ ਸਮਾਨ ਆਕਾਰ ਵਾਲੀਆਂ ਪੰਜ-ਪੰਜ ਤੁਕਾਂ ਹਨ। ਪਹਿਲੀ ਪਉੜੀ ਤੋਂ ਬਾਦ ਇਕ ਤੁਕ ਵਾਲਾ 'ਰਹਾਉ' ਵੀ ਹੈ। 'ਰਹਾਉ' ਦੀ ਵਿਵਸਥਾ ਕਿਸੇ ਹੋਰ ਵਾਰ ਵਿਚ ਨਹੀਂ ਹੋਈ। ਇਨ੍ਹਾਂ ਪਉੜੀਆਂ ਨਾਲ 52 ਸ਼ਲੋਕ ਦਰਜ ਹਨ ਜਿਨ੍ਹਾਂ ਵਿਚ ਗੁਰੂ ਨਾਨਕ ਦੇਵ ਦੇ 19, ਗੁਰੂ ਅੰਗਦ ਦੇਵ ਦੇ ਸੱਤ ਅਤੇ ਗੁਰੂ ਅਮਰ ਦਾਸ ਦੇ 24 ਹਨ। ਦੋ ਸ਼ਲੋਕ ਕਬੀਰ ਜੀ ਦੇ ਵੀ ਹਨ। 8ਵੀਂ ਪਉੜੀ ਨਾਲ ਦਰਜ ਮਹਲੇ ੩ ਦਾ ਪਹਿਲਾ ਸ਼ਲੋਕ ਫ਼ਰੀਦ ਦੇ ਸ਼ਲੋਕਾਂ ਵਿਚ ਨੰ. 52 ਉਪਰ ਵੀ ਆਇਆ ਹੈ ਅਤੇ ਪਉੜੀ ਨੰ 2 ਨਾਲ ਪਹਿਲਾ ਸ਼ਲੋਕ ਕਬੀਰ ਦੇ ਸ਼ਲੋਕਾਂ ਵਿਚ ਨੰ. 65 ਉਤੇ ਵੀ ਸੰਕਲਿਤ ਹੈ। ਸ਼ਲੋਕਾਂ ਦੀ ਵੰਡ ਹਰ ਇਕ ਪਉੜੀ ਨਾਲ ਸਮਾਨ ਰੂਪ ਵਿਚ ਨਹੀਂ ਹੋਈ। ਪਉੜੀ ਨੰ. 1, 4, 8, 16 ਅਤੇ 19 ਨਾਲ ਤਿੰਨ-ਤਿੰਨ ਸ਼ਲੋਕ ਹਨ ਅਤੇ ਪਉੜੀ ਨੰ. 12 ਨਾਲ ਸੱਤ ਸ਼ਲੋਕ ਹਨ। ਸ਼ਲੋਕਾਂ ਦੀਆਂ ਤੁਕਾਂ ਵੀ ਇਕ-ਸਮਾਨ ਨਹੀਂ ਹਨ, ਦੋ ਤੋਂ ਲੈ ਕੇ 22 ਤੁਕਾਂ ਦੇ ਸ਼ਲੋਕ ਮਿਲਦੇ ਹਨ। ਗੁਰੂ ਅਮਰ ਦਾਸ ਦਾ ਸਭ ਤੋਂ ਲੰਬਾ ਸ਼ਲੋਕ 12 ਤੁਕਾਂ ਦਾ ਹੈ ਅਤੇ ਗੁਰੂ ਨਾਨਕ ਦੇਵ ਦਾ 22 ਤੁਕਾਂ ਦਾ।

ਇਸ ਵਾਰ ਵਿਚ ਗੁਰੂ ਜੀ ਨੇ ਦਸਿਆ ਹੈ ਕਿ ਸਾਰੀ ਸ੍ਰਿਸ਼ਟੀ ਪਰਮਾਤਮਾ ਦੀ ਪੈਦਾ ਕੀਤੀ ਹੈ ਅਤੇ ਉਹ ਖ਼ੁਦ ਇਸ ਵਿਚ ਵਿਆਪਤ ਹੈ। ਮਾਇਆ ਦੀ ਰਚਨਾ ਆਪ ਕਰਕੇ ਫਿਰ ਮਨੁੱਖ ਨੂੰ ਉਸ ਦੇ ਜਾਲ ਵਿਚ ਫਸਣੋ ਬਚਾਉਂਦਾ ਵੀ ਉਹ ਆਪ ਹੀ ਹੈ। ਮਨਮੁਖ ਵਿਅਕਤੀ ਸਦਾ ਪਰਮਾਤਮਾ ਤੋਂ ਦੂਰ ਰਹਿੰਦਾ ਹੈ। ਗੁਰਮੁਖ ਹੀ ਸੱਚਾ ਮਨੁੱਖ ਬਣਨ ਦਾ ਅਧਿਕਾਰੀ ਹੈ। ਦਿਲ ਨੂੰ ਸਵੱਛ ਕਰਨ ਨਾਲ ਅੰਦਰ ਵਸਦਾ ਪ੍ਰਭੂ ਦਿਸਣ ਲਗ ਜਾਂਦਾ ਹੈ। ਪ੍ਰੇਮ ਜੀਵਾਤਮਾ ਅਤੇ ਪਰਮਾਤਮਾ ਦੇ ਰਿਸ਼ਤੇ ਦਾ ਮੂਲ ਆਧਾਰ ਹੈ। ਪਾਖੰਡ-ਕਰਮ ਕਰਨ ਨਾਲ ਪਰਮਾਤਮਾ ਦੀ ਸੋਝੀ ਹਾਸਲ ਨਹੀਂ ਹੁੰਦੀ, ਹੁਕਮ ਮੰਨਣ ਨਾਲ ਪਾਰ-ਉਤਾਰਾ ਹੁੰਦਾ ਹੈ। ਗੁਰੂ ਦੀ ਸੇਵਾ, ਰੱਬ ਦਾ ਡਰ, ਮਾਇਆ ਭੋਗਾਂ ਤੋਂ ਵੈਰਾਗ, ਕਰਨੀ ਅਤੇ ਕਥਨੀ ਵਿਚ ਏਕਤਾ, ਹਉਮੈ ਦਾ ਤਿਆਗ ਆਦਿ ਕੁਝ ਜ਼ਰੂਰੀ ਕਰਮ ਹਨ ਜੋ ਮਨੁੱਖ ਨੂੰ ਕਰਨੇ ਚਾਹੀਦੇ ਹਨ। ਜਾਤਿ-ਪਾਤਿ ਅਤੇ ਧਰਮ ਦੇ ਵਿਤਕਰੇ ਵਿਅਰਥ ਹਨ। ਸਦਾ ਪਰਮਾਤਮਾ ਦੀ ਭਗਤੀ ਕਰਕੇ ਜੂਨਾਂ ਦੇ ਚੱਕਰ ਤੋਂ ਮੁਕਤੀ ਪ੍ਰਾਪਤ ਕਰਨੀ ਚਾਹੀਦੀ ਹੈ।

**ਰਾਮਕਲੀ ਕੀ ਵਾਰ ਮਹਲਾ ੫ :** ਅੱਠ-ਅੱਠ ਤੁਕਾਂ ਦੀਆਂ 22 ਪਉੜੀਆਂ ਵਾਲੀ ਇਸ ਵਾਰ ਵਿਚ ਹਰ ਪਉੜੀ ਨਾਲ ਦੋ-ਦੋ ਸ਼ਲੋਕ ਵੀ ਗੁਰੂ ਅਰਜਨ ਦੇਵ ਦੇ ਹਨ। ਇਸ ਤਰ੍ਹਾਂ ਸ਼ਲੋਕਾਂ ਦੀ ਗਿਣਤੀ 44 ਹੈ। ਸ਼ਲੋਕਾਂ ਦੀਆਂ ਤੁਕਾਂ ਵਿਚ ਸਮਾਨਤਾ ਨਹੀਂ ਹੈ। ਪਹਿਲੀਆਂ ਤਿੰਨ ਪਉੜੀਆਂ ਨਾਲ ਦਰਜ ਸ਼ਲੋਕ ਚਾਰ-ਚਾਰ ਤੁਕਾਂ ਦੇ ਹਨ। ਬਾਕੀ ਪਉੜੀਆਂ ਨਾਲ ਦਰਜ ਸ਼ਲੋਕਾਂ ਦੀਆਂ ਦੋ ਤੋਂ 16 ਤੁਕਾਂ ਹਨ। ਇਨ੍ਹਾਂ ਵਿਚੋਂ 19ਵੀਂ ਪਉੜੀ ਨਾਲ ਦਰਜ ਦੂਜਾ ਸ਼ਲੋਕ ਅਤੇ 20ਵੀਂ ਪਉੜੀ ਨਾਲ ਦਰਜ ਦੋਵੇਂ ਸ਼ਲੋਕ ਸੰਤ ਕਬੀਰ ਪ੍ਰਤਿ ਅਤੇ 21ਵੀਂ ਪਉੜੀ ਨਾਲ ਦਰਜ ਸ਼ਲੋਕ ਬਾਬਾ ਫ਼ਰੀਦ ਪ੍ਰਤਿ ਮਹਲੇ ਪੰਜਵੇਂ ਦੇ ਉਚਾਰੇ ਹੋਏ ਹਨ। ਇਸ ਵਾਰ ਦੀ ਭਾਸ਼ਾ ਪੂਰਵੀ ਪੰਜਾਬੀ ਹੈ, ਸਾਧ ਭਾਸ਼ਾ ਦਾ ਪ੍ਰਭਾਵ ਵੀ ਹੈ। ਕਿਤੇ-ਕਿਤੇ ਲਹਿੰਦੀ ਸ਼ਬਦਾਵਲੀ ਵੀ ਮਿਲਦੀ ਹੈ।

ਗੁਰੂ ਅਰਜਨ ਦੇਵ ਨੇ ਇਸ ਵਾਰ ਵਿਚ ਗੁਰਮਤਿ ਦੇ ਅਨੇਕ ਪੱਖਾਂ ਉਤੇ ਚਾਨਣਾ ਪਾਇਆ ਹੈ, ਜਿਵੇਂ ਪਰਮਾਤਮਾ ਖ਼ੁਦ ਸ੍ਰਿਸ਼ਟੀ ਦੀ ਰਚਨਾ ਅਤੇ ਸਭ ਦੀ ਪਾਲਣਾ ਕਰਦਾ ਹੈ। ਉਸ ਦੀ ਭਗਤੀ ਵਿਚ ਲੀਨ ਸਾਧਕ ਨ ਕੇਵਲ ਆਪਣਾ ਅਧਿਅਤਾਮਿਕ ਭਵਿਸ਼ ਸੁਧਾਰਦੇ ਹਨ, ਸਗੋਂ ਆਪਣੇ ਸੰਪਰਕ ਵਿਚ ਆਉਣ ਵਾਲਿਆਂ ਦਾ ਬੇੜਾ ਵੀ ਪਾਰ ਕਰ ਦਿੰਦੇ ਹਨ। ਪਰਮਾਤਮਾ ਦੀ ਮਿਹਰ ਨਾਲ ਹੀ ਸੰਸਾਰਿਕ ਬੰਧਨ ਟੁੱਟਦੇ ਹਨ। ਅਧਿਆਤਮਿਕ ਉੱਨਤੀ ਲਈ ਗੁਰੂ, ਸਾਧ-ਸੰਗਤ ਅਤੇ ਹਰਿ-ਭਗਤੀ ਦੀ ਬਹੁਤ ਲੋੜ ਹੈ। ਨਾਮ-ਜਪਣ ਅਤੇ ਸ਼ੁਭ ਕਰਮ ਨਾਲ ਮਨੁੱਖ ਦੇ ਵਿਅਕਤਿਤਵ ਵਿਚ ਨਿਖਾਰ ਆਉਂਦਾ ਹੈ। ਚਿੱਤ ਦੀ ਸਥਿਰਤਾ ਉਤੇ ਬਹੁਤ ਬਲ

ਦਿੱਤਾ ਗਿਆ ਹੈ।

**ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ:** ਇਹ ਵਾਰ ਇਕ ਪ੍ਰਕਾਰ ਦਾ 'ਮਾਫ਼ੀਨਾਮਾ' ਹੈ। ਹੰਕਾਰੀ ਹੋਣ ਕਾਰਣ ਬਲਵੰਡ ਅਤੇ ਸੱਤਾ ਨਾਂ ਦੇ ਦੋ ਰਬਾਬੀਆਂ ਨੂੰ ਗੁਰੂ-ਦਰਬਾਰ ਵਿਚੋਂ ਕਢ ਦਿੱਤਾ ਗਿਆ। ਬਾਦ ਵਿਚ ਭਾਈ ਲੱਧਾ ਨਾਂ ਦੇ ਇਕ ਸਿੱਖ ਦੀ ਸਫ਼ਾਰਿਸ਼ 'ਤੇ ਗੁਰੂ ਅਰਜਨ ਦੇਵ ਨੇ ਇਨ੍ਹਾਂ ਨੂੰ ਮਾਫ਼ ਕਰ ਦਿੱਤਾ। ਮਾਫ਼ ਕੀਤੇ ਜਾਣ ਉਪਰੰਤ ਉਨ੍ਹਾਂ ਨੇ ਗੁਰੂ-ਯਸ਼ ਵਿਚ ਇਹ ਵਾਰ ਉਚਾਰੀ। ਇਸ ਵਾਰ ਵਿਚ ਪਹਿਲੇ ਪੰਜ ਗੁਰੂ ਸਾਹਿਬਾਨ ਦੀ ਸਿਫ਼ਤ ਕੀਤੀ ਗਈ ਹੈ ਅਤੇ ਗੁਰੂ ਅਰਜਨ ਦੇਵ ਦੀ ਉਸਤਤ ਪੁਰਾਣ-ਪੁਰਸ਼ ਦੇ ਰੂਪ ਵਿਚ ਹੋਈ ਹੈ। ਇਸ ਵਾਰ ਵਿਚ ਕੁਲ ਅੱਠ ਪਉੜੀਆਂ ਹਨ। ਪਉੜੀਆਂ ਦੀਆ ਤੁਕਾਂ ਦੀ ਗਿਣਤੀ ਸੱਤ ਤੋਂ ਲੈ ਕੇ 20 ਤਕ ਹੈ, ਤੁਕਾਂ ਦੇ ਆਕਾਰ ਵੀ ਵੱਡੇ ਛੋਟੇ ਹਨ। ਇਸ ਦੀ ਭਾਸ਼ਾ ਉਸ ਵਕਤ ਦੀ ਲੋਕ-ਬੋਲੀ ਦੇ ਬਹੁਤ ਨੇੜੇ ਹੈ।

**ਭਗਤ-ਬਾਣੀ :** ਇਸ ਪ੍ਰਕਰਣ ਦੇ 18 ਸ਼ਬਦਾਂ ਵਿਚੋਂ 12 ਸੰਤ ਕਬੀਰ ਦੇ ਹਨ। ਇਨ੍ਹਾਂ ਵਿਚ ਹਰਿ-ਰਸ ਦੇ ਸਰੂਪ ਨੂੰ ਸਪੱਸ਼ਟ ਕਰਕੇ ਇਸ ਦਾ ਸੁਆਦ ਮਾਣਨ ਲਈ ਪ੍ਰੇਰਣਾ ਦਿੱਤੀ ਗਈ ਹੈ। ਪਰਮਾਤਮਾ ਦੀ ਸ਼ਰਣ ਵਿਚ ਜਾਣ ਨਾਲ ਭੌਤਿਕ ਡਰ ਖ਼ਤਮ ਹੋ ਜਾਂਦੇ ਹਨ। ਸੱਚਾ ਗਿਆਨ ਪੁਸਤਕਾਂ ਵਿਚ ਨਹੀਂ, ਨਾਮ-ਅਭਿਆਸ ਵਿਚ ਹੈ। ਜਾਤਿ-ਪਾਤਿ ਦਾ ਭੇਦ ਨਿਰਾ ਭਰਮ ਹੈ। ਅਸਲ ਯੋਗ ਮਨ ਨੂੰ ਸਾਧਣਾ ਹੈ। ਮਨੁੱਖ ਨੂੰ ਖ਼ੁਦ ਭਗਤੀ ਕਰਕੇ ਲੋਕਾਂ ਵਿਚ ਪ੍ਰਚਾਰ ਕਰਨਾ ਚਾਹੀਦਾ ਹੈ, ਤਾਂ ਜੋ ਹੋਰਨਾਂ ਦਾ ਵੀ ਉੱਧਾਰ ਹੋ ਸਕੇ। ਮਨ ਨੂੰ ਗੁਰੂ ਆਸ਼ੇ ਅਨੁਸਾਰ ਚਲਾਉਣਾ ਚਾਹੀਦਾ ਹੈ।

ਭਗਤ ਨਾਮ ਦੇਵ ਨੇ ਆਪਣੇ ਚਾਰ ਸ਼ਬਦਾਂ ਵਿਚ ਮਨ ਦੇ ਟਿਕਾਉ ਅਤੇ ਹਰਿ-ਭਗਤੀ ਵਿਚ ਪੂਰੀ ਮਗਨਤਾ ਦੀ ਅਨੇਕ ਉਦਾਹਰਣਾਂ ਰਾਹੀਂ ਪੁਸ਼ਟੀ ਕੀਤੀ ਹੈ। ਕਰਮ-ਕਾਂਡਾਂ ਵਿਚ ਫਸਣਾ ਮਨ-ਮਤ ਹੈ। ਰਵਿਦਾਸ ਜੀ ਨੇ ਆਪਣੇ ਇਕ ਸ਼ਬਦ ਰਾਹੀਂ ਹਉਮੈ ਵਿਚ ਕਰਮ ਕਰਨ ਤੋਂ ਜਿਗਿਆਸੂ ਨੂੰ ਰੋਕਿਆ ਹੈ। ਬੇਣੀ ਭਗਤ ਨੇ ਆਪਣੇ ਇਕ ਸ਼ਬਦ ਵਿਚ ਯੋਗੀਆਂ ਦੇ ਸਮਾਨਾਂਤਰ ਹਰਿ-ਭਗਤੀ ਅਤੇ ਨਾਮ-ਸਿਮਰਨ ਦੀਆਂ ਜੁਗਤਾਂ ਉਤੇ ਪ੍ਰਕਾਸ਼ ਪਾਇਆ ਹੈ।

## 19. ਨਟ ਨਾਰਾਇਨ ਰਾਗ

ਇਹ ਸੰਪੂਰਣ ਜਾਤਿ ਦਾ ਰਾਗ ਹੈ। ਇਸ ਦੀ ਰਚਨਾ ਬਿਲਾਵਲ ਅਤੇ ਕਲਿਆਣ ਦੇ ਮੇਲ ਨਾਲ ਹੁੰਦੀ ਹੈ। ਭਾਵੇਂ ਇਹ ਬਹੁਤ ਪ੍ਰਾਚੀਨ ਰਾਗ ਹੈ, ਪਰ ਇਸ ਦੇ ਸਰੂਪ ਸੰਬੰਧੀ ਸਪੱਸ਼ਟਤਾ ਦਾ ਅਭਾਵ ਹੈ। ਇਸ ਦੇ ਗਾਉਣ ਦਾ ਸਮਾਂ ਦਿਨ ਦਾ ਚੌਥਾ ਪਹਿਰ ਹੈ। 'ਦਸਮ ਗ੍ਰੰਥ' ਵਿਚ ਇਸ ਦਾ ਇਕ ਨਾਮਾਂਤਰ 'ਨਟ ਨਾਇਕ' ਵੀ ਲਿਖਿਆ ਹੈ।

ਇਸ ਰਾਗ ਵਿਚ, ਬਿਨਾ ਉਪ-ਸਿਰਲੇਖ ਦਿੱਤੇ, 19 ਚਉਪਦੇ ਅਤੇ ਛੇ ਅਸ਼ਟਪਦੀਆਂ ਦਰਜ ਹਨ।

**ਚਉਪਦੇ** : ਕੁਲ 19 ਚਉਪਦਿਆਂ ਵਿਚੋਂ ਨੌਂ ਗੁਰੂ ਰਾਮ ਦਾਸ ਦੇ ਲਿਖੇ ਹਨ। ਇਨ੍ਹਾਂ ਵਿਚੋਂ ਤਿੰਨ ਦੁਪਦੇ ਅਤੇ ਛੇ ਚਉਪਦੇ ਹਨ। ਗੁਰੂ ਜੀ ਨੇ ਇਨ੍ਹਾਂ ਵਿਚ ਉਪਦੇਸ਼ ਦਿੱਤਾ ਹੈ ਕਿ ਪਰਮਾਤਮਾ ਨਾਲ ਏਕਾਕਾਰ ਸਥਾਪਿਤ ਕਰਨ ਲਈ ਨਾਮ-ਸਿਮਰਨ ਅਤਿ-ਆਵੱਸ਼ਕ ਹੈ। ਇਸ ਦੀ ਪ੍ਰੇਰਣਾ ਗੁਰੂ ਤੋਂ ਮਿਲਦੀ ਹੈ, ਇਸ ਨਾਲ ਸਾਰੇ ਪਾਪ ਨਸ਼ਟ ਹੋ ਜਾਂਦੇ ਹਨ। ਸਾਧ-ਸੰਗਤ ਅਤੇ ਸ੍ਰੇਸ਼ਠ ਸਾਧਕਾਂ ਦੇ ਸੰਪਰਕ ਵਿਚ ਗਿਆਂ ਜੀਵਨ ਪਵਿਤਰ ਹੁੰਦਾ ਹੈ। ਅਜਿਹੇ ਸਾਧਕਾਂ ਉਤੋਂ ਸਰਬੱਸ ਨਿਛਾਵਰ ਕਰ ਦੇਣਾ ਚਾਹੀਦਾ ਹੈ।

ਗੁਰੂ ਅਰਜਨ ਦੇਵ ਨੇ 10 ਚਉਪਦੇ ਲਿਖੇ ਹਨ ਜਿਨ੍ਹਾਂ ਵਿਚੋਂ ਅੱਠ ਦੁਪਦੇ, ਇਕ ਤ੍ਰਿਪਦਾ ਅਤੇ ਇਕ ਚਉਪਦਾ ਹੈ। ਇਨ੍ਹਾਂ ਵਿਚ ਗੁਰੂ ਜੀ ਨੇ ਭਾਣਾ ਮੰਨਣ ਉਤੇ ਜ਼ੋਰ ਦਿੱਤਾ ਹੈ। ਪਰਮਾਤਮਾ ਦੀ ਸ਼ਰਣ ਵਿਚ ਜਾਣ ਨਾਲ ਸਭ ਡਰ ਦੂਰ ਹੋ ਜਾਂਦੇ ਹਨ। ਹਰ ਜਾਤਿ ਦਾ ਬੰਦਾ ਪ੍ਰਭੂ ਦੀ ਕ੍ਰਿਪਾ ਦਾ ਭਾਗੀ ਬਣ ਸਕਦਾ ਹੈ। ਨਾਮ-ਸਿਮਰਨ ਨਾਲ ਪਾਪ ਕਟ ਜਾਂਦੇ ਹਨ, ਪ੍ਰੇਮ ਦਾ ਵਿਸਤਾਰ ਹੋ ਜਾਂਦਾ ਹੈ। ਇਸ ਲਈ ਗੁਰੂ ਜੀ ਦੀ ਚਾਹ ਹੈ—*ਦਰਸਨ ਪਿਆਸ ਬਹੁਤੁ ਮਨਿ ਮੇਰੈ ਨਾਨਕ ਦਰਸ ਨਿਹਾਲ।*

**ਅਸ਼ਟਪਦੀਆਂ** : ਗੁਰੂ ਰਾਮ ਦਾਸ ਨੇ ਅਸ਼ਟਪਦੀਆਂ ਦੇ ਇਸ ਛਕੇ ਵਿਚ ਦਸਿਆ ਹੈ ਕਿ ਸਰਵ-ਵਿਆਪਕ ਅਤੇ ਸਰਵ-ਸਮਰਥ ਦੇ ਨਾਮ ਨੂੰ ਸਿਮਰਨ ਦਾ ਅਵਸਰ ਗੁਰੂ ਦੀ ਮਿਹਰ ਨਾਲ ਪ੍ਰਾਪਤ ਹੁੰਦਾ ਹੈ। ਗੁਰੂ ਦੀ ਸੰਗਤ ਨਾਲ ਮਨੁੱਖ ਦਾ ਸਰੂਪ ਬਦਲ ਜਾਂਦਾ ਹੈ, ਸੰਸਾਰਿਕ ਵਿਸ਼ਿਆਂ ਪ੍ਰਤਿ ਅਰੁਚੀ ਹੋ ਜਾਂਦੀ ਹੈ, ਹਰ ਪ੍ਰਕਾਰ ਦਾ ਡਰ ਖ਼ਤਮ ਹੋ ਜਾਂਦਾ ਹੈ। ਇਸ ਤੋਂ ਬਿਨਾ ਹੋਰ ਸਾਰੇ ਕਰਮ ਵਿਅਰਥ ਹਨ।

### 20. ਮਾਲੀ ਗਉੜਾ ਰਾਗ

ਇਹ ਉੱਤਰੀ ਭਾਰਤੀ ਸੰਗੀਤ ਸ਼ਾਖਾ ਦਾ ਰਾਗ ਮੰਨਿਆ ਜਾਂਦਾ ਹੈ, ਪਰ ਇਸ ਦਾ ਬਹੁਤ ਪ੍ਰਚਲਨ ਹੋਇਆ ਨਹੀਂ ਮਿਲਦਾ। ਮਾਰੂ ਠਾਟ ਦੇ ਇਸ ਸੰਪੂਰਣ ਰਾਗ ਦਾ ਇਕ ਨਾਮਾਂਤਰ 'ਮਾਲੀ ਗੌਰਾ' ਵੀ ਹੈ। ਇਸ ਦੇ ਗਾਉਣ ਦਾ ਸਮਾਂ ਦਿਨ ਦਾ ਤੀਜਾ ਪਹਿਰ ਹੈ।

ਇਸ ਰਾਗ ਵਿਚ ਬਿਨਾ ਉਪ-ਸਿਰਲੇਖ ਦੇ 14 ਚਉਪਦੇ ਦਰਜ ਹਨ। ਭਗਤ-ਬਾਣੀ ਪ੍ਰਕਰਣ ਵਿਚ ਤਿੰਨ ਸ਼ਬਦ ਭਗਤ ਨਾਮ ਦੇਵ ਦੇ ਹਨ।

**ਚਉਪਦੇ** : ਗੁਰੂ ਰਾਮ ਦਾਸ ਨੇ ਆਪਣੇ ਛੇ ਚਉਪਦਿਆਂ ਦੇ ਛਕੇ ਵਿਚ ਦਸਿਆ ਹੈ ਕਿ ਪਾਪ ਕਰਨੋ ਹਟ ਕੇ ਪਰਮਾਤਮਾ ਦੀ ਸ਼ਰਣ ਵਿਚ ਜਾਣਾ ਚਾਹੀਦਾ ਹੈ। ਉਹ ਆਪ ਹੀ ਮਨੁੱਖ ਦਾ ਉੱਧਾਰ ਕਰ ਦਿੰਦਾ ਹੈ। ਗੁਰੂ ਦੀ ਸ਼ਰਣ ਵਿਚ ਜਾਣ

ਨਾਲ ਖੋਟੀ ਮਤ ਨਸ਼ਟ ਹੁੰਦੀ ਹੈ, ਸੰਸਾਰਿਕ ਡਰ ਦੂਰ ਹੋ ਜਾਂਦੇ ਹਨ, ਜਿਗਿਆਸੂ ਸੱਚਾ ਸੇਵਕ ਹੋ ਨਿਬੜਦਾ ਹੈ।

ਗੁਰੂ ਅਰਜਨ ਦੇਵ ਦੇ ਅੱਠ ਚਉਪਦਿਆਂ ਵਿਚੋਂ ਤਿੰਨ ਦੁਪਦੇ ਅਤੇ ਪੰਜ ਚਉਪਦੇ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਦਸਿਆ ਹੈ ਕਿ ਪ੍ਰਭੂ ਨੂੰ ਮਿਲਣ ਲਈ ਗੁਰੂ ਦੀ ਸੇਵਾ ਕਰਨੀ ਚਾਹੀਦੀ ਹੈ। ਗੁਰੂ ਹਰਿ-ਨਾਮ ਦੀ ਪ੍ਰਾਪਤੀ ਵਿਚ ਸਹਾਇਕ ਹੁੰਦਾ ਹੈ, ਹਰ ਪ੍ਰਕਾਰ ਦੀਆਂ ਚਿੰਤਾਵਾਂ ਮੁਕ ਜਾਂਦੀਆਂ ਹਨ। ਸਾਧ-ਸੰਗਤ ਵਿਚ ਜਾ ਕੇ ਨਾਮ ਜਪਣਾ ਹਰ ਪ੍ਰਕਾਰ ਦੀ ਭਟਕਣਾ ਖ਼ਤਮ ਕਰ ਦਿੰਦਾ ਹੈ।

**ਭਗਤ ਬਾਣੀ** : ਇਸ ਪ੍ਰਕਰਣ ਵਿਚ ਭਗਤ ਨਾਮ ਦੇਵ ਦੇ ਤਿੰਨ ਸ਼ਬਦ ਦਰਜ ਹਨ। ਇਨ੍ਹਾਂ ਵਿਚ ਅਵਤਾਰਾਂ ਰਾਹੀਂ ਕੀਤੇ ਪ੍ਰਭੂ ਦੇ ਕਾਰਨਾਮਿਆਂ ਉਤੇ ਪ੍ਰਕਾਸ਼ ਪਾਇਆ ਗਿਆ ਹੈ। ਉਸ ਇਕ ਪ੍ਰਭੂ ਦਾ ਧਿਆਨ ਕਰਕੇ ਬਾਕੀ ਸਭ ਕੁਝ ਭੁਲਾ ਦੇਣਾ ਚਾਹੀਦਾ ਹੈ—*ਏਕਲ ਚਿੰਤਾ ਰਾਖੁ ਅਨੰਤਾ ਅਉਰ ਤਜਹੁ ਸਭ ਆਸਾ ਰੇ।*

**21. ਮਾਰੂ ਰਾਗ**

ਇਹ ਬੜਾ ਪੁਰਾਤਨ ਅਤੇ ਪ੍ਰਸਿੱਧ ਰਾਗ ਹੈ ਅਤੇ ਉਤਰੀ ਤੇ ਦੱਖਣੀ ਦੋਹਾਂ ਸੰਗੀਤ ਪਰੰਪਰਾਵਾਂ ਵਿਚ ਇਸ ਨੂੰ ਸਵੀਕਾਰ ਕੀਤਾ ਗਿਆ ਹੈ। ਵਿਦਵਾਨਾਂ ਨੇ ਇਸ ਨੂੰ ਖਾੜਵ ਜਾਤਿ ਦਾ ਰਾਗ ਮੰਨਿਆ ਹੈ। 'ਰਾਗਮਾਲਾ' ਵਿਚ ਇਸ ਨੂੰ ਮਾਲਕੌਂਸ ਦਾ ਪੁੱਤਰ ਲਿਖਿਆ ਹੈ। ਇਸ ਨੂੰ ਦਿਨ ਦੇ ਤੀਜੇ ਪਹਿਰ ਵਿਚ ਬੜੇ ਸਾਧਾਰਣ ਢੰਗ ਨਾਲ ਗਾਇਆ ਜਾਂਦਾ ਹੈ। ਪੁਰਾਤਨ ਕਾਲ ਤੋਂ ਇਸ ਨੂੰ ਯੁੱਧ ਦੇ ਸੰਬੰਧ ਵਿਚ ਜਾਂ ਵੀਰਰਸੀ ਭਾਵਨਾਵਾਂ ਦੀ ਅਭਿਵਿਅਕਤੀ ਲਈ ਵਰਤਿਆ ਜਾਂਦਾ ਹੈ। ਮ੍ਰਿਤੂ ਦੇ ਅਵਸਰ 'ਤੇ ਵੀ ਇਸ ਦੇ ਗਾਉਣ ਦਾ ਵਿਧਾਨ ਹੈ। ਵੀਰਰਸੀ ਭਾਵਨਾ ਨੂੰ ਪ੍ਰਗਟ ਕਰਨ ਲਈ ਗੁਰਬਾਣੀ ਵਿਚ ਇਸ ਰਾਗ ਦੁਆਰਾ ਮਨ ਨਾਲ ਯੁੱਧ ਕਰਨ ਲਈ ਜਿਗਿਆਸੂ ਪ੍ਰੇਰਿਆ ਗਿਆ ਹੈ ਅਤੇ ਬਾਹਰਲੇ ਦਿਖਾਵੇ ਅਤੇ ਪਾਖੰਡਾਂ ਦਾ ਖੰਡਨ ਕੀਤਾ ਗਿਆ ਹੈ। ਇਸ ਰਾਗ ਦੇ ਹੋਰ ਭੇਦ ਹਨ—ਮਾਰੂ-ਕਾਫ਼ੀ, ਮਾਰੂ ਦੱਖਣੀ ਆਦਿ।

ਇਸ ਰਾਗ ਵਿਚ ਕੁਲ 60 ਚਉਪਦੇ (ਦੋ ਅੰਜਲੀਆਂ ਸਮੇਤ), 20 ਅਸ਼ਟਪਦੀਆਂ (ਦੋ ਅੰਜਲੀਆਂ ਸਹਿਤ), 62 ਸਲੋਹੇ, ਇਕ ਵਾਰ ਮ. ੩, ਅਤੇ ਇਕ ਵਾਰ ਮ. ੫ ਦਰਜ ਹਨ। ਭਗਤ-ਬਾਣੀ ਪ੍ਰਕਰਣ ਵਿਚ ਕੁਲ 16 ਸ਼ਬਦ ਹਨ ਜਿਨ੍ਹਾਂ ਵਿਚੋਂ 12 ਸੰਤ ਕਬੀਰ ਦੇ, ਇਕ ਭਗਤ ਨਾਮਦੇਵ ਦਾ ਇਕ ਜੈਦੇਵ ਜੀ ਦਾ ਅਤੇ ਦੋ ਰਵਿਦਾਸ ਜੀ ਦੇ ਹਨ।

**ਚਉਪਦੇ** : ਕੁਲ 60 ਚਉਪਦਿਆਂ ਵਿਚੋਂ 12 ਗੁਰੂ ਨਾਨਕ ਦੇਵ ਦੇ ਹਨ। ਇਨ੍ਹਾਂ ਵਿਚੋਂ ਦੋ ਦੁਪਦੇ, ਇਕ ਤ੍ਰਿਪਦਾ, ਸੱਤ ਚਉਪਦੇ, ਇਕ ਪੰਚਪਦਾ ਅਤੇ ਇਕ

ਅਵਸਰ ਹੈ :

*ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ।*
*ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ।੩੦।*

ਹਰਿ-ਨਾਮ ਦੇ ਸਿਮਰਨ ਤੋਂ ਬਿਨਾ ਵਿਕਾਰਾਂ ਦਾ ਵਿਕਾਸ ਹੁੰਦਾ ਹੈ। ਹਰ ਪ੍ਰਕਾਰ ਦੀਆਂ ਵਾਸਨਾਵਾਂ ਨੂੰ ਛਡ ਕੇ ਸਾਧ-ਸੰਗਤ ਰਾਹੀਂ ਪਰਮਾਤਮਾ ਦੀ ਉਸਤਤ ਕਰਨੀ ਚਾਹੀਦੀ ਹੈ। ਸਾਕਤ ਦੀ ਸੰਗਤ ਵਿਚ ਨਹੀਂ ਜਾਣਾ ਚਾਹੀਦਾ ਕਿਉਂਕਿ ਇਸ ਦਾ ਨਤੀਜਾ ਮਾੜਾ ਹੈ :

*ਕਬੀਰ ਸੰਗਤਿ ਕਰੀਐ ਸਾਧ ਕੀ ਅੰਤਿ ਕਰੈ ਨਿਰਬਾਹੁ।*
*ਸਾਕਤ ਸੰਗੁ ਨ ਕੀਜੀਐ ਜਾ ਤੇ ਹੋਇ ਬਿਨਾਹੁ।੯੩।*

ਸਿਮਰਨ ਨ ਕਰਨ 'ਤੇ ਮਨੁੱਖ ਸੰਸਾਰਿਕਤਾ ਵਿਚ ਲੀਨ ਹੁੰਦਾ ਹੈ ਅਤੇ ਉਸ ਨੂੰ ਹਰ ਪ੍ਰਕਾਰ ਦੀਆਂ ਕਠਿਨਾਈਆ ਘੇਰ ਲੈਂਦੀਆਂ ਹਨ। ਉਹ ਧਰਮ ਦੇ ਮਾਰਗ ਨੂੰ ਛਡ ਕੇ ਦੁਨਿਆਵੀ ਚੱਕਰਾਂ ਵਿਚ ਫਸ ਜਾਂਦਾ ਹੈ ਅਤੇ ਆਪਣਾ ਨਾਸ਼ ਆਪ ਹੀ ਕਰ ਲੈਂਦਾ ਹੈ :

*ਕਬੀਰ ਦੀਨੁ ਗਵਾਇਆ ਦੁਨੀ ਸਿਉ ਦੁਨੀ ਨ ਚਾਲੀ ਸਾਥਿ।*
*ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥਿ।੧੩।*

ਮਨੁੱਖ ਨੂੰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਵਿਕਾਰਾਂ ਨੂੰ ਛਡ ਕੇ ਅਤੇ ਜਾਤਿ-ਪਾਤਿ ਦੇ ਬੰਧਨਾਂ ਤੋਂ ਉੱਚਾ ਉਠ ਕੇ ਸਾਰਿਆਂ ਦੇ ਸੁਖ ਦੀ ਕਾਮਨਾ ਕਰਦੇ ਹੋਇਆਂ ਹਰਿ-ਭਗਤੀ ਵਿਚ ਲੀਨ ਰਹਿਣਾ ਚਾਹੀਦਾ ਹੈ। ਇਸ ਸਭ ਕੁਝ ਨੂੰ ਬਚਪਨ ਵਿਚ ਸ਼ੁਰੂ ਕਰ ਦੇਣਾ ਚਾਹੀਦਾ ਹੈ ਕਿਉਂਕਿ ਬਿਰਧ ਅਵਸਥਾ ਤਕ ਹਰਿ-ਨਾਮ ਦੇ ਸਿਮਰਨ ਦੀ ਉਡੀਕ ਕਰਨੀ ਪਛਤਾਵੇ ਨੂੰ ਜਨਮ ਦਿੰਦੀ ਹੈ :

*ਕਬੀਰ ਲੂਟਨਾ ਹੈ ਤ ਲੂਟਿ ਲੈ ਰਾਮ ਨਾਮ ਹੈ ਲੂਟਿ।*
*ਫਿਰਿ ਪਾਛੈ ਪਛੁਤਾਹੁਗੇ ਪ੍ਰਾਨ ਜਾਹਿੰਗੇ ਛੂਟਿ।੪੧।*

ਸੱਚ ਤਾਂ ਇਹ ਹੈ ਕਿ ਪਰਮਾਤਮਾ ਦੇ ਚਰਣਾਂ ਨਾਲੋਂ ਵਿਛੜਨ 'ਤੇ ਮਨੁੱਖ ਅਧਿਆਤਮਿਕ ਤੌਰ 'ਤੇ ਦੁਖਾਂ ਵਿਚ ਗ੍ਰਸਿਆ ਜਾਂਦਾ ਹੈ। ਇਸ ਲਈ ਉਸ ਨੂੰ ਨੈਤਿਕ ਅਤੇ ਅਧਿਆਤਮਿਕ ਕਰਮਾਂ ਰਾਹੀਂ ਆਪਣੇ ਵਿਅਕਤਿਤਵ ਵਿਚ ਸੁਧਾਰ ਲਿਆ ਕੇ ਅਤੇ ਸਾਧ-ਸੰਗਤ ਵਿਚ ਜਾ ਕੇ ਹਰਿ-ਨਾਮ ਦੇ ਸਿਮਰਨ ਨਾਲ ਸੰਸਾਰਿਕ ਦੁਖਾਂ ਅਤੇ ਕਲੇਸ਼ਾਂ ਤੋਂ ਛੁਟਕਾਰਾ ਪਾਣਾ ਚਾਹੀਦਾ ਹੈ।

**(6) ਸ਼ਲੋਕ ਸ਼ੇਖ ਫ਼ਰੀਦ ਕੇ**

ਇਸ ਸਿਰਲੇਖ ਅਧੀਨ ਕੁਲ 130 ਸ਼ਲੋਕ ਦਰਜ ਹਨ। ਇਨ੍ਹਾਂ ਵਿਚੋਂ ਚਾਰ ਸ਼ਲੋਕ (ਅੰਕ 32, 113, 120, 124) ਗੁਰੂ ਨਾਨਕ ਦੇਵ ਦੇ, ਪੰਜ (13, 52,

104, 122, 123) ਗੁਰੂ ਅਮਰ ਦਾਸ ਦੇ, ਇਕ (121) ਗੁਰੂ ਰਾਮ ਦਾਸ ਦਾ ਅਤੇ ਅੱਠ (ਅੰਕ 75, 82, 83, 105, 108, 109, 110, 111) ਗੁਰੂ ਅਰਜਨ ਦੇਵ ਦੇ ਹਨ। ਇਹ ਸ਼ਲੋਕ ਗੁਰੂ ਅਰਜਨ ਦੇਵ ਨੇ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਵੇਲੇ ਪ੍ਰਸੰਗ/ਭਾਵ ਅਨੁਰੂਪ ਦਰਜ ਕੀਤੇ ਸਨ। ਕੁਝ ਵਿਦਵਾਨ ਇਨ੍ਹਾਂ ਨੂੰ ਫ਼ਰੀਦ ਦੇ ਸ਼ਲੋਕਾਂ ਉਤੇ ਗੁਰੂ ਸਾਹਿਬਾਨ ਦੀ ਟਿੱਪਣੀ ਮੰਨਦੇ ਹਨ ਅਤੇ ਕੁਝ ਦਾ ਮਤ ਹੈ ਕਿ ਫ਼ਰੀਦ ਜੀ ਦੇ ਭਾਵਾਂ ਨੂੰ ਅਧਿਕ ਸਪੱਸ਼ਟ ਕਰਨ ਜਾਂ ਵਿਸਤਾਰ ਦੇਣ ਲਈ ਗੁਰੂ ਅਰਜਨ ਦੇਵ ਨੇ ਇਨ੍ਹਾਂ ਨੂੰ ਜੋੜਿਆ ਸੀ। ਬਾਬਾ ਫ਼ਰੀਦ ਦੇ ਸ਼ਲੋਕ ਅਧਿਕਤਰ ਦੋ-ਦੋ ਤੁਕਾਂ ਦੇ ਹਨ। ਪਹਿਲਾ ਸ਼ਲੋਕ ਅੱਠ ਤੁਕਾਂ ਦਾ ਹੈ ਅਤੇ ਕੁਝ ਸ਼ਲੋਕ ਤਿੰਨ, ਚਾਰ ਅਤੇ ਛੇ ਤੁਕਾਂ ਦੇ ਵੀ ਹਨ। ਇਨ੍ਹਾਂ ਦੀ ਭਾਸ਼ਾ ਲਹਿੰਦੀ ਨੁਹਾਰ ਵਾਲੀ ਪੰਜਾਬੀ ਹੈ। ਭਾਵ ਨੂੰ ਇਤਨੀ ਸਰਲਤਾ ਨਾਲ ਪ੍ਰਗਟਾਇਆ ਗਿਆ ਹੈ ਕਿ ਅਨੇਕ ਸ਼ਲੋਕ ਸਤਿ-ਕਥਨਾਂ ਦਾ ਰੂਪ ਧਾਰਣ ਕਰ ਗਏ ਹਨ।

ਸ਼ੇਖ ਫ਼ਰੀਦ ਨੇ ਇਨ੍ਹਾਂ ਸ਼ਲੋਕਾਂ ਵਿਚ ਸੰਸਾਰ ਦੀ ਨਾਸ਼ਮਾਨਤਾ, ਰੱਬੀ-ਪ੍ਰੇਮ, ਨੈਤਿਕ ਆਚਾਰ ਅਤੇ ਨੇਕ ਕਮਾਈ ਕਰਨ ਉਤੇ ਬਲ ਦਿੱਤਾ ਹੈ। ਮਨੁੱਖ ਸੰਸਾਰ ਵਿਚ ਨਿਸ਼ਚਿਤ ਸਮਾਂ ਲਿਖਾ ਕੇ ਆਉਂਦਾ ਹੈ, ਪਰ ਉਹ ਵਾਸਤਵਿਕਤਾ ਨੂੰ ਭੁਲ ਕੇ ਸੰਸਾਰਿਕਤਾ ਦੇ ਚੱਕਰ ਵਿਚ ਪੈ ਜਾਂਦਾ ਹੈ। ਸੱਚਾ ਫ਼ਕੀਰ ਤਾਂ ਆਪਣੇ ਅੰਦਰ ਰੱਬ ਨੂੰ ਵਸਦਾ ਵੇਖਦਾ ਹੈ, ਕਿਉਂਕਿ ਜੰਗਲਾਂ ਵਿਚ ਭਟਕਣ ਨਾਲ ਰੱਬ ਦੀ ਪ੍ਰਾਪਤੀ ਸੰਭਵ ਨਹੀਂ ਹੈ:

*ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ।*
*ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ।੧੯।*

ਵਿਸ਼ੇ-ਵਾਸਨਾਵਾਂ ਵਿਚ ਉਲਝ ਕੇ ਮਨੁੱਖ ਆਪਣਾ ਅਧਿਆਤਮਿਕ ਭਵਿਸ਼ ਵਿਗਾੜ ਲੈਂਦਾ ਹੈ। ਉਚਿਤ ਤਾਂ ਇਹ ਹੈ ਕਿ ਆਪਣੇ ਆਪ ਨੂੰ ਦੁਨਿਆਵੀ ਚਿਕੜ ਵਿਚ ਫਸਣੋਂ ਬਚਾਇਆ ਜਾਏ ਅਤੇ ਅਧਿਆਤਮਿਕ ਮਾਰਗ ਉਤੇ ਅੱਗੇ ਵਧ ਕੇ ਪਰਮਾਤਮਾ ਨਾਲ ਮਿਲਾਪ ਦਾ ਸੁਖ ਮਾਣਿਆ ਜਾਏ। ਪ੍ਰੇਮ ਹੀ ਜਿਗਿਆਸੂ ਦੀ ਸਾਧਨਾ ਦਾ ਮੂਲ ਆਧਾਰ ਹੈ। ਇਸ ਤੋਂ ਬਿਨਾ ਜੀਵਨ ਵਿਅਰਥ ਹੈ। ਸੰਸਾਰਿਕ ਵਸਤੂਆਂ ਦਾ ਮੋਹ ਅੰਤ ਕਾਲ ਨੂੰ ਨਾਲ ਨਹੀਂ ਨਿਭਦਾ :

*ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ।*
*ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ।੪੫।*

ਵਾਸਨਾਵਾਂ ਦੇ ਪ੍ਰਭਾਵ ਅਧੀਨ ਮਨੁੱਖ ਦਾ ਜੀਵਨ ਨਰਕ-ਤੁੱਲ ਹੈ। ਉਹੀ ਮਨੁੱਖ ਰੱਬ ਦੀ ਦਰਗਾਹ ਵਿਚ ਪ੍ਰਵਾਨ ਚੜ੍ਹਦਾ ਹੈ ਜੋ ਆਪਣੇ ਮਨ ਵਿਚ ਨੈਤਿਕ ਗੁਣਾਂ ਨੂੰ ਵਿਕਸਿਤ ਕਰਦਾ ਹੈ। ਨੈਤਿਕ ਗੁਣ ਹੀ ਵਿਅਕਤੀ ਦੀ ਬਿਰਤੀ ਨੂੰ ਸਵੱਛ

ਕਰਦੇ ਹਨ। ਸਬਰ, ਸੰਤੋਖ, ਤਿਆਗ ਆਦਿ ਭਾਵਨਾਵਾਂ ਚੰਗੇ ਮਨੁੱਖ ਦੇ ਸਦਾਚਾਰਿਕ ਲੱਛਣ ਹਨ। ਇਸ ਲਈ ਮਨੁੱਖ ਨੂੰ ਚੰਗੇ ਆਚਾਰ ਵਾਲਾ ਜੀਵਨ ਬਿਤਾਉਣਾ ਚਾਹੀਦਾ ਹੈ ਕਿਉਂਕਿ ਅਧਿਆਤਮਿਕ ਖੇਤਰ ਵਿਚ ਇਹੀ ਲਾਭਕਾਰੀ ਹੈ :

*ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ।*
*ਮਤੁ ਸਰਮਿੰਦਾ ਥੀਵਹੀ ਸਾਂਈ ਦੇ ਦਰਬਾਰਿ।੫੯।*

**(7) ਸਵਯੇ ਸ੍ਰੀ ਮੁਖ ਬਾਕ੍ਯ ਮਹਲਾ ੫**

ਇਸ ਸਿਰਲੇਖ ਅਧੀਨ ਗੁਰੂ ਅਰਜਨ ਦੇਵ ਦੇ ਰਚੇ 20 ਸਵੈਇਆਂ ਦੇ ਦੋ ਜੁੱਟ ਸੰਕਲਿਤ ਹਨ। ਪਹਿਲੇ ਜੁੱਟ ਵਿਚ ਕੁਲ ਨੌਂ ਸਵੈਯੇ ਹਨ ਜਿਨ੍ਹਾਂ ਵਿਚੋਂ ਪੰਜ ਤੁਕਾਂ ਦੇ ਦੋ, ਛੇ ਤੁਕਾਂ ਦੇ ਛੇ ਅਤੇ ਅੱਠ ਤੁਕਾਂ ਦਾ ਇਕ ਸਵੈਯਾ ਹੈ। ਇਨ੍ਹਾਂ ਉਤੇ ਸਵੈਯਾ-ਛੰਦ ਦੇ ਲੱਛਣ ਲਾਗੂ ਨਹੀਂ ਹੁੰਦੇ। ਇਨ੍ਹਾਂ ਵਿਚੋਂ ਕੁਝ ਵਿਚ 'ਹਾਂ ਕਿ' ਦੀ ਟੇਕ ਵੀ ਵਰਤੀ ਗਈ ਹੈ। ਗੁਰੂ ਜੀ ਨੇ ਇਨ੍ਹਾਂ ਨੌਂ ਸਵੈਇਆਂ ਵਿਚ ਪਰਮਾਤਮਾ ਦੇ ਸਰੂਪ, ਗੁਣ ਅਤੇ ਸਮਰਥਾ ਉਤੇ ਚਾਨਣਾ ਪਾ ਕੇ ਉਸ ਦੀ ਮਹਾਨਤਾ ਨੂੰ ਦਰਸਾਇਆ ਹੈ। ਇਸ ਦੇ ਨਾਲ ਹੀ ਪਰਮਾਤਮਾ ਦੇ ਅਦੁੱਤੀ ਅਤੇ ਅਖੰਡ ਭਗਤ ਗੁਰੂ ਨਾਨਕ ਦੇਵ ਪ੍ਰਤਿ ਅਪਾਰ ਸ਼ਰਧਾ ਪ੍ਰਗਟ ਕੀਤੀ ਹੈ। ਪਰਮਾਤਮਾ ਅਤੇ ਗੁਰੂ ਨਾਨਕ ਦੇਵ ਵਿਚ ਅਭੇਦਤਾ ਦਸਦੇ ਹੋਇਆਂ ਉਨ੍ਹਾਂ ਨੂੰ ਕਲਿਯੁਗ ਵਿਚ ਦੀਪਕ ਦੇ ਸਮਾਨ ਅੰਧਕਾਰ ਦੂਰ ਕਰਨ ਵਾਲਾ ਮੰਨਿਆ ਹੈ:

*ਬਲਿਓ ਚਰਾਗੁ ਅੰਧ੍ਯਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ।*
*ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰੁ ਪਾਰਬ੍ਰਹਮ।੯।*

ਦੂਜੇ ਜੁੱਟ ਦੇ 11 ਸਵੈਇਆਂ ਵਿਚੋਂ ਦੋ ਚਾਰ-ਚਾਰ ਤੁਕਾਂ ਦੇ ਹਨ, ਛਿਆਂ ਵਿਚ ਛੇ-ਛੇ ਤੁਕਾਂ ਹਨ, ਇਕ ਵਿਚ ਸੱਤ ਅਤੇ ਦੋ ਵਿਚ ਅੱਠ-ਅੱਠ ਤੁਕਾਂ ਹਨ। ਸਵੈਯੇ ਦੇ ਲੱਛਣਾਂ ਦੀ ਪੂਰੀ ਤਰ੍ਹਾਂ ਪਾਲਣਾ ਇਨ੍ਹਾਂ ਵਿਚ ਨਹੀਂ ਹੋਈ। ਗੁਰੂ ਅਰਜਨ ਦੇਵ ਦੇ ਇਨ੍ਹਾਂ ਸਵੈਇਆਂ ਵਿਚ ਮਨੁੱਖ ਨੂੰ ਅਲਪੱਗਤਾ ਦਾ ਅਹਿਸਾਸ ਕਰਾਇਆ ਗਿਆ ਹੈ। ਮਾਇਆ ਦੇ ਪ੍ਰਭਾਵ ਵਿਚ ਉਹ ਸੰਸਾਰ ਵਿਚ ਅਨੁਚਿਤ ਕਰਮ ਕਰਕੇ ਆਵਾਗਵਣ ਵਿਚ ਪੈਂਦਾ ਅਤੇ ਆਪਣਾ ਅਧਿਆਤਮਿਕ ਭਵਿਖ ਵਿਗਾੜਦਾ ਹੈ। ਉਸ ਦੀ ਘਰ-ਪਰਿਵਾਰ, ਸੰਪੱਤੀ ਆਦਿ ਸੰਸਾਰਿਕ ਵਸਤੂਆਂ ਵਿਚ ਅਧਿਕ ਰੁਚੀ ਹੋਣ ਕਾਰਣ ਉਹ ਅਸਲੀ ਮਾਰਗ ਤੋਂ ਖੁੰਜ ਜਾਂਦਾ ਹੈ। ਇਸ ਲਈ ਹਰਿ-ਭਗਤੀ ਰਾਹੀਂ ਪਰਮਾਤਮਾ ਦੀ ਦਰਗਾਹ 'ਤੇ ਪ੍ਰਵਾਨਗੀ ਪ੍ਰਾਪਤ ਕਰਨੀ ਚਾਹੀਦੀ ਹੈ:

*ਪ੍ਰਿਅ ਪ੍ਰਭ ਪ੍ਰੀਤਿ ਪ੍ਰੇਮ ਰਸ ਭਗਤੀ ਹਰਿ ਜਨ ਤਾ ਕੈ ਦਰਸਿ ਸਮਾਵਤ।*
*ਤਿਸਹਿ ਤਿਆਗਿ ਆਨ ਕਉ ਜਾਚਹਿ ਮੁਖ ਦੰਤ ਰਸਨ ਸਗਲ ਘਸਿ ਜਾਵਤ।*
*ਰੇ ਮਨ ਮੂੜ ਸਿਮਰਿ ਸੁਖਦਾਤਾ ਨਾਨਕ ਦਾਸ ਤੁਝਹਿ ਸਮਝਾਵਤ।੭।*

**(8) ਸਵਈਏ ਭਟਾਂ ਕੇ**

ਇਹ ਸਿਰਲੇਖ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਦਿੱਤਾ ਹੋਇਆ। ਉਂਜ ਇਸ ਪ੍ਰਕਰਣ ਵਿਚ 'ਸਵਈਏ ਮਹਲੇ ਪਹਿਲੇ ਕੇ', 'ਸਵਈਏ ਮਹਲੇ ਦੂਜੇ ਕੇ', 'ਸਵਈਏ ਮਹਲੇ ਤੀਜੇ ਕੇ', 'ਸਵਈਏ ਮਹਲੇ ਚਉਥੇ ਕੇ' ਅਤੇ 'ਸਵਈਏ ਮਹਲੇ ਪੰਜਵੇਂ ਕੇ' ਸਿਰਲੇਖਾਂ ਅਧੀਨ 123 ਸਵੈਯੇ ਦਰਜ ਹਨ। ਇਨ੍ਹਾਂ ਵਿਚ ਪਹਿਲੇ ਪੰਜ ਗੁਰੂ ਸਾਹਿਬਾਨ ਦੀ ਦੇਵ-ਤੁੱਲ ਉਸਤਤ ਅਤੇ ਯਸ਼ਗਾਨ ਕੀਤਾ ਗਿਆ ਹੈ। ਇਹ ਸਵੈਯੇ ਭੱਟਾਂ ਦੀ ਰਚਨਾ ਮੰਨੇ ਜਾਂਦੇ ਹਨ। ਇਹ ਭੱਟ ਕੌਣ ਸਨ? ਹਰ ਇਕ ਨੇ ਕਿਤਨੇ-ਕਿਤਨੇ ਸਵੈਯੇ ਉਚਾਰੇ? ਅਤੇ ਇਹ ਗੁਰੂ-ਦਰਬਾਰ ਵਿਚ ਕਦੋਂ ਆਏ ਸਨ? ਇਨ੍ਹਾਂ ਪ੍ਰਸ਼ਨਾਂ ਦਾ ਭਾਵੇਂ ਸੰਤੋਸ਼ਜਨਕ ਉੱਤਰ ਇਤਿਹਾਸ ਅਤੇ ਪਰੰਪਰਾ ਤੋਂ ਨਹੀਂ ਮਿਲਦਾ, ਪਰ ਫਿਰ ਵੀ ਵਿਦਵਾਨਾਂ ਨੇ ਇਸ ਸੰਬੰਧ ਵਿਚ ਜੋ ਯਤਨ ਕੀਤੇ ਹਨ, ਉਨ੍ਹਾਂ ਦੇ ਆਧਾਰ 'ਤੇ ਕਿਹਾ ਜਾ ਸਕਦਾ ਹੈ ਕਿ ਇਹ ਭੱਟ, ਸਵੈਇਆਂ ਦੀ ਭਾਸ਼ਾ ਦੇ ਆਧਾਰ 'ਤੇ, ਬ੍ਰਜ ਅਤੇ ਪੰਜਾਬ ਦੇ ਮੱਧਵਰਤੀ ਖੇਤਰ ਦੇ ਪ੍ਰਤੀਤ ਹੁੰਦੇ ਹਨ। ਪਰ ਇਹ ਸਾਰੇ ਘੁੰਮਕੱੜ ਰੁਚੀ ਵਾਲੇ ਆਤਮ-ਆਨੰਦ ਦੇ ਜਿਗਿਆਸੂ ਸਨ। ਅਨੇਕ ਸਥਾਨਾਂ ਅਤੇ ਸਾਧਾਂ-ਸੰਤਾਂ ਪਾਸ ਜਾਣ 'ਤੇ ਵੀ ਇਨ੍ਹਾਂ ਦੀ ਜਿਗਿਆਸਾ ਸ਼ਾਂਤ ਨਹੀਂ ਹੋਈ ਸੀ :

*ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ।*
*ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ।*
*ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ।੨੦।*

(ਮਹਲੇ ਤੀਜੇ ਕੇ)

ਹਾਰ ਹੁਟ ਕੇ ਉਹ ਗੁਰੂ ਅਰਜਨ ਦੇਵ ਦੀ ਸ਼ਰਣ ਵਿਚ ਪਹੁੰਚੇ। ਉਥੇ ਉਨ੍ਹਾਂ ਦੀ ਅਧਿਆਤਮਿਕ ਜਿਗਿਆਸਾ ਸਮਾਪਤ ਹੋਈ। ਇਹ ਤਦੋਂ ਹੀ ਸੰਭਵ ਹੋਇਆ ਜਦੋਂ ਉਨ੍ਹਾਂ ਦੇ ਮਸਤਕ ਉਤੇ ਭਾਗ-ਰੇਖਾ ਦਾ ਉਦਭਵ ਹੋਇਆ :

*ਜਬ ਲਉ ਨਹੀ ਭਾਗ ਲਿਲਾਰ ਉਦੈ ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ।*
*ਕਲਿ ਘੋਰ ਸਮੁਦ੍ਰ ਮੈ ਬੂਡਤ ਥੇ ਕਬਹੂ ਮਿਟਿਹੈ ਨਹੀ ਰੇ ਪਛੁਤਾਯਉ।*
*ਤਤੁ ਬਿਚਾਰੁ ਯਹੈ ਮਥੁਰਾ ਜਗ ਤਾਰਨ ਕਉ ਅਵਤਾਰੁ ਬਨਾਯਉ।*
*ਜਪੵਉ ਜਿਨੑ ਅਰਜੁਨ ਦੇਵ ਗੁਰੂ ਫਿਰਿ ਸੰਕਟ ਜੋਨਿ ਗਰਭ ਨ ਆਯਉ।੬।*

ਇਹ ਭੱਟ, ਅਨੁਮਾਨ ਹੈ, ਸੰਨ 1581 ਈ. ਵਿਚ ਭੱਟ ਕਲਸਹਾਰ ਦੀ ਅਗਵਾਈ ਵਿਚ ਇਕੱਠੇ ਹੋ ਕੇ ਗੁਰੂ ਅਰਜਨ ਦੇਵ ਦੇ ਗੁਰੂ-ਗੱਦੀ ਉਤੇ ਬੈਠਣ ਦੇ ਅਵਸਰ 'ਤੇ ਗੋਇੰਦਵਾਲ ਆਏ ਸਨ। ਇਨ੍ਹਾਂ ਭੱਟਾਂ ਦੀ ਗਿਣਤੀ ਯਾਰ੍ਹਾਂ ਮੰਨੀ ਜਾਂਦੀ ਹੈ—ਕਲ੍ਯਸਹਾਰ (54), ਜਾਲਪ (5), ਕੀਰਤ (8), ਭਿੱਖਾ (2), ਸਲ੍ਯ (3), ਭਲ੍ਯ (1), ਨਲ੍ਯ (16), ਗਯੰਦ (13), ਮਥੁਰਾ (14), ਬਲ੍ਯ (5) ਅਤੇ ਹਰਿਬੰਸ (2)। ਗੁਰੂ ਗ੍ਰੰਥ

ਸਾਹਿਬ ਵਿਚ ਇਨ੍ਹਾਂ ਭੱਟਾਂ ਦੀ ਬਾਣੀ ਦੇ ਦਰਜ ਹੋਣ ਨਾਲ ਇਨ੍ਹਾਂ ਦਾ ਸਿੱਖ ਸਮਾਜ ਵਿਚ ਵਿਸ਼ੇਸ਼ ਆਦਰ ਹੋਣ ਲਗ ਗਿਆ। ਇਥੋਂ ਤਕ ਕਿ ਭਾਈ ਸੰਤੋਖ ਸਿੰਘ ਨੇ 'ਗੁਰ ਪ੍ਰਤਾਪ ਸੂਰਜ' (ਰਾਸਿ 3/ਅ. 48) ਵਿਚ ਇਨ੍ਹਾਂ ਨੂੰ ਵੇਦਾਂ ਦਾ ਅਵਤਾਰ ਕਿਹਾ ਹੈ।

ਇਨ੍ਹਾਂ ਭੱਟਾਂ ਨੇ ਗੁਰੂ ਸਾਹਿਬਾਨ ਦੇ ਇਤਿਹਾਸਿਕ ਸਰੂਪ ਵਿਚ ਪਹਿਲੀ ਵਾਰ ਪੁਰਾਣ-ਪੁਰਸ਼ਾਂ ਜਾਂ ਅਵਤਾਰਾਂ ਦੀ ਕਲਪਨਾ ਕੀਤੀ ਹੈ। ਇਨ੍ਹਾਂ ਅਨੁਸਾਰ ਗੁਰੂ ਵਿਸ਼ਨੂ ਦੇ ਅਵਤਾਰ ਹਨ, ਪਰ ਵਿਸ਼ੇਸ਼ਤਾ ਇਹ ਹੈ ਕਿ ਇਕ ਪਾਸੇ ਜੇ ਇਹ ਵਿਸ਼ਨੂ ਦੇ ਅਵਤਾਰ ਹਨ ਤਾਂ ਦੂਜੇ ਪਾਸੇ ਹਰ ਇਕ ਪਰਵਰਤੀ ਗੁਰੂ, ਗੁਰੂ ਨਾਨਕ ਦੇਵ ਦਾ ਉਤਰੋਤਰ ਅਵਤਾਰ ਹੈ। ਉਨ੍ਹਾਂ ਸਭ ਵਿਚ ਇਕ ਜੋਤਿ ਦਾ ਸੰਚਾਰ ਹੋ ਰਿਹਾ ਹੈ:

*ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ।*
*ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ।*
*ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰ ਥਿਰ ਕੀਅਉ।*
*ਅਮਰਦਾਸਿ ਅਮਰਤੁ ਛਤ੍ਰ ਗੁਰ ਰਾਮਹਿ ਦੀਅਉ।*
*ਗੁਰ ਰਾਮ ਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ।*
*ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ।੧।*

ਗੁਰੂ ਨਾਨਕ ਦੇਵ ਸੰਬੰਧੀ ਕੁਲ ਦਸ ਸਵੈਯੇ ਲਿਖੇ ਗਏ ਹਨ। ਇਨ੍ਹਾਂ ਵਿਚ ਅਨੇਕ ਪੁਰਾਣ-ਪਾਤਰ ਗੁਰੂ ਜੀ ਦੀ ਉਸਤਤ ਕਰਦੇ ਹਨ। ਭੱਟ-ਕਵੀ ਕਲ੍ਹ ਸਪੱਸ਼ਟ ਰੂਪ ਵਿਚ ਸਵੀਕਾਰ ਕਰਦਾ ਹੈ ਕਿ ਯੁਗ-ਯੁਗ ਵਿਚ ਅਵਤਾਰ ਧਾਰਣ ਕਰਨ ਵਾਲੇ ਵਿਸ਼ਨੂ ਨੇ ਕਲਿਯੁਗ ਵਿਚ ਗੁਰੂ ਨਾਨਕ ਦੇਵ ਦੇ ਰੂਪ ਵਿਚ ਅਵਤਾਰ ਧਾਰਣ ਕੀਤਾ ਹੈ:

*ਸਤਿਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ।*
*ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ।*
*ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ।*
*ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ।*
*ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ।*
*ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ।੭।*

ਇਨ੍ਹਾਂ ਦਸਾਂ ਸਵੈਇਆਂ ਵਿਚੋਂ ਪੰਜ ਚਾਰ-ਚਾਰ ਤੁਕਾਂ ਦੇ ਹਨ ਅਤੇ ਪੰਜ ਛੇ-ਛੇ ਤੁਕਾਂ ਦੇ। ਸਵੈਯੇ ਦੇ ਲੱਛਣ ਇਨ੍ਹਾਂ ਉਤੇ ਲਾਗੂ ਕਰਨਾ ਸਰਲ ਨਹੀਂ।

ਗੁਰੂ ਅੰਗਦ ਦੇਵ ਦੀ ਉਸਤਤ ਵਿਚ ਲਿਖੇ ਦਸ ਸਵੈਇਆਂ ਵਿਚੋਂ ਚਾਰ ਚਾਰ-ਚਾਰ ਤੁਕਾਂ ਦੇ, ਪੰਜ ਛੇ-ਛੇ ਤੁਕਾਂ ਦੇ ਅਤੇ ਇਕ ਸੱਤ ਤੁਕਾਂ ਦਾ ਹੈ। ਸਵੈਯਾ ਛੰਦ ਦੇ ਲੱਛਣਾਂ ਤੋਂ ਇਹ ਸੁਤੰਤਰ ਹਨ। ਕਵੀ ਕਲ੍ਹ ਨੇ ਗੁਰੂ ਜੀ ਨੂੰ ਜਨਕ ਰਾਜਾ ਦਾ

ਅਵਤਾਰ ਮੰਨਦੇ ਹੋਇਆਂ ਦਸਿਆ ਹੈ ਕਿ ਇਸ ਮਹਾਨ ਗੁਰੂ ਦੀ ਚਰਣ-ਛੋਹ ਨਾਲ ਹੀ ਜਨਮ-ਮਰਣ ਦਾ ਦੁਖ ਦੂਰ ਹੋ ਜਾਂਦਾ ਹੈ:

*ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ।*
*ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ।੧੦।*

ਗੁਰੂ ਅਮਰ ਦਾਸ ਦੀ ਉਸਤਤ ਵਿਚ ਕੁਲ 22 ਸਵੈਯੇ ਲਿਖੇ ਮਿਲਦੇ ਹਨ ਜਿਨ੍ਹਾਂ ਵਿਚੋਂ ਨੌਂ ਭੱਟ-ਕਵੀ ਕਲ੍ਹ ਦੇ, ਪੰਜ ਭੱਟ ਜਾਲਪ ਦੇ, ਚਾਰ ਭੱਟ ਕੀਰਤ ਦੇ, ਦੋ ਭੱਟ ਭਿੱਖਾ ਦੇ, ਇਕ ਭੱਟ ਸਲ੍ਹ ਦਾ ਅਤੇ ਇਕ ਭੱਟ ਭਲ੍ਹ ਦਾ ਹੈ। ਇਨ੍ਹਾਂ ਵਿਚੋਂ ਸੱਤ ਸਵੈਯੇ ਚਾਰ-ਚਾਰ ਤੁਕਾਂ ਦੇ, 13 ਛੇ-ਛੇ ਤੁਕਾਂ ਦੇ ਅਤੇ ਸੱਤ ਅਤੇ ਅੱਠ ਤੁਕਾਂ ਦਾ ਕੇਵਲ ਇਕ ਇਕ ਸਵੈਯਾ ਹੈ। ਇਹ ਵੀ ਸਵੈਯੇ ਦੇ ਲੱਛਣਾਂ ਦੀ ਪਾਲਨਾ ਨਹੀਂ ਕਰਦੇ। ਇਨ੍ਹਾਂ ਵਿਚ ਭੱਟ ਕਵੀਆਂ ਨੇ ਸਥਾਪਨਾ ਕੀਤੀ ਹੈ ਕਿ ਪਰਮਾਤਮਾ ਦੇ ਜਿਸ ਨਾਂ ਦਾ ਸਿਮਰਨ ਸਾਰੇ ਪੁਰਾਣ-ਪਾਤਰ ਕਰ ਰਹੇ ਹਨ, ਉਹ ਗੁਰੂ ਅਮਰ ਦਾਸ ਦੇ ਹਿਰਦੇ ਵਿਚ ਵਸਦਾ ਹੈ। ਵਾਸਤਵ ਵਿਚ, ਨਾਰਾਇਣ ਖ਼ੁਦ ਉਨ੍ਹਾਂ ਦੇ ਰੂਪ ਵਿਚ ਇਸ ਸੰਸਾਰ ਵਿਚ ਪ੍ਰਗਟ ਹੋਇਆ ਹੈ:

*ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ।*
*ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ।੬।*

ਗੁਰੂ ਰਾਮ ਦਾਸ ਬਾਰੇ ਸਭ ਤੋਂ ਅਧਿਕ 60 ਸਵੈਯੇ ਲਿਖੇ ਗਏ ਹਨ ਜਿਨ੍ਹਾਂ ਵਿਚ 13 ਕਲ੍ਹ ਦੇ, ਚਾਰ ਕੀਰਤ ਦੇ, ਦੋ ਸਲ੍ਹ ਦੇ, 16 ਨਲ੍ਹ ਦੇ, 13 ਗਯੰਦ ਦੇ, ਸੱਤ ਮਥੁਰਾ ਦੇ ਅਤੇ 5 ਬਲ੍ਹ ਦੇ ਹਨ। ਇਨ੍ਹਾਂ ਵਿਚੋਂ 22 ਚਾਰ-ਚਾਰ ਤੁਕਾਂ ਦੇ, 19 ਪੰਜ-ਪੰਜ ਤੁਕਾਂ ਦੇ, 16 ਛੇ-ਛੇ ਤੁਕਾਂ ਦੇ, ਇਕ ਅੱਠ ਤੁਕਾਂ ਦਾ, ਇਕ 13 ਤੁਕਾਂ ਦਾ ਅਤੇ ਇਕ 18 ਤੁਕਾਂ ਦਾ ਹੈ। ਇਨ੍ਹਾਂ ਵਿਚ ਇਕ ਥਾਂ 'ਰਡ' ਅਤੇ ਇਕ ਥਾਂ 'ਝੋਲਨਾ' ਛੰਦ-ਨਾਂ ਲਿਖੇ ਮਿਲਦੇ ਹਨ। ਪਰ ਇਨ੍ਹਾਂ ਛੰਦਾਂ ਦੇ ਲੱਛਣਾਂ ਨੂੰ ਕਾਫ਼ੀ ਖਿਚ-ਧੂਹ ਕੇ ਹੀ ਲਾਗੂ ਕੀਤਾ ਜਾ ਸਕਦਾ ਹੈ। ਸਵੈਯੇ ਦਾ ਤਕਨੀਕੀ ਰੂਪ ਵਿਚ ਇਥੇ ਪ੍ਰਯੋਗ ਨਹੀਂ ਹੋਇਆ। ਇਨ੍ਹਾਂ ਸਵੈਇਆਂ ਵਿਚ ਗੁਰੂ-ਉਸਤਤ ਕਰਨ ਵੇਲੇ ਭੱਟ-ਕਵੀਆਂ ਦੀ ਅਵਤਾਰਵਾਦੀ ਭਾਵਨਾ ਅਧਿਕ ਉਘੜ ਕੇ ਸਾਹਮਣੇ ਆਈ ਹੈ। ਇਥੋਂ ਤਕ ਕਿ ਵਿਸ਼ਣੂ ਦੇ ਚਾਰ ਚਿੰਨ੍ਹਾਂ —ਸ਼ੰਖ, ਚਕ੍ਰ, ਗਦਾ ਅਤੇ ਪਦਮ—ਨੂੰ ਸਪੱਸ਼ਟ ਰੂਪ ਵਿਚ ਗੁਰੂ ਰਾਮ ਦਾਸ ਦੇ ਚਿੰਨ੍ਹ ਮੰਨ ਲਿਆ ਗਿਆ ਹੈ:

*ਸੁਥਰ ਚਿਤ ਭਗਤ ਹਿਤ ਭੇਖੁ ਧਰਿਓ*
*ਹਰਨਾਖਸੁ ਹਰਿਓ ਨਖ ਬਿਦਾਰਿ ਜੀਉ।*
*ਸੰਖ ਚਕ੍ਰ ਗਦਾ ਪਦਮ ਆਪਿ ਆਪੁ ਕੀਓ ਛਦਮ*
*ਅਪਰੰਪਰ ਪਾਰਬ੍ਰਹਮ ਲਖੈ ਕਉਨ ਤਾਹਿ ਜੀਉ।੭।*

ਗੁਰੂ ਅਰਜਨ ਦੇਵ ਸੰਬੰਧੀ ਕੁਲ 21 ਸਵੈਯੇ ਲਿਖੇ ਮਿਲਦੇ ਹਨ ਜਿਨ੍ਹਾਂ ਵਿਚੋਂ 12 ਭੱਟ ਕਵੀ ਕਲ੍ਹ ਦੇ, ਸੱਤ ਮਥੁਰਾ ਦੇ ਅਤੇ ਦੋ ਹਰਿਬੰਸ ਦੇ ਰਚੇ ਹਨ। ਇਨ੍ਹਾਂ ਵਿਚੋਂ ਨੌਂਵੇਂ ਤੋਂ ਬਾਦ 'ਸੋਰਠੇ' ਛੰਦ-ਨਾਂ ਲਿਖਿਆ ਹੈ ਅਤੇ ਅਜਿਹੇ ਤਿੰਨ ਪਦ ਹਨ। ਬਾਕੀਆਂ ਵਿਚੋਂ ਚਾਰ ਤੁਕਾਂ ਦੇ ਨੌਂ, ਛੇ ਤੁਕਾਂ ਦੇ ਅੱਠ ਅਤੇ 12 ਤੁਕਾਂ ਦਾ ਇਕ ਸਵੈਯਾ ਹੈ। ਸੋਰਠਾ ਨੂੰ ਸਵੈਯਾ ਨਹੀਂ ਕਿਹਾ ਜਾ ਸਕਦਾ ਅਤੇ ਬਾਕੀ ਦੇ ਵੀ ਸਵੈਯੇ ਦੇ ਲੱਛਣਾਂ ਦੀ ਪੂਰੀ ਤਰ੍ਹਾਂ ਪਾਲਨਾ ਨਹੀਂ ਕਰਦੇ। ਇਨ੍ਹਾਂ ਵਿਚ ਵੀ ਭੱਟ ਕਵੀਆਂ ਦੀ ਅਵਤਾਰਵਾਦੀ ਭਾਵਨਾ ਪ੍ਰਗਟ ਹੋਈ ਹੈ। ਇਥੋਂ ਤਕ ਕਿ ਗੁਰੂ ਅਰਜਨ ਦੇਵ ਦੇ ਹਿਰਦੇ ਵਿਚ ਹਰਿ ਨੂੰ ਪ੍ਰਤੱਖ ਤੌਰ 'ਤੇ ਵਿਦਮਾਨ ਮੰਨਿਆ ਗਿਆ ਹੈ:

*ਜਗ ਅਉਰੁ ਨ ਯਾਹਿ ਮਹਾ ਤਮ ਮੈ ਅਵਤਾਰੁ ਉਜਾਗਰੁ ਆਨਿ ਕੀਅਉ।*
*ਤਿਨ ਕੇ ਦੁਖ ਕੋਟਿਕ ਦੂਰਿ ਗਏ ਮਥੁਰਾ ਜਿਨ੍ਹ ਅੰਮ੍ਰਿਤ ਨਾਮੁ ਪੀਅਉ।*
*ਇਹ ਪਧਤਿ ਤੇ ਮਤ ਚੂਕਹਿ ਰੇ ਮਨ ਭੇਦੁ ਬਿਭੇਦੁ ਨ ਜਾਨ ਬੀਅਉ।*
*ਪਰਤਛਿ ਰਿਦੈ ਗੁਰੂ ਅਰਜੁਨ ਕੈ ਹਰਿ ਪੂਰਨ ਬ੍ਰਹਮਿ ਨਿਵਾਸੁ ਲੀਅਉ।੫।*

ਸਮੁੱਚੇ ਤੌਰ 'ਤੇ ਕਿਹਾ ਜਾ ਸਕਦਾ ਹੈ ਕਿ ਇਨ੍ਹਾਂ ਸਵੈਇਆਂ ਵਿਚ ਗੁਰੂ ਸਾਹਿਬਾਨ ਦਾ ਯਸ਼, ਅਵਤਾਰਵਾਦੀ ਬਿਰਤੀ ਅਧੀਨ ਗਾਇਆ ਗਿਆ ਹੈ ਕਿਉਂਕਿ ਭੱਟ ਕਵੀਆਂ ਦੇ ਸੰਸਕਾਰ ਇਸੇ ਪਰੰਪਰਾ ਦੇ ਸਨ। ਇਸ ਪ੍ਰਸ਼ੰਸਾ ਤੋਂ ਗੁਰੂ ਸਾਹਿਬਾਨ ਬਾਰੇ ਉਸ ਵਕਤ ਦੇ ਸਮਾਜ ਵਿਚ ਬਣ ਚੁੱਕੇ ਬਿੰਬ ਦਾ ਅਹਿਸਾਸ ਜ਼ਰੂਰ ਹੁੰਦਾ ਹੈ। ਇਨ੍ਹਾਂ ਉਤੇ ਚਰਣਾਂ ਤੋਂ ਲੈ ਕੇ ਵਰਣਾਂ ਤਕ ਸਵੈਯੇ ਦੇ ਲੱਛਣ ਲਾਗੂ ਕਰ ਸਕਣਾ ਸਰਲ ਨਹੀਂ।

**(9) ਸਲੋਕ ਵਾਰਾਂ ਤੇ ਵਧੀਕ**

ਇਹ ਉਹ ਸ਼ਲੋਕ ਹਨ ਜੋ ਗ੍ਰੰਥ-ਸੰਪਾਦਨ ਵੇਲੇ ਵਾਰਾਂ ਵਿਚ ਪਉੜੀਆਂ ਨਾਲ ਜੋੜਨੋ ਬਚ ਰਹੇ ਸਨ। ਇਹ ਕੁਲ 152 ਹਨ, ਜਿਨ੍ਹਾਂ ਵਿਚੋਂ 'ਮਹਲਾ ੧' ਅਧੀਨ 33, 'ਮਹਲਾ ੩' ਅਧੀਨ 67, 'ਮਹਲਾ ੪' ਅਧੀਨ 30 ਅਤੇ 'ਮਹਲਾ ੫' ਅਧੀਨ 22 ਹਨ।

'ਮਹਲਾ ੧' ਅਧੀਨ ਦਰਜ 33 ਸਲੋਕਾਂ ਵਿਚ 28ਵਾਂ ਸ਼ਲੋਕ (*ਲਾਹੌਰ ਸਹਰੁ ਅੰਮ੍ਰਿਤਸਰੁ ਸਿਫਤੀ ਦਾ ਘਰੁ*) ਮਹਲਾ ੩ ਦਾ ਹੈ। ਇਹ ਗੁਰੂ ਨਾਨਕ ਦੇਵ ਦੇ 27ਵੇਂ ਸ਼ਲੋਕ (*ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ*) ਦੇ ਭਾਵ ਨੂੰ ਵਿਸਤਾਰਨ ਲਈ ਗੁਰੂ ਅਰਜਨ ਦੇਵ ਨੇ ਇਥੇ ਦਰਜ ਕੀਤਾ ਹੈ। ਇਸ ਤਰ੍ਹਾਂ ਇਸ ਪ੍ਰਸੰਗ ਵਿਚ ਗੁਰੂ ਨਾਨਕ ਦੇਵ ਦੇ ਕੁਲ 32 ਸ਼ਲੋਕ ਹਨ ਅਤੇ ਇਕ ਗੁਰੂ ਅਮਰ ਦਾਸ ਦਾ ਹੈ। ਇਨ੍ਹਾਂ ਵਿਚੋਂ ਅਧਿਕਾਂਸ਼ ਸ਼ਲੋਕ ਚਾਰ-ਚਾਰ ਤੁਕਾਂ ਦੇ ਹਨ, ਪਰ ਉਂਜ ਇਕ ਤੋਂ ਲੈ ਕੇ ਸੱਤ ਤੁਕਾਂ ਤਕ ਦੇ ਸ਼ਲੋਕ ਮਿਲਦੇ ਹਨ। ਇਨ੍ਹਾਂ ਸ਼ਲੋਕਾਂ ਵਿਚ ਲਹਿੰਦੀ ਪੰਜਾਬੀ ਦਾ

ਰੰਗ ਅਧਿਕ ਹੈ। ਛੰਦ ਦੀ ਦ੍ਰਿਸ਼ਟੀ ਤੋਂ ਇਹ ਸੁਤੰਤਰ ਹਨ।

ਇਨ੍ਹਾਂ ਸ਼ਲੋਕਾਂ ਵਿਚ ਗੁਰੂ ਨਾਨਕ ਦੇਵ ਨੇ ਹਉਮੈ ਦੇ ਤਿਆਗ ਉਤੇ ਬਲ ਦਿੱਤਾ ਹੈ ਅਤੇ ਅਜਿਹੇ ਆਗੂ ਦਾ ਪੱਲਾ ਫੜਨ ਦਾ ਉਪਦੇਸ਼ ਦਿੱਤਾ ਹੈ ਜੋ ਮਨੁੱਖ ਨੂੰ ਸੰਸਾਰਿਕ ਪ੍ਰਪੰਚ ਵਿਚ ਫਸਣੋ ਬਚਾ ਸਕਦਾ ਹੋਵੇ। ਅਜਿਹਾ ਆਗੂ ਗੁਰੂ ਹੀ ਹੋ ਸਕਦਾ ਹੈ। ਮਨਮੁਖ ਵਿਅਕਤੀ ਹਰਿ ਦੇ ਪ੍ਰੇਮ ਨੂੰ ਅਪਣਾਉਣੋ ਸੰਕੋਚ ਕਰਦਾ ਹੈ। ਪਰਮਾਤਮਾ ਦੀ ਕ੍ਰਿਪਾ ਨਾਲ ਹੀ ਪ੍ਰੇਮ ਦੀ ਭਾਵਨਾ ਵਿਅਕਤੀ ਦੇ ਮਨ ਵਿਚ ਵਿਕਸਿਤ ਹੁੰਦੀ ਹੈ। ਹਠ-ਸਾਧਨਾ ਦੀ ਥਾਂ ਸ਼ਰੀਰ ਨੂੰ ਪਰਮਾਤਮਾ ਦਾ ਨਿਵਾਸ ਸਮਝ ਕੇ ਇਸ ਦੀ ਸਹੀ ਵਿਵਸਥਾ ਕਰਨੀ ਚਾਹੀਦੀ ਹੈ। ਇਸ ਸੰਸਾਰ ਵਿਚ ਪਰਮਾਤਮਾ ਦੀ ਸਹਾਇਤਾ ਤੋਂ ਬਿਨਾ ਕੋਈ ਵੀ ਸਫਲ-ਮਨੋਰਥ ਨਹੀਂ ਹੁੰਦਾ। ਮਨੁੱਖ ਨੂੰ ਸਾਰੇ ਕੰਮ ਛਡ ਕੇ ਹਰਿ-ਭਗਤੀ ਵਿਚ ਲੀਨ ਹੋਣਾ ਚਾਹੀਦਾ ਹੈ ਕਿਉਂਕਿ ਵਿਸ਼ੇ-ਵਾਸਨਾਵਾਂ ਦਾ ਮੋਹ ਤਾਂ ਕਦੇ ਖ਼ਤਮ ਹੀ ਨਹੀਂ ਹੁੰਦਾ:

*ਰਜਿ ਨ ਕੋਈ ਜੀਵਿਆ ਪਹੁਚਿ ਨ ਚਲਿਆ ਕੋਇ।*
*ਗਿਆਨੀ ਜੀਵੈ ਸਦਾ ਸਦਾ ਸੁਰਤੀ ਹੀ ਪਤਿ ਹੋਇ।੩੧।*

'ਮਹਲਾ ੩' ਅਧੀਨ ਦਰਜ ਸ਼ਲੋਕਾਂ ਦੀ ਗਿਣਤੀ 67 ਹੈ। ਇਨ੍ਹਾਂ ਵਿਚੋਂ ਅਧਿਕਤਰ ਸ਼ਲੋਕ ਦੋ-ਦੋ ਤੁਕਾਂ ਦੇ ਹਨ। ਉਂਜ ਦੋ ਤੋਂ ਲੈ ਕੇ 12 ਤੁਕਾਂ ਤਕ ਦੇ ਸ਼ਲੋਕ ਇਸ ਪ੍ਰਸੰਗ ਵਿਚ ਮਿਲਦੇ ਹਨ। ਇਨ੍ਹਾਂ ਨੂੰ ਪੰਜਾਬੀ ਪ੍ਰਧਾਨ ਸਾਧ ਭਾਖਾ ਕਿਹਾ ਜਾ ਸਕਦਾ ਹੈ। ਕਿਸੇ ਪ੍ਰਕਾਰ ਦੇ ਛੰਦ-ਲੱਛਣਾਂ ਨੂੰ ਇਨ੍ਹਾਂ ਉਤੇ ਲਾਗੂ ਨਹੀਂ ਕੀਤਾ ਜਾ ਸਕਦਾ।

ਇਨ੍ਹਾਂ ਵਿਚ ਗੁਰੂ ਅਮਰ ਦਾਸ ਨੇ ਜਿਗਿਆਸੂ ਨੂੰ ਉਪਦੇਸ਼ ਦਿੱਤਾ ਹੈ ਕਿ ਕਰਮਕਾਂਡੀ ਸਾਧੂਆਂ ਜਾਂ ਪੰਡਿਤਾਂ ਦੇ ਚੱਕਰ ਵਿਚ ਨਹੀਂ ਫਸਣਾ ਚਾਹੀਦਾ ਕਿਉਂਕਿ ਸੱਚਾ ਮਾਰਗ ਇਕੋ ਹੀ ਹੈ ਜੋ ਪਰਮਾਤਮਾ ਦੀ ਦਰਗਾਹ ਵਲ ਜਾਂਦਾ ਹੈ। ਉਹ ਪਰਮਾਤਮਾ ਸਰਬਤ੍ਰ ਵਿਆਪਕ ਹੈ:

*ਸਾਲਾਹੀ ਸਾਲਾਹਣਾ ਭੀ ਸਚਾ ਸਾਲਾਹਿ।*
*ਨਾਨਕ ਸਚਾ ਏਕੁ ਦਰੁ ਬੀਭਾ ਪਰਹਰਿ ਆਹਿ।੭।*
*ਨਾਨਕ ਜਹ ਜਹ ਮੈ ਫਿਰਉ ਤਹ ਤਹ ਸਾਚਾ ਸੋਇ।*
*ਜਹ ਦੇਖਾ ਤਹ ਏਕੁ ਹੈ ਗੁਰਮੁਖਿ ਪਰਗਟੁ ਹੋਇ।੮।*

ਪਰਮਾਤਮਾ ਦੀ ਪ੍ਰਾਪਤੀ ਦਾ ਸਾਧਨ ਗੁਰੂ-ਸ਼ਬਦ ਹੈ। ਗੁਰੂ ਤੋਂ ਮੂੰਹ ਫੇਰਨ ਵਾਲੇ ਜੀਵਨ ਦੀ ਖੇਡ ਹਾਰ ਜਾਂਦੇ ਹਨ। ਜੇ ਉਨ੍ਹਾਂ ਉਤੇ ਗੁਰੂ ਦੀ ਕ੍ਰਿਪਾ ਹੋ ਜਾਏ ਤਾਂ ਉਹ ਵੀ ਕਲਿਆਣਕਾਰੀ ਮਾਰਗ ਉਤੇ ਅਗੇ ਵਧਦੇ ਹਨ। ਮਾਇਆ ਦੇ ਵਿਸ਼ੈਲੇ ਪ੍ਰਭਾਵ ਨੂੰ ਕਟਣ ਲਈ ਕੇਵਲ ਹਰਿ-ਨਾਮ ਹੀ ਸਹੀ ਇਲਾਜ ਹੈ ਜੋ ਗੁਰੂ ਹੀ ਕਰ

ਸਕਦਾ ਹੈ। ਵਿਸ਼ੇ ਵਿਕਾਰਾਂ ਦੇ ਪ੍ਰਭਾਵ ਤੋਂ ਬਚਾਉਣ ਵਾਲੇ ਗੁਰੂ ਰਾਹੀਂ ਹੀ ਭਗਤੀ ਦੀ ਪ੍ਰਾਪਤੀ ਸੰਭਵ ਹੈ:

*ਬਿਨੁ ਸਤਿਗੁਰ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ।*
*ਜਨ ਨਾਨਕ ਨਾਮੁ ਅਰਾਧਿਆ ਗੁਰ ਕੈ ਹੇਤਿ ਪਿਆਰਿ।੩੯।*

ਹਰਿ ਦੀ ਤਾਂਘ ਪਪੀਹੇ ਦੀ ਜਲ ਲਈ ਤਾਂਘ ਦੇ ਤੁੱਲ ਹੋਣੀ ਚਾਹੀਦੀ ਹੈ।

ਮਹਲੇ ੪ ਦੇ ਨਾਂ ਅਧੀਨ ਕੁਲ 30 ਸ਼ਲੋਕ ਹਨ। ਇਨ੍ਹਾਂ ਵਿਚੋਂ ਅਧਿਕਾਂਸ਼ ਸ਼ਲੋਕ ਦੋ-ਦੋ ਤੁਕਾਂ ਦੇ ਹਨ। ਪਰ ਉਂਜ ਇਨ੍ਹਾਂ ਦੀ ਤੁਕ-ਗਿਣਤੀ ਦੋ ਤੋਂ ਅੱਠ ਤਕ ਚਲਦੀ ਹੈ। ਇਨ੍ਹਾਂ ਦੀ ਭਾਸ਼ਾ ਸਾਧ-ਭਾਖਾਈ ਰੰਗ ਵਾਲੀ ਹੈ ਅਤੇ ਉਸ ਉਤੇ ਪੰਜਾਬੀ ਦਾ ਪ੍ਰਭਾਵ ਸਪੱਸ਼ਟ ਹੈ। ਕੁਝ ਸ਼ਲੋਕਾਂ ਦਾ ਤੋਲ ਦੋਹਿਰੇ ਨਾਲ ਮੇਲ ਖਾਂਦਾ ਹੈ।

ਇਨ੍ਹਾਂ ਵਿਚ ਗੁਰੂ ਰਾਮ ਦਾਸ ਨੇ ਦਸਿਆ ਹੈ ਕਿ ਪਰਮਾਤਮਾ ਦਾ ਯਸ਼ ਗਾਉਣ ਨਾਲ ਹਰ ਪ੍ਰਕਾਰ ਦੇ ਸੰਸਾਰਿਕ ਬੰਧਨ ਕਟ ਜਾਂਦੇ ਹਨ, ਔਕੜਾਂ ਮੁਕ ਜਾਂਦੀਆਂ ਹਨ। ਫਲਸਰੂਪ ਪਰਮਾਤਮਾ ਨਾਲ ਮਿਲਾਪ ਸੰਭਵ ਹੋ ਜਾਂਦਾ ਹੈ। ਅਜਿਹਾ ਲਾਭ ਕੇਵਲ ਗੁਰਮੁਖ ਨੂੰ ਪ੍ਰਾਪਤ ਹੁੰਦਾ ਹੈ, ਮਨਮੁਖ ਨੂੰ ਕਦੇ ਵੀ ਸਫਲਤਾ ਪ੍ਰਾਪਤ ਨਹੀਂ ਹੋ ਸਕਦੀ। ਸੱਚਾ ਪ੍ਰੇਮ ਗੁਰੂ ਰਾਹੀਂ ਪ੍ਰਾਪਤ ਹੁੰਦਾ ਹੈ ਅਤੇ ਇਕ ਵਾਰ ਪ੍ਰਾਪਤ ਹੋਣ 'ਤੇ ਸਦਾ ਬਣਿਆ ਰਹਿੰਦਾ ਹੈ:

*ਸਚਾ ਪ੍ਰੇਮ ਪਿਆਰੁ ਗੁਰ ਪੂਰੇ ਤੇ ਪਾਈਐ।*
*ਕਬਹੂ ਨ ਹੋਵੈ ਭੰਗੁ ਨਾਨਕ ਹਰਿ ਗੁਣ ਗਾਈਐ।੧੧।*

ਸੱਚੇ ਪ੍ਰੇਮ ਲਈ ਮਨ ਅੰਦਰ ਜਾਗ੍ਰਿਤੀ ਪੈਦਾ ਹੋਣੀ ਅਤਿ-ਆਵੱਸ਼ਕ ਹੈ ਅਤੇ ਇਹ ਜਾਗ੍ਰਿਤੀ ਗੁਰੂ ਰਾਹੀਂ ਪ੍ਰਾਪਤ ਹੁੰਦੀ ਹੈ। ਪ੍ਰੇਮ ਪ੍ਰਾਪਤ ਹੋਣ ਨਾਲ ਵਾਸਨਾਵਾਂ ਮਿਟ ਜਾਂਦੀਆਂ ਹਨ। ਇਸ ਧਰਮ-ਸਾਧਨਾ ਵਿਚ ਗੁਰੂ ਦੇ ਨਾਲ-ਨਾਲ ਸਤਿਸੰਗਤ ਦਾ ਵੀ ਬਹੁਤ ਮਹੱਤਵ ਹੈ। ਸਤਿਸੰਗਤ ਨਾਲ ਇਕ ਵਿਸ਼ੇਸ਼ ਬਿਰਤੀ ਦਾ ਵਿਕਾਸ ਹੁੰਦਾ ਹੈ ਜਿਸ ਕਰਕੇ ਜਿਗਿਆਸੂ ਈਸ਼ਵਰੀ ਹੁਕਮ ਨੂੰ ਮੰਨਣ ਲਗ ਜਾਂਦਾ ਹੈ:

*ਸਤਿਗੁਰ ਪੁਰਖੁ ਹਰਿ ਧਿਆਇਦਾ ਸਤ ਸੰਗਤਿ ਸਤਿਗੁਰ ਭਾਇ।*
*ਸਤਸੰਗਤਿ ਸਤਿਗੁਰ ਸੇਵਦੇ ਹਰਿ ਮੇਲੇ ਗੁਰੁ ਮੇਲਾਇ।੨੨।*

'ਮਹਲੇ ੫' ਦੇ ਇਸ ਪ੍ਰਸੰਗ ਵਿਚ ਕੁਲ 22 ਸ਼ਲੋਕ ਹਨ। ਇਹ ਸ਼ਲੋਕ ਆਮ ਤੌਰ 'ਤੇ ਦੋ-ਦੋ ਤੁਕਾਂ ਦੇ ਹਨ। ਉਂਜ ਛੇ ਤੁਕਾਂ ਤਕ ਦੇ ਸ਼ਲੋਕ ਵੀ ਇਸ ਵਿਚ ਮਿਲਦੇ ਹਨ। ਇਨ੍ਹਾਂ ਦੀ ਭਾਸ਼ਾ ਲਹਿੰਦੀ ਪਿਛੋਕੜ ਵਾਲੀ ਪੰਜਾਬੀ ਹੈ ਅਤੇ ਸਾਧ-ਭਾਖਾ ਦਾ ਪ੍ਰਭਾਵ ਵੀ ਦਿਸ ਪੈਂਦਾ ਹੈ। ਦੋਹਿਰੇ ਦੇ ਲੱਛਣ ਕੁਝ ਕੁ ਸ਼ਲੋਕਾਂ ਉਤੇ ਘਟਦੇ ਵੇਖੇ ਜਾ ਸਕਦੇ ਹਨ।

ਇਨ੍ਹਾਂ ਵਿਚ ਗੁਰੂ ਅਰਜਨ ਦੇਵ ਨੇ ਸੱਚੇ ਪ੍ਰੇਮ 'ਤੇ ਬਲ ਦਿੱਤਾ ਹੈ। ਇਹ

ਰੂ ਦੁਆਰਾ ਪ੍ਰਾਪਤ ਹੁੰਦਾ ਹੈ। ਇਹ ਪ੍ਰੇਮ ਇਕ-ਰਸ ਹੈ, ਕਦੇ ਘਟਦਾ ਵਧਦਾ ਨਹੀਂ। ਚਾ ਪ੍ਰੇਮ ਸਦਾ ਅਸਫਲ ਹੁੰਦਾ ਹੈ :

*ਰਤੇ ਸੇਈ ਜਿ ਮੁਖੁ ਨ ਮੋੜੰਨ੍ਹਿ ਜਿਨ੍ਹੀ ਸਿਞਾਤਾ ਸਾਈ।*
*ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਹਾ ਕਾਰਿ ਨ ਆਈ।੧।*

ਜਿਨ੍ਹਾਂ ਜਿਗਿਆਸੂਆਂ ਦੇ ਅੰਦਰ ਨਾਮ ਦਾ ਨਿਵਾਸ ਹੋ ਜਾਂਦਾ ਹੈ, ਉਹ ਕਦੇ ਨਿਆਵੀ ਤੌਰ 'ਤੇ ਨਹੀਂ ਮਰਦੇ ਕਿਉਂਕਿ ਉਹ ਜੀਉਂਦੇ ਜੀ ਮੁਕਤ ਹੋ ਜਾਂਦੇ ਹਨ। ਦੋਂ ਤਕ ਪਰਮਾਤਮਾ ਦੀ ਕ੍ਰਿਪਾ-ਦ੍ਰਿਸ਼ਟੀ ਰਹਿੰਦੀ ਹੈ, ਸਾਧਕ ਨੂੰ ਕਿਸੇ ਪ੍ਰਕਾਰ ਦੀ ੜ ਨਹੀਂ ਹੁੰਦੀ। ਅਸਲ ਵਿਚ, ਸ਼ਬਦ ਅਖੁਟ ਭੰਡਾਰ ਹੈ। ਉਹ ਕਦੇ ਨਹੀਂ ਮੁਕਦਾ। ਸ ਵਿਚ ਮਗਨ ਰਹਿਣ ਨਾਲ ਸਫਲਤਾ ਹੀ ਸਫਲਤਾ ਹੈ। ਸਚ ਤਾਂ ਇਹ ਹੈ ਕਿ ਸ ਪ੍ਰੇਮ ਦੇ ਫਲਸਰੂਪ ਮਹਾ-ਮਿਲਨ ਦੀ ਸਥਿਤੀ ਪੈਦਾ ਹੋ ਜਾਂਦੀ ਹੈ:

*ਤਿਚਰੁ ਮੂਲਿ ਨ ਥੁੜੀਦੋ ਜਿਚਰੁ ਆਪਿ ਕ੍ਰਿਪਾਲੁ।*
*ਸਬਦੁ ਅਖੁਟੁ ਬਾਬਾ ਨਾਨਕਾ ਖਾਹਿ ਖਰਚੁ ਧਨੁ ਮਾਲੁ।੨੦।*

**10) ਸਲੋਕ ਮਹਲਾ ੯**

ਇਸ ਸਿਰਲੇਖ ਅਧੀਨ ਗੁਰੂ ਤੇਗ ਬਹਾਦਰ ਦੇ 57 ਸ਼ਲੋਕ ਦਰਜ ਹਨ। ਇਹ ਲੋਕ ਦਸਮ ਗੁਰੂ ਨੇ ਗੁਰੂ ਗ੍ਰੰਥ ਸਾਹਿਬ ਦੇ ਪੁਨਰ-ਸੰਪਾਦਨ ਵੇਲੇ 'ਸ਼ਲੋਕ ਵਾਰਾਂ ਤੇ ਧੀਕ' ਤੋਂ ਬਾਦ ਦਰਜ ਕੀਤੇ ਸਨ। ਇਹ ਸ਼ਲੋਕ ਕਦ ਲਿਖੇ ਗਏ? ਇਸ ਬਾਰੇ ਵਿਦਵਾਨਾਂ ਵਚ ਮਤ-ਏਕਤ ਨਹੀਂ ਹੈ। ਸੰਪ੍ਰਦਾਈ ਵਿਦਵਾਨ ਇਨ੍ਹਾਂ ਨੂੰ ਉਸ ਵੇਲੇ ਦੀ ਰਚਨਾ ਨਦੇ ਹਨ, ਜਦੋਂ ਨਵਮ ਗੁਰੂ ਸ਼ਹਾਦਤ ਤੋਂ ਪਹਿਲਾਂ ਦਿੱਲੀ ਵਿਚ ਕੈਦ ਸਨ। ਉਨ੍ਹਾਂ ਨੁਸਾਰ ਇਹ ਸ਼ਲੋਕ ਉਪਦੇਸ਼ ਰੂਪ ਵਿਚ ਗੁਰੂ ਜੀ ਨੇ ਆਪਣੇ ਸੁਪੁੱਤਰ (ਗੁਰੂ ਗੋਬਿੰਦ ਸਿੰਘ) ਨੂੰ ਆਨੰਦਪੁਰ ਲਿਖ ਭੇਜੇ ਸਨ। ਆਧੁਨਿਕ ਵਿਦਵਾਨਾਂ ਦੀ ਸਥਾਪਨਾ ਹੈ ਕਿ ਖ-ਵਖ ਅਵਸਰਾਂ 'ਤੇ ਉਚਾਰੇ ਗਏ ਸ਼ਲੋਕਾਂ ਨੂੰ ਹੀ 'ਸ਼ਲੋਕ ਵਾਰਾਂ ਤੇ ਵਧੀਕ' ਦੀ ਰੰਪਰਾ ਵਿਚ ਗੁਰੂ ਗੋਬਿੰਦ ਸਿੰਘ ਨੇ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਕੀਤਾ।

ਸੰਪ੍ਰਦਾਈ ਗਿਆਨੀਆਂ ਦੀ ਇਹ ਧਾਰਣਾ ਵੀ ਹੈ ਕਿ ਇਨ੍ਹਾਂ ਵਿਚੋਂ ਹੇਠ ਲਖਿਆ ਸ਼ਲੋਕ ਦਸਮ ਗੁਰੂ ਦੀ ਰਚਨਾ ਹੈ:

*ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ।*
*ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ।੫੪।*

ਕਉਂਕਿ ਇਹ ਸ਼ਲੋਕ, ਅਸਲ ਵਿਚ, ਗੁਰੂ ਤੇਗ ਬਹਾਦਰ ਜੀ ਦੇ ਰਚੇ ਹੇਠਲੇ ਦੋਹਰੇ ਦਾ ਤੱਤਰ ਹੈ ਜਿਸ ਤੋਂ ਦਸਮ ਗੁਰੂ ਦੀ ਮਾਨਸਿਕ ਦ੍ਰਿੜ੍ਹਤਾ ਦਾ ਪਰਿਚਯ ਮਿਲਦਾ ਹੈ :

*ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ।*
*ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ।੫੩।*

ਜੇ ਉਪਰੋਕਤ ਤੱਥ ਦਾ ਗੰਭੀਰਤਾ ਪੂਰਵਕ ਅਧਿਐਨ ਕੀਤਾ ਜਾਏ ਤਾਂ ਪਤਾ ਲਗਦਾ ਹੈ ਕਿ ਇਨ੍ਹਾਂ ਦੋਹਾਂ ਸ਼ਲੋਕਾਂ ਵਿਚ ਤਥਾ-ਕਥਿਤ ਵਿਰੋਧੀ ਭਾਵਨਾ ਨੇ ਹੀ ਅਜਿਹੀ ਕਲਪਨਾ ਕਰਨ ਲਈ ਗਿਆਨੀਆਂ ਨੂੰ ਪ੍ਰੇਰਿਤ ਕੀਤਾ ਹੋਵੇਗਾ ਅਤੇ ਇਸੇ ਪ੍ਰੇਰਣਾ ਦੇ ਅਧੀਨ 18ਵੀਂ ਸਦੀ ਵਿਚ ਲਿਖੀਆਂ ਗਈਆਂ ਗੁਰੂ ਗ੍ਰੰਥ ਸਾਹਿਬ ਦੀਆਂ ਕੁਝ ਕੁ ਬੀੜਾਂ ਵਿਚ 54ਵੇਂ ਸ਼ਲੋਕ ਤੋਂ ਪਹਿਲਾਂ 'ਮ. ੧੦' ਅੰਕਿਤ ਕੀਤਾ ਗਿਆ ਹੋਵੇਗਾ, ਪਰ ਅਧਿਕਾਂਸ਼ ਪੁਰਾਤਨ ਬੀੜਾਂ ਅਤੇ 17ਵੀਂ ਸਦੀ ਦੇ ਅੰਤ ਤਕ ਲਿਖੀਆਂ ਗਈਆਂ ਬੀੜਾਂ ਵਿਚ 'ਮ.੧੦' ਉਕਤੀ ਲਿਖੀ ਨਹੀਂ ਮਿਲਦੀ। ਵਾਸਤਵ ਵਿਚ, ਗੁਰੂ ਤੇਗ ਬਹਾਦਰ ਵਰਗੇ ਸ਼ਿਰੋਮਣੀ ਸ਼ਹੀਦ, ਮਾਨਵਤਾ ਦੇ ਰਖਿਅਕ, ਦ੍ਰਿੜ੍ਹ ਪ੍ਰਤਿਗਿਆ ਵਾਲੇ ਅਤੇ *ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ* ਦੀ ਘੋਸ਼ਣਾ ਕਰਨ ਵਾਲੇ ਮਹਾਪੁਰਸ਼ ਤੋਂ ਅਜਿਹੀ ਵਿਚਲਿਤ ਮਾਨਸਿਕਤਾ ਦੀ ਆਸ ਹੀ ਨਹੀਂ ਕੀਤੀ ਜਾ ਸਕਦੀ। ਸਹੀ ਗੱਲ ਇਹ ਹੈ ਕਿ ਗੁਰੂ ਜੀ ਨੇ ਇਨ੍ਹਾਂ ਦੋਹਾਂ ਸ਼ਲੋਕਾਂ ਵਿਚ ਜਿਗਿਆਸੂ ਨੂੰ ਉਪਦੇਸ਼ ਦੇਣ ਵੇਲੇ ਮਨ ਦੀ ਡਾਵਾਂਡੋਲ ਸਥਿਤੀ ਦਾ ਉਤਸਾਹ-ਵਰਧਕ ਸਥਿਤੀ ਦੇ ਚਿਤ੍ਰਣ ਰਾਹੀਂ ਸਮਾਧਾਨ ਪੇਸ਼ ਕੀਤਾ ਹੈ। ਫਲਸਰੂਪ 54ਵਾਂ ਸ਼ਲੋਕ ਵੀ ਨਵਮ ਗੁਰੂ ਦੀ ਰਚਨਾ ਹੈ ਜਿਸ ਵਿਚ ਉਨ੍ਹਾਂ ਨੇ *ਕਛੂ ਨ ਹੋਤ ਉਪਾਇ* ਵਾਲੀ ਵਿਚਲਤਾ ਨੂੰ *ਸਭ ਕਿਛੁ ਹੋਤ ਉਪਾਇ* ਦੀ ਦ੍ਰਿੜ੍ਹਤਾ ਰਾਹੀਂ ਉਖੜੇ ਹੋਏ ਮਨ ਵਾਲੇ ਜਿਗਿਆਸੂ ਨੂੰ ਆਪਣੇ ਕਰਤੱਵ ਦੇ ਮਾਰਗ ਉਤੇ ਅਗੇ ਵਧਣ ਲਈ ਹੱਲਾਸ਼ੇਰੀ ਦਿੱਤੀ ਹੈ। ਪ੍ਰਕਾਸ਼ਿਤ ਬੀੜਾਂ ਵਿਚ 'ਮ.੧੦' ਉਕਤੀ ਦਾ ਅਭਾਵ ਹੈ।

ਇਨ੍ਹਾਂ ਸ਼ਲੋਕਾਂ ਦਾ ਮੂਲ ਵਿਸ਼ਾ ਹੈ ਮਨੁੱਖ ਨੂੰ ਸੰਸਾਰਿਕਤਾ ਤੋਂ ਹਟਾ ਕੇ ਹਰਿ-ਭਗਤੀ ਵਿਚ ਲੀਨ ਕਰਨਾ। ਹਰਿ-ਭਗਤੀ, ਸਿੱਖ ਪੰਥਕ ਮਰਯਾਦਾ ਦਾ ਨੀਂਹ-ਪੱਥਰ ਹੈ। *ਕਹੁ ਨਾਨਕ ਹਰਿ ਭਜੁ ਮਨਾ* ਵਾਕਾਂਸ਼ ਤਾਂ ਇਨ੍ਹਾਂ ਸ਼ਲੋਕਾਂ ਦੀ ਇਕ ਪ੍ਰਕਾਰ ਦੀ ਟੇਕ ਬਣ ਗਈ ਹੈ ਕਿਉਂਕਿ ਇਸ ਸੰਸਾਰ ਵਿਚ ਹਰਿ-ਭਗਤੀ ਹੀ ਸਥਿਰ ਵਸਤੂ ਹੈ—*ਨਾਨਕ ਥਿਰੁ ਹਰਿ-ਭਗਤਿ ਹੈ ਤਿਹ ਰਾਖੋ ਮਨ ਮਾਹਿ।* ਪਹਿਲੇ ਸ਼ਲੋਕ ਵਿਚ ਹੀ ਇਸ ਦੀ ਲੋੜ ਨੂੰ ਮੱਛਲੀ ਦੀ ਪਾਣੀ ਲਈ ਲੋੜ ਦੇ ਤੁੱਲ ਦਸਿਆ ਗਿਆ ਹੈ। ਇਸ ਭਗਤੀ ਦਾ ਆਧਾਰ-ਤੱਤ੍ਵ ਪ੍ਰੇਮ ਦਸਦੇ ਹੋਇਆਂ ਨਾਮ-ਸਾਧਨਾ ਉਤੇ ਬਲ ਦਿੱਤਾ ਗਿਆ ਹੈ। ਹਰਿ-ਭਜਨ ਤੋਂ ਬਿਨਾ ਬੰਦਾ ਸਖਣਾ ਹੈ। ਭਗਤੀ ਵਿਚ ਲੀਨ ਵਿਅਕਤੀ ਦਾ ਸਰੂਪ ਬਦਲ ਜਾਂਦਾ ਹੈ। ਉਸ ਲਈ ਸੁਖ-ਦੁਖ, ਮਾਨ- ਅਪਮਾਨ ਇਕ ਸਮਾਨ ਹੋ ਜਾਂਦੇ ਹਨ। ਉਹ ਸਮਦਰਸ਼ੀ ਬਣ ਜਾਂਦਾ ਹੈ :

*ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ।*
*ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ।੧੫।*

ਇਨ੍ਹਾਂ ਸ਼ਲੋਕਾਂ ਵਿਚ ਗੁਰੂ ਜੀ ਨੇ ਜਗਤ ਨੂੰ ਨਸ਼ਵਰ ਮੰਨ ਕੇ ਜਿਗਿਆਸੂ

ਸੰਸਾਰਿਕਤਾ ਤੋਂ ਹਟ ਕੇ ਹਰਿ-ਭਗਤੀ ਵਿਚ ਲੀਨ ਹੋਣ ਦੀ ਪ੍ਰੇਰਣਾ ਦਿੱਤੀ ਹੈ। ਇਸ ਤੋਂ ਇਲਾਵਾ ਇਨ੍ਹਾਂ ਵਿਚ ਪਰਮਾਤਮਾ ਦੇ ਸਰੂਪ, ਸਮਰਥਤਾ ਨੂੰ ਦਰਸਾਂਦੇ ਇਆਂ ਉਸ ਦੇ ਹੋਰ ਅਨੇਕ ਗੁਣਾਂ ਅਤੇ ਲੱਛਣਾਂ ਉਤੇ ਪ੍ਰਕਾਸ਼ ਪਾਇਆ ਹੈ।

ਇਨ੍ਹਾਂ ਸ਼ਲੋਕਾਂ ਵਿਚ ਛੰਦ ਦੀ ਦ੍ਰਿਸ਼ਟੀ ਤੋਂ ਦੋਹਿਰੇ ਦੇ ਲੱਛਣਾਂ ਦੀ ਪਾਲਨਾ ਈ ਹੈ। ਬ੍ਰਜ-ਭਾਸ਼ਾ ਵਿਚ ਲਿਖੇ ਇਨ੍ਹਾਂ ਸ਼ਲੋਕਾਂ ਦਾ ਵਾਤਾਵਰਣ ਨਿਰਮਲ ਅਤੇ ਰਾਗਮਈ ਹੈ। ਸ਼ਬਦਾਂ ਨੂੰ ਇਤਨੇ ਸੁਚਜ ਨਾਲ ਬੀੜਿਆ ਗਿਆ ਹੈ ਕਿ ਹਰ ਸ਼ਲੋਕ ਤਿ-ਕਥਨ ਦਾ ਰੂਪ ਧਾਰਣ ਕਰ ਗਿਆ ਹੈ।

**11) ਮੁੰਦਾਵਣੀ ਮਹਲਾ ੫**

ਇਸ ਸਿਰਲੇਖ ਅਧੀਨ ਦੋ ਸ਼ਲੋਕ ਦਰਜ ਹਨ। ਪਹਿਲੇ ਸ਼ਲੋਕ ਵਿਚ ਪੰਜ ਤੁਕਾਂ ਹਨ, ਪਰ ਇਸ ਨੂੰ 'ਸ਼ਲੋਕ' ਸਿਰਲੇਖ ਨਹੀਂ ਦਿੱਤਾ ਹੋਇਆ। ਇਸ ਨੂੰ 'ਪਦਾ' ਵੀ ਕਿਹਾ ਜਾ ਸਕਦਾ ਹੈ। ਇਸ ਵਿਚ ਗੁਰੂ ਅਰਜਨ ਦੇਵ ਨੇ ਰੂਪਕ ਅਲੰਕਾਰ ਰਾਹੀਂ ਭੋਜਨ ਕਰਨ ਲਈ ਪਰੋਸੇ ਹੋਏ ਥਾਲ ਦਾ ਚਿਤ੍ਰਣ ਕਰਕੇ ਉਸ ਦੀ ਅਭੇਦਤਾ ਗੁਰੂ ਗ੍ਰੰਥ ਸਾਹਿਬ ਰੂਪੀ ਥਾਲ ਨਾਲ ਸਥਾਪਿਤ ਕੀਤੀ ਹੈ ਜਿਸ ਵਿਚ ਸਤ, ਸੰਤੋਖ ਅਤੇ ਵਿਚਾਰ ਨਾਂ ਦੇ ਤਿੰਨ ਖਾਧ-ਪਦਾਰਥ ਪਏ ਹਨ ਜਿਨ੍ਹਾਂ ਤੋਂ ਨਾਮ-ਰੂਪੀ ਅੰਮ੍ਰਿਤ ਦੇ ਸੰਯੋਗ ਨਾਲ ਅਜਿਹਾ ਭੋਜਨ ਤਿਆਰ ਕੀਤਾ ਗਿਆ ਹੈ ਜਿਸ ਨਾਲ ਸੰਸਾਰ ਦੀ ਅਧਿਅਤਾਮਿਕ ਭੁਖ ਸਦਾ ਲਈ ਮਿਟ ਜਾਂਦੀ ਹੈ। ਇਸ ਭੋਜਨ ਦੇ ਸੇਵਨ ਤੋਂ ਬਿਨਾ ਅੰਧਕਾਰਮਈ ਸੰਸਾਰ ਤੋਂ ਪਾਰ ਨਹੀਂ ਹੋਇਆ ਜਾ ਸਕਦਾ। ਗੁਰੂ ਗ੍ਰੰਥ ਸਾਹਿਬ ਦੇ ਅੰਤ ਉਤੇ ਇਸ ਦਾ ਦਰਜ ਹੋਣਾ ਇਸ ਗ੍ਰੰਥ ਦੀ ਸਮਾਪਤੀ ਦੀ ਮੋਹਰ-ਛਾਪ ਹੈ, ਤਾਂ ਜੋ ਇਸ ਵਿਚ ਕੋਈ ਰੱਲਾ ਨ ਪੈ ਸਕੇ।

ਚਾਰ ਤੁਕਾਂ ਦੇ ਦੂਜੇ ਸ਼ਲੋਕ ਵਿਚ ਗ੍ਰੰਥ ਸਾਹਿਬ ਵਰਗੇ ਮਹਾਨ ਕਾਰਜ ਦੇ ਪੂਰੇ ਹੋਣ 'ਤੇ ਪਰਮਾਤਮਾ ਦਾ ਧੰਨਵਾਦ ਕੀਤਾ ਗਿਆ ਹੈ ਕਿਉਂਕਿ ਉਸੇ ਦੀ ਕ੍ਰਿਪਾ ਕਰਕੇ ਗੁਰੂ ਅਰਜਨ ਦੇਵ ਇਹ ਕਾਰਜ ਪੂਰਾ ਕਰਨ ਦੇ ਸਮਰਥ ਹੋਏ ਸਨ।

ਇਹ ਦੋਵੇਂ ਸ਼ਲੋਕ ਚੂੰਕਿ ਗੁਰੂ ਅਰਜਨ ਦੇਵ ਦੇ ਲਿਖੇ ਹਨ, ਇਸ ਲਈ ਇਨ੍ਹਾਂ ਦੀ ਰਚਨਾ ਗ੍ਰੰਥ ਸਾਹਿਬ ਦੀ ਲਿਖਣ-ਪ੍ਰਕ੍ਰਿਆ ਦੀ ਸਮਾਪਤੀ ਦੇ ਅਵਸਰ 'ਤੇ ਹੀ ਹੋਈ ਹੋਵੇਗੀ।

**(12) ਰਾਗਮਾਲਾ**

ਗੁਰੂ ਗ੍ਰੰਥ ਸਾਹਿਬ ਦੇ ਅੰਤ ਉਤੇ ਦਰਜ ਇਸ ਰਚਨਾ ਵਿਚ ਪੰਜ ਦੋਹਿਰੇ ਹਨ ਜਿਨ੍ਹਾਂ ਵਿਚੋਂ ਹਰ ਇਕ ਨੂੰ ਅੰਤ ਉਤੇ ਕੇਵਲ '੧' ਅੰਕ ਦਿੱਤਾ ਗਿਆ ਹੈ। ਇਨ੍ਹਾਂ ਦੋਹਿਰਿਆਂ ਤੋਂ ਪਹਿਲਾਂ ਚੌਪਈ ਤੋਲ ਦੀਆਂ ਤੁਕਾਂ ਲਿਖੀਆਂ ਹਨ। ਪਹਿਲੇ, ਦੂਜੇ ਅਤੇ ਤੀਜੇ ਦੋਹਿਰੇ ਨਾਲ ਦਸ-ਦਸ ਤੁਕਾਂ ਦਾ ਇਕ-ਇਕ ਜੁੱਟ ਹੈ, ਚੌਥੇ ਨਾਲ

ਚਾਰ ਅਤੇ ਛੇ ਤੁਕਾਂ ਦੇ ਦੋ ਜੁੱਟ ਹਨ ਅਤੇ ਪੰਜਵੇਂ ਨਾਲ ਛੇ ਅਤੇ ਚਾਰ ਤੁਕਾਂ ਦੇ ਦੋ ਜੁੱਟ ਹਨ। ਇਸ ਤਰ੍ਹਾਂ ਇਸ ਵਿਚਲੇ ਪਦਿਆਂ ਦੀ ਅੰਕ-ਗਣਨਾ ਦਾ ਸਰੂਪ ਗ੍ਰੰਥ ਸਾਹਿਬ ਦੀ ਵਿਧੀ ਅਨੁਸਾਰ ਨਹੀਂ ਹੈ।

ਇਥੇ ਦੂਜੀ ਧਿਆਨ ਦੇਣ ਵਾਲੀ ਗੱਲ ਇਹ ਹੈ ਕਿ ਇਸ ਨਾਲ ਰਚੈਤਾ ਦਾ ਨਾਂ-ਸੰਕੇਤ ਨਹੀਂ ਦਿੱਤਾ ਗਿਆ। ਇਸ ਲਈ ਇਸ ਦਾ ਕਰਤ੍ਰਿਤਵ ਸਪੱਸ਼ਟ ਨਹੀਂ ਹੈ।

ਇਸ ਦਾ ਵਿਸ਼ਾ ਹੈ ਰਾਗ-ਰਾਗਨੀਆਂ ਦੀ ਸੂਚੀ ਦੇਣਾ। ਇਸ ਵਿਚ ਕੁਲ ਛੇ ਰਾਗਾਂ ਦੇ ਨਾਂ (ਭੈਰਉ, ਮਾਲਕਉਸ, ਹਿੰਡੋਲ, ਦੀਪਕ, ਸਿਰੀ ਅਤੇ ਮੇਘ) ਦੇ ਕੇ ਫਿਰ ਹਰ ਇਕ ਰਾਗ ਦੀਆਂ ਪੰਜ-ਪੰਜ ਰਾਗਨੀਆਂ ਅਤੇ ਅੱਠ-ਅੱਠ ਪੁੱਤਰਾਂ ਦੇ ਨਾਵਾਂ ਦਾ ਜ਼ਿਕਰ ਕੀਤਾ ਗਿਆ ਹੈ। ਇਨ੍ਹਾਂ ਦਾ ਕੁਲ ਜੋੜ 84 ਬਣਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਕੇਵਲ 31 ਰਾਗ ਦਰਜ ਹਨ। ਕੁਝ ਰਾਗਾਂ ਵਿਚ ਹੋਰਨਾਂ ਰਾਗਾਂ ਨਾਲ ਰਲਾ ਕੇ ਗਾਉਣ ਦੇ ਵੀ ਸੰਕੇਤ ਹਨ। ਇਸ ਤਰ੍ਹਾਂ ਭਾਵੇਂ ਰਾਗਾਂ ਦੀ ਗਿਣਤੀ 31 ਤੋਂ ਵਧ ਹੋ ਜਾਂਦੀ ਹੈ, ਪਰ ਕਿਸੇ ਸੂਰਤ ਵਿਚ ਉਹ 84 ਨਹੀਂ ਬਣਦੀ ਅਤੇ ਹੈਰਾਨੀ ਦੀ ਗੱਲ ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਵਰਤੇ ਕੁਝ ਰਾਗ ਇਸ 'ਮਾਲਾ' ਵਿਚ ਸ਼ਾਮਲ ਵੀ ਨਹੀਂ ਹੋਏ ਅਤੇ ਇਸ 'ਮਾਲਾ' ਦੇ ਅਨੇਕ ਰਾਗਾਂ ਦਾ ਗੁਰੂ ਗ੍ਰੰਥ ਸਾਹਿਬ ਵਿਚ ਜ਼ਿਕਰ ਤਕ ਨਹੀਂ ਹੋਇਆ। ਇਸ ਤੋਂ ਸਪੱਸ਼ਟ ਹੈ ਕਿ ਇਹ ਰਾਗਮਾਲਾ ਗੁਰੂ ਗ੍ਰੰਥ ਸਾਹਿਬ ਵਿਚ ਵਰਤੇ ਰਾਗਾਂ ਦੀ ਪ੍ਰਤਿਨਿਧਤਾ ਨਹੀਂ ਕਰਦੀ। ਮਾਝ, ਆਸਾ, ਵਡਹੰਸ, ਤੁਖਾਰੀ ਆਦਿ ਕਈ ਰਾਗ ਤਾਂ ਭਾਰਤੀ ਸੰਗੀਤ ਪਰੰਪਰਾ ਤੋਂ ਸੁਤੰਤਰ ਹਨ। ਇਹ ਰਾਗ ਭਾਰਤੀ ਸੰਗੀਤ ਨੂੰ ਗੁਰੂ ਗ੍ਰੰਥ ਸਾਹਿਬ ਦੀ ਮੌਲਿਕ ਦੇਣ ਹਨ। ਇਸ ਰਚਨਾ ਦੀ ਭਾਸ਼ਾ ਬ੍ਰਜ ਹੈ ਅਤੇ ਰਾਗਾਂ ਦੇ ਉਲੇਖ ਕਰਕੇ ਕੁਝ ਕਠਿਨ ਵੀ ਪ੍ਰਤੀਤ ਹੁੰਦੀ ਹੈ।

8

# ਗੁਰੂਤਾ ਦੀ ਪ੍ਰਾਪਤੀ

ਸੰਸਾਰ ਤੋਂ ਮਹਾਪ੍ਰਸਥਾਨ ਕਰਨ ਤੋਂ ਪਹਿਲਾਂ ਸਿੱਖਾਂ ਦੇ ਬੇਨਤੀ ਕਰਨ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਨਵੇਂ ਸਿਰਜੇ ਖਾਲਸਾ ਪੰਥ ਨੂੰ 'ਗੁਰੂ ਗ੍ਰੰਥ ਸਾਹਿਬ' ਦੇ ਲੜ ਲਗਾ ਦਿੱਤਾ। ਇਹ ਇਤਿਹਾਸ ਦੀ ਵਿਲਖਣ ਘਟਨਾ ਹੈ।

ਸਿੱਖ-ਧਰਮ ਵਿਚ 'ਗੁਰੂ' ਦਾ ਅਪਾਰ ਮਹੱਤਵ ਹੈ। ਇਸ ਵਿਚ ਸੰਦੇਹ ਨਹੀਂ ਕਿ ਅਧਿਆਤਮਿਕ ਮਾਰਗ ਉਪਰ ਚਲਣ ਲਈ ਗੁਰੂ ਦੀ ਲੋੜ ਬਾਰੇ ਭਾਰਤੀ ਧਰਮ-ਸਾਧਨਾ ਵਿਚ ਸ਼ੁਰੂ ਤੋਂ ਹੀ ਗੱਲ ਹੁੰਦੀ ਆਈ ਹੈ। ਪਰ ਗੁਰੂ ਗ੍ਰੰਥ ਸਾਹਿਬ ਵਿਚ ਪਰੰਪਰਾ ਤੋਂ ਹਟ ਕੇ ਇਸ ਦਾ ਮਹੱਤਵ ਪ੍ਰਭੂ-ਤੁੱਲ ਮੰਨਿਆ ਗਿਆ ਹੈ। 'ਸੁਖਮਨੀ' ਬਾਣੀ ਵਿਚ ਗੁਰੂ ਦੇ ਸਰੂਪ ਨੂੰ ਸਪੱਸ਼ਟ ਕਰਦਿਆਂ ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ—*ਸਤਿਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ। ਤਿਸ ਕੈ ਸੰਗਿ ਸਿਖੁ ਉਧਰੈ ਨਾਨਕ ਹਰਿ ਗੁਨ ਗਾਉ।*(ਗੁ.ਗ੍ਰੰ.286) ਗੁਰੂ ਰਾਮ ਦਾਸ ਜੀ ਨੇ ਕਿਹਾ ਹੈ—*ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ।*(ਗੁ.ਗ੍ਰੰ.1264)। ਗੁਰੂ ਗ੍ਰੰਥ ਸਾਹਿਬ ਵਿਚ ਕੋਈ ਅਜਿਹਾ ਪੰਨਾ ਨਹੀਂ ਜਿਸ ਵਿਚ ਗੁਰੂ ਦੇ ਮਹੱਤਵ, ਸਰੂਪ ਅਤੇ ਲੋੜ ਉਪਰ ਪ੍ਰਤਖ ਜਾਂ ਪਰੋਖ ਰੂਪ ਵਿਚ ਪ੍ਰਕਾਸ਼ ਨ ਪਾਇਆ ਗਿਆ ਹੋਵੇ। ਅਸਲ ਵਿਚ, ਗੁਰੂ ਹੀ ਅਜਿਹੀ ਸਮਰਥ ਸੱਤਾ ਹੈ ਜੋ ਸੱਚੀ ਭਗਤੀ ਦ੍ਰਿੜ੍ਹ ਕਰਾ ਕੇ ਮਨੁੱਖ ਦਾ ਪਰਮਾਤਮਾ ਨਾਲ ਸਾਖਿਆਤਕਾਰ ਕਰਾਉਂਦੀ ਹੈ—*ਗੁਰ ਬਿਨੁ ਕਿਨੈ ਨ ਪਾਇਓ ਕੇਤੀ ਕਹੈ ਕਹਾਏ। ਆਪਿ ਦਿਖਾਵੈ ਵਾਟੜੀਂ ਸਚੀ ਭਗਤਿ ਦ੍ਰਿੜਾਏ।*(ਗੁ.ਗ੍ਰੰ.420)

ਮਹਾਨ ਅਤੇ ਵਿਆਪਕ ਕਰਤੱਵ ਵਾਲੇ 'ਗੁਰੂ' ਦੀ ਜਿਗਿਆਸੂ ਲਈ ਅਤਿ ਅਧਿਕ ਲੋੜ ਹੈ। ਗੁਰੂ ਅਸਲ ਵਿਚ ਆਪਣੇ ਅਨੁਭਵ ਅਤੇ ਗਿਆਨ ਰਾਹੀਂ ਜਿਗਿਆਸੂ/ਸਾਧਕ ਦੇ ਚਰਿਤ੍ਰ ਜਾਂ ਵਿਅਕਤਿਤਵ ਦਾ ਵਿਕਾਸ ਕਰਦਾ ਹੈ, ਉਸ ਦੀਆਂ ਸ਼ੰਕਾਵਾਂ ਨੂੰ ਖ਼ਤਮ ਕਰਦਾ ਹੈ, ਉਸ ਦੇ ਅਧਿਆਤਮਿਕ ਮਾਰਗ ਦੀਆਂ ਕਠਿਨਾਈਆਂ ਨੂੰ ਦੂਰ ਕਰਦਾ ਹੈ। ਅਜਿਹਾ ਕਲਿਆਣਕਾਰੀ ਮਹਾਤਮਾ ਜਿਗਿਆਸੂ ਲਈ ਧਰਤੀ ਉਤੇ ਵਿਚਰਦਾ ਆਪ ਪਰਮਾਤਮਾ ਹੀ ਹੁੰਦਾ ਹੈ—*ਗੁਰ ਮਹਿ ਆਪੁ ਰਖਿਆ ਕਰਤਾਰੇ।*(ਗੁ.ਗ੍ਰੰ.1024) ਜਿਸ ਸਤਿਗੁਰੂ ਵਿਚ ਪਰਮਾਤਮਾ ਨੇ ਆਪਣੇ ਆਪ ਨੂੰ ਸਥਿਤ ਕੀਤਾ ਹੈ, ਉਸ ਦੀ ਮਿਹਰ ਤੋਂ

ਬਿਨਾ ਭਲਾ ਪ੍ਰਭੂ ਨੂੰ ਕੋਈ ਕਿਵੇਂ ਪ੍ਰਾਪਤ ਕਰ ਸਕਦਾ ਹੈ। 'ਆਸਾ ਕੀ ਵਾਰ' ਵਿਚ ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ—*ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ। ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ।*(ਗੁ.ਗ੍ਰੰ.466) ਗੁਰੂ ਰਾਮ ਦਾਸ ਜੀ ਦੀ ਵੀ ਸਥਾਪਨਾ ਹੈ—*ਗੁਰ ਗੋਵਿੰਦੁ ਗੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ।* (ਗੁ.ਗ੍ਰੰ.442)। ਸਪੱਸ਼ਟ ਹੈ ਕਿ ਪ੍ਰਭੂ ਅਤੇ ਗੁਰੂ ਅਭਿੰਨ ਹਨ, ਇਕ ਰੂਪ ਹਨ। ਨਿਰਗੁਣ ਪਰਮਾਤਮਾ ਦਾ ਸਗੁਣ ਸਰੂਪ ਗੁਰੂ ਹੈ। ਜਦੋਂ ਨਿਰਗੁਣ ਪਰਮਾਤਮਾ ਲੋਕ ਕਲਿਆਣ ਲਈ ਆਕਾਰ ਧਾਰਣ ਕਰਦਾ ਹੈ, ਤਾਂ ਉਹ ਗੁਰੂ ਰੂਪ ਵਿਚ ਵਿਚਰਦਾ ਹੈ ਅਤੇ ਜਦੋਂ ਗੁਰੂ ਨਿਰਾਕਾਰ ਹੁੰਦਾ ਹੈ, ਤਾਂ ਉਹ 'ਪਰਮਾਤਮਾ' ਨਾਂ ਨਾਲ ਅਲੰਕਰਿਤ ਹੁੰਦਾ ਹੈ। ਇਸ ਤਰ੍ਹਾਂ ਪਰਮਾਤਮਾ ਅਤੇ ਗੁਰੂ ਇਕੋ ਪਰਮ-ਸੱਤਾ ਦੇ ਨਿਰਾਕਰ ਅਤੇ ਸਾਕਾਰ ਰੂਪ ਹਨ। ਗੁਰੂ ਅਰਜਨ ਦੇਵ ਅਨੁਸਾਰ *ਪਾਰਬ੍ਰਹਮ ਗੁਰ ਨਾਹੀ ਭੇਦ।*(ਗੁ.ਗ੍ਰੰ. 1142)

ਗੁਰੂ ਗ੍ਰੰਥ ਸਾਹਿਬ ਵਿਚ ਜਿਥੇ ਗੁਰੂ ਦੀ ਇਤਨੀ ਮਹੱਤਵ ਸਥਾਪਨਾ ਹੋਈ ਹੈ, ਉਥੇ ਗੁਰੂ ਨਾਨਕ ਦੇਵ ਜੀ ਤੋਂ ਬਾਦ ਅਗਲੇ ਨੌਂ ਗੁਰੂਆਂ ਵਿਚ ਗੁਰੂ ਨਾਨਕ ਦੇਵ ਜੀ ਵਿਚਲੀ ਬ੍ਰਹਮ-ਜੋਤਿ ਸ਼ਰੀਰਾਂਤਰਿਤ ਹੁੰਦੀ ਦਸੀ ਗਈ ਹੈ। ਇਸ ਸੱਚ ਨੂੰ ਸਤੇ ਬਲਵੰਡ ਦੀ ਵਾਰ ਵਿਚ ਸਪੱਸ਼ਟ ਕਰਦਿਆਂ ਦਰਸਾਇਆ ਗਿਆ ਹੈ—*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ।*(ਗੁ.ਗ੍ਰੰ.966) ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਤੋਂ ਬਾਦ ਅਗਲੇ ਨੌਂ ਗੁਰੂ-ਗੁਰੂ ਅੰਗਦ ਦੇਵ ਜੀ, ਗੁਰੂ ਅਮਰ ਦਾਸ ਜੀ, ਗੁਰੂ ਰਾਮ ਦਾਸ ਜੀ, ਗੁਰੂ ਅਰਜਨ ਦੇਵ ਜੀ, ਗੁਰੂ ਹਰਿ ਗੋਬਿੰਦ ਜੀ, ਗੁਰੂ ਹਰਿ ਰਾਇ ਜੀ, ਗੁਰੂ ਹਰਿ ਕ੍ਰਿਸ਼ਨ ਜੀ, ਗੁਰੂ ਤੇਗ ਬਹਾਦਰ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਆਪਣਾ ਕਰੱਤਵ ਨਿਭਾਉਂਦੇ ਰਹੇ।

ਗੁਰੂ ਗ੍ਰੰਥ ਸਾਹਿਬ ਗੁਰੂ-ਸ਼ਬਦ ਦਾ ਸੰਗ੍ਰਹਿ ਹੈ। ਗੁਰੂ-ਸ਼ਬਦ ਤੋਂ ਭਾਵ ਹੈ ਗੁਰੂ ਦੇ ਮੁਖ ਤੋਂ ਉਚਰਿਆ ਹੋਇਆ ਸ਼ਬਦ। ਇਸ ਨੂੰ ਗੁਰੂ-ਬਾਣੀ ਜਾਂ ਗੁਰੂ-ਸਿਖਿਆ ਵੀ ਕਿਹਾ ਜਾ ਸਕਦਾ ਹੈ। ਇਸ ਦਾ ਮਹੱਤਵ ਇਤਨਾ ਹੀ ਹੈ ਜਿਤਣਾ ਗੁਰੂ ਦਾ ਆਪਣਾ। ਗੁਰੂ ਆਪਣੇ ਸ਼ਬਦ ਵਿਚ ਸਮਾਇਆ ਹੋਇਆ ਹੈ—*ਸਬਦੇ ਰਵਿ ਰਹਿਆ ਗੁਰ ਰੂਪਿ ਮੁਰਾਰੇ।* (ਗੁ. ਗ੍ਰੰ. 1112) ਸ਼ਬਦ ਦਾ ਅਰਥ ਅਮਰਯਾਦ ਹੈ, ਅਸੀਮ ਹੈ। ਸ਼ਬਦ ਰੂਪ ਬਾਣੀ ਪ੍ਰਭੂ ਦੁਆਰਾ ਗੁਰੂ ਜੀ ਨੂੰ ਉਤਰੀ ਸੀ, ਆਵੇਸ਼ਿਤ ਹੋਈ ਸੀ। ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ—*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ।* (ਗੁ.ਗ੍ਰੰ. 722)। ਇਸ ਅਗੰਮੀ ਬਾਣੀ ਬਾਰੇ ਗੁਰੂ ਰਾਮ ਦਾਸ ਜੀ ਨੇ ਫ਼ਰਮਾਇਆ ਹੈ ਕਿ ਬਾਣੀ ਨੂੰ ਪਰਮਾਤਮਾ ਬਾਣੀਕਾਰ ਦੇ ਮੂੰਹ ਵਿਚੋਂ ਖ਼ੁਦ ਉਚਰਵਾਉਂਦਾ ਹੈ—*ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ।*(ਗੁ.ਗ੍ਰੰ. 308)

ਗੁਰੂ ਅਰਜਨ ਦੇਵ ਜੀ ਨੇ ਸੋਰਠਿ ਰਾਗ ਵਿਚ ਕਿਹਾ ਹੈ—*ਧੁਰ ਕੀ ਬਾਣੀ ਆਈ। ਤਿਨਿ ਸਗਲੀ ਚਿੰਤ ਮਿਟਾਈ।*(ਗੁ.ਗ੍ਰੰ.628) ਇਹ ਬਾਣੀ ਪ੍ਰਭੂ ਦੇ ਹੁਕਮ ਅਧੀਨ ਹੀ ਉਚਾਰੀ ਗਈ ਸੀ—*ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ।* (ਗੁ.ਗ੍ਰੰ.763)। ਇਸ ਨੂੰ ਸੱਚੀ ਬਾਣੀ—*ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ। ਜਿਨਿ ਪੀਤੀ ਤਿਸੁ ਮੋਖ ਦੁਆਰ*(1275) — ਅਤੇ ਅੰਮ੍ਰਿਤਮਈ ਬਾਣੀ— *ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ*— (1243) ਵੀ ਕਹਿ ਕੇ ਗੌਰਵ ਬਖ਼ਸ਼ਿਆ ਗਿਆ ਹੈ।

ਗੁਰੂ ਨਾਨਕ ਦੇਵ ਜੀ ਨੇ 'ਓਅੰਕਾਰ' ਨਾਂ ਦੀ ਬਾਣੀ ਵਿਚ ਦਸਿਆ ਹੈ ਕਿ ਗੁਰਬਾਣੀ ਨੂੰ ਵਿਚਾਰਨ ਵਾਲਾ ਕੋਈ ਵਿਰਲਾ ਹੀ ਹੈ। ਮਹਾਪੁਰਖ ਦੀ ਬਾਣੀ ਹੋਣ ਨਾਤੇ ਇਹ ਜਿਗਿਆਸੂ ਨੂੰ ਪਰਮਾਤਮਾ ਨਾਲ ਇਕ-ਮਿਕ ਕਰਾਉਣ ਦੇ ਪੂਰੀ ਤਰ੍ਹਾਂ ਸਮਰਥ ਹੈ—*ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ। ਇਹ ਬਾਣੀ ਮਹਾਪੁਰਖ ਕੀ ਨਿਜ ਘਰਿ ਵਾਸਾ ਹੋਇ।*(ਗੁ.ਗ੍ਰੰ.935) ਗੁਰੂ ਜੀ ਨੇ ਤਾਂ ਇਹ ਵੀ ਸਪੱਸ਼ਟ ਕਰ ਦਿੱਤਾ ਹੈ ਕਿ ਜੋ ਵਿਅਕਤੀ ਬਾਣੀ ਨੂੰ ਵਿਸਾਰ ਦਿੰਦਾ ਹੈ ਉਹ ਪੱਕੇ ਰੋਗੀ ਵਾਂਗ ਸਦਾ ਵਿਲ੍ਹਕਦਾ ਰਹਿੰਦਾ ਹੈ—*ਜੈ ਤਨਿ ਬਾਣੀ ਵਿਸਰਿ ਜਾਇ। ਜਿਉ ਪਕਾ ਰੋਗੀ ਬਿਲਲਾਇ।*(ਗੁ.ਗ੍ਰੰ.661)।

ਸਾਫ਼ ਹੈ ਕਿ ਜਿਵੇਂ ਪਰਮਾਤਮਾ ਅਤੇ ਗੁਰੂ ਇਕ ਰੂਪ ਹਨ, ਅਭਿੰਨ ਹਨ, ਉਸੇ ਤਰ੍ਹਾਂ ਗੁਰੂ ਅਤੇ ਗੁਰਬਾਣੀ (ਸ਼ਬਦ) ਵੀ ਅਭਿੰਨ ਹਨ—*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ।*(ਗੁ.ਗ੍ਰੰ.982) ਇਸ ਤਰ੍ਹਾਂ ਪਰਮਾਤਮਾ, ਗੁਰੂ ਅਤੇ ਗੁਰਬਾਣੀ ਅਭਿੰਨ ਹਨ। ਇਕੋ ਸੱਤਾ ਦੇ ਵਖ-ਵਖ ਰੂਪ ਹਨ। ਗੁਰੂ ਅਮਰ ਦਾਸ ਜੀ ਨੇ ਬਾਣੀ ਅਤੇ ਨਿਰੰਕਾਰ ਵਿਚ ਕੋਈ ਵਖਰਤਾ ਨਹੀਂ ਮੰਨੀ—*ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ।*(ਗੁ.ਗ੍ਰੰ.515)। ਗੁਰੂ ਅਰਜਨ ਦੇਵ ਜੀ ਨੇ ਪੋਥੀ (ਗ੍ਰੰਥ ਸਾਹਿਬ ਦਾ ਪਹਿਲਾ ਨਾਂ) ਨੂੰ ਪਰਮੇਸ਼ਵਰ ਦਾ ਨਿਵਾਸ-ਸਥਾਨ ਦਸਿਆ ਹੈ। ਕਹਿਣ ਤੋਂ ਭਾਵ ਕਿ ਪਰਮਾਤਮਾ ਬਾਣੀ ਦੀ ਪੋਥੀ ਵਿਚ ਮੌਜੂਦ ਹੈ—*ਪੋਥੀ ਪਰਮੇਸਰ ਕਾ ਥਾਨੁ।*(ਗੁ.ਗ੍ਰੰ. 1226)। ਗੁਰੂ ਨਾਨਕ ਦੇਵ ਜੀ ਨੇ ਤਾਂ ਇਥੋਂ ਤਕ ਕਹਿ ਦਿੱਤਾ ਹੈ ਕਿ ਹੇ ਜਿਗਿਆਸੂਓ! ਵਿਚਾਰ ਪੂਰਵਕ ਵੇਖ ਲਵੋ ਕਿ ਗੁਰੂ ਦੇ ਸ਼ਬਦ ਤੋਂ ਬਿਨਾ ਸੰਸਾਰ ਤੋਂ ਖ਼ਲਾਸੀ ਨਹੀਂ ਹੋ ਸਕਦੀ ਕਿਉਂਕਿ ਗੁਰੂ ਤੋਂ ਬਿਨਾ ਲੱਖਾਂ ਕਰਮ-ਕਾਂਡ ਕਰ ਲਈਏ, ਪਰ ਅਗਿਆਨ ਦਾ ਹਨੇਰਾ ਦੂਰ ਨਹੀਂ ਹੁੰਦਾ—*ਬਿਨੁ ਗੁਰ ਸਬਦ ਨ ਛੂਟੀਐ ਦੇਖਹੁ ਵੀਚਾਰਾ। ਜੇ ਲਖ ਕਰਮ ਕਮਾਵਹੀ ਬਿਨੁ ਗੁਰ ਅੰਧਿਆਰਾ।*(ਗੁ.ਗ੍ਰੰ.229)

ਗੁਰੂ ਅਤੇ ਸ਼ਬਦ ਦੀ ਇਸ ਏਕਾਕਾਰਤਾ ਜਾਂ ਅਭਿੰਨਤਾ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜੋਤੀ ਜੋਤਿ ਸਮਾਉਣ ਵੇਲੇ ਗ੍ਰੰਥ ਸਾਹਿਬ ਨੂੰ ਗੁਰੂ-ਪਦ ਪ੍ਰਦਾਨ ਕੀਤਾ ਅਤੇ ਸਿੱਖਾਂ ਲਈ ਦੇਹਧਾਰੀ ਗੁਰੂ ਦੀ ਪਰੰਪਰਾ ਨੂੰ ਖ਼ਤਮ ਕਰਕੇ ਸ਼ਬਦ-ਗੁਰੂ ਦੇ

ਲੜ ਲਗਾਇਆ। ਧਰਮਾਂ ਦੇ ਇਤਿਹਾਸ ਦੀ ਇਹ ਵਿਚਾਰਿਕ ਕ੍ਰਾਂਤੀ ਸੂਚਕ ਘਟਨਾ ਹੈ।

ਗੁਰੂ ਗ੍ਰੰਥ ਸਾਹਿਬ ਨੂੰ ਗੁਰ-ਗੱਦੀ ਦੇਣ ਬਾਰੇ ਅਨੇਕ ਇਤਿਹਾਸਿਕ ਹਵਾਲੇ ਮਿਲ ਜਾਂਦੇ ਹਨ। ਇਸ ਸੰਬੰਧ ਵਿਚ ਮਹੱਤਵਪੂਰਣ ਪ੍ਰਮਾਣ ਭੱਟ-ਵਹੀ ਤਲੌਡਾ ਪਰਗਨਾ ਦਾ ਹੈ ਜੋ ਨਰਬੁਦ ਸਿੰਘ ਭੱਟ ਦੀ ਲਿਖੀ ਹੈ। ਇਹ ਭੱਟ ਉਸ ਵੇਲੇ ਗੁਰੂ ਜੀ ਪਾਸ ਨਾਂਦੇੜ ਵਿਚ ਮੌਜੂਦ ਸੀ। ਉਸ ਨੇ ਲਿਖਿਆ ਹੈ :

*ਗੁਰੂ ਗੋਬਿੰਦ ਸਿੰਘ ਮਹਲ ਦਸਮਾਂ ਬੇਟਾ ਗੁਰੂ ਤੇਗ ਬਹਾਦੁਰ ਕਾ ਪੋਤਾ ਗੁਰੂ ਹਰਿਗੋਬਿੰਦ ਜੀ ਕਾ ਪਰਪੋਤਾ ਗੁਰੂ ਅਰਜਨ ਜੀ ਕਾ ਬੰਸ ਗੁਰੂ ਰਾਮ ਦਾਸ ਜੀ ਕੀ ਸੂਰਜਬੰਸੀ ਗੋਸਲ ਗੋਤਰਾ ਸੋਢੀ ਖਤਰੀ ਬਾਸੀ ਆਨੰਦਪੁਰ ਪਰਗਨਾ ਕਾਹਲੂਰ ਮੁਕਾਮ ਨਾਂਦੇੜ ਤਟ ਗੋਦਾਵਰੀ ਦੇਸ ਦਖਨ ਸੰਮਤ ਸਤਰਾਂ ਸੈ ਪੈਂਸਠ ਕਾਰਤਿਕ ਮਾਸ ਕੀ ਚੌਥ-ਸ਼ੁਕਲਾ ਪਖੇ ਬੁਧਵਾਰ ਕੇ ਦਿਹੁੰ ਭਾਈ ਦਇਆ ਸਿੰਘ ਸੇ ਬਚਨ ਹੋਇਆ ਸ੍ਰੀ ਗ੍ਰੰਥ ਸਾਹਿਬ ਲੈ ਆਓ ਬਚਨ ਪਾਏ ਦਇਆ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਲੈ ਆਏ ਗੁਰੂ ਜੀ ਨੇ ਪੰਚ ਪੈਸੇ ਨਾਰੀਅਲ ਅਗੇ ਭੇਟਾ ਰਖਾ ਮਥਾ ਟੇਕਾ ਸਰਬਤ ਸੰਗਤ ਸੇ ਕਹਾ ਮੇਰਾ ਹੁਕਮ ਹੈ ਮੇਰੀ ਜਗਹ ਸ੍ਰੀ ਗ੍ਰੰਥ ਜੀ ਕੋ ਜਾਨਨਾ ਜੋ ਸਿਖ ਜਾਨੇਗਾ ਤਿਸ ਕੀ ਘਾਲ ਥਾਏਂ ਪਏਗੀ ਗੁਰੂ ਤਿਸ ਕੀ ਬਾਹੁੜੀ ਕਰੇਗਾ ਸਤ ਕਰ ਮਾਨਨਾ।*

ਇਸ ਸੰਬੰਧ ਵਿਚ ਦੂਜਾ ਪ੍ਰਮਾਣ ਭਾਈ ਨੰਦ ਲਾਲ ਜੀ ਦਾ ਰਹਿਤਨਾਮਾ ਹੈ। ਭਾਈ ਸਾਹਿਬ ਉਸ ਸਮੇਂ ਨਾਂਦੇੜ ਵਿਚ ਮੁਗ਼ਲ ਬਾਦਸ਼ਾਹ ਬਹਾਦਰਸ਼ਾਹ ਦੇ ਸੈਨਿਕ ਖ਼ੇਮੇ ਵਿਚ ਮੌਜੂਦ ਸਨ। ਭਾਈ ਨੰਦਲਾਲ ਜੀ ਦੇ ਪੁਛਣ 'ਤੇ :

*ਤੁਮ ਜੁ ਕਹਾ ਗੁਰਦੇਵ ਜੀ ਦਰਸਨ ਕਰਿ ਮੁਹ ਆਇ।*
*ਲਖੀਏ ਤੁਮਰਾ ਦਰਸ ਕਹਾਂ ਕਹਹੁ ਮੋਹਿ ਸਮਝਾਇ।੫।*

ਗੁਰੂ ਜੀ ਨੇ ਫ਼ਰਮਾਇਆ :

*ਤੀਨ ਰੂਪ ਹੈ ਮੋਹ ਕੇ ਸੁਨਹੁ ਨੰਦ ਚਿਤ ਲਾਇ।*
*ਨਿਰਗੁਣ ਸਰਗੁਣ ਗੁਰਸਬਦ ਕਹਹੁੰ ਤੋਹਿ ਸਮਝਾਇ।੬।*

ਚੌਪਈ : *ਏਕ ਰੂਪ ਤਿਹੁੰ ਗੁਣ ਤੇ ਪਰੇ। ਨੇਤਿ ਨੇਤਿ ਜਿਹ ਨਿਗਮ ਉਚਰੇ।*
*ਘਟਿ ਘਟਿ ਵਿਆਪਕ ਅੰਤਰਜਾਮੀ। ਪੂਰਿ ਰਹ੍ਯੋ ਜਿਉ ਜਲ ਘਟ ਭਾਨੀ।੭।*
*ਦੂਸਰ ਰੂਪ ਗ੍ਰੰਥ ਜੀ ਜਾਨਹੁ। ਆਪਨ ਅੰਗ ਮੇਰੇ ਕਰ ਮਾਨਹੁ।*
*ਰੋਮ ਰੋਮ ਅਛਰ ਸੋ ਲਹਹੁੰ। ਬਾਤ ਜਥਾਰਥ ਤੁਮ ਸੋਂ ਕਹਹੁੰ।੮।*
*ਜੋ ਸਿਖ ਗੁਰ ਦਰਸਨ ਕੀ ਚਾਹਿ। ਦਰਸਨ ਕਰੇ ਗ੍ਰੰਥ ਜੀ ਆਹਿ।...*

*ਜੋ ਮਮ ਸਾਥ ਚਹੇ ਕਰਿ ਬਾਤ। ਗ੍ਰੰਥ ਜੀ ਪੜ੍ਹੈ ਬਿਚਾਰਹਿ ਸਾਥ।੧੦।*
*ਜੋ ਮੁਝ ਬਚਨ ਸੁਨਨ ਕੀ ਚਾਹਿ। ਗ੍ਰੰਥ ਵਿਚਾਰ ਸੁਨਹੁ ਚਿਤ ਲਾਇ।*
*ਮੇਰਾ ਰੂਪ ਗ੍ਰੰਥ ਜੀ ਜਾਨ। ਇਸ ਮੇਂ ਭੇਦ ਨ ਰੰਚਕ ਮਾਨ।੧੧।*[1]

ਤੀਜਾ ਪ੍ਰਮਾਣ ਹੈ 'ਗੁਰੁ ਸ਼ੋਭਾ' (ਰਚਨਾ ਸੰਮਤ 1768; 1711 ਈ.) ਦਾ ਜਿਸ ਵਿਚ ਦਸਮ ਗੁਰੂ ਜੀ ਦੇ ਦਰਬਾਰੀ ਕਵਿ ਸੈਨਾਪਤਿ ਨੇ ਸਿੱਖਾਂ ਦੇ ਪੁੱਛੇ ਜਾਣ 'ਤੇ ਗੁਰੂ ਜੀ ਵਲੋਂ ਅਖਵਾਇਆ ਹੈ :

*ਸਤਿਗੁਰੂ ਹਮਾਰਾ ਅਪਰ ਅਪਾਰਾ ਸਬਦ ਬਿਚਾਰਾ ਅਜਰ ਜਰੀ।...੪੩।*
(ਅਧਿ. ੨੮)

ਚੌਥਾ ਪ੍ਰਮਾਣ ਮਾਤਾ ਸੁੰਦਰੀ ਜੀ ਵਲੋਂ ਜਾਰੀ ਕੀਤੇ ਹੁਕਮਨਾਮੇ ਦਾ ਹੈ ਜੋ ਹੁਣ ਭਾਈ ਚੇਤ ਸਿੰਘ, ਪਿੰਡ ਭਾਈ ਰੂਪਾ, ਜ਼ਿਲ੍ਹਾ ਬਠਿੰਡਾ ਪਾਸ ਸੁਰਖਿਅਤ ਦਸਿਆ ਜਾਂਦਾ ਹੈ। ਉਸ ਵਿਚ ਲਿਖਿਆ ਹੈ—*ਸਬਦ ਦਸਵੀ ਪਾਤਿਸਾਹੀ ਤਕ ਖੋਜਨਾ... ਗੁਰੂ ਕਾ ਨਿਵਾਸ ਸਬਦ ਵਿਚ ਹੈ 'ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ।'*

ਪੰਜਵੀਂ ਗਵਾਹੀ ਭਾਈ ਕੋਇਰ ਸਿੰਘ ਕਲਾਲ ਦੀ ਹੈ ਜਿਸ ਨੇ ਸੰਨ 1751 ਈ. (1808 ਬਿ.) ਵਿਚ ਲਿਖੇ ਆਪਣੇ 'ਗੁਰਬਿਲਾਸ ਪਾਤਸਾਹੀ ੧੦' (ਅਧਿ. 21) ਵਿਚ ਸਪੱਸ਼ਟ ਕੀਤਾ ਹੈ ਕਿ ਸਿੱਖਾਂ ਦੇ ਬੰਦਨਾ ਕਰਨ 'ਤੇ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰੁਤਾ ਪ੍ਰਦਾਨ ਕੀਤੀ :

*ਆਪਨ ਜੋਤ ਰਖੈ ਜੋ ਆਹੀ। ਕਰੈ ਬੰਦਨਾ ਸੰਗਤਿ ਤਾਹੀ।*
*ਜੋ ਆਪਨ ਭਾਣਾ ਵਰਤਾਯ। ਤੌ ਸੰਗਤਿ ਕੋ ਲੜ ਪਕਰਾਯ।੮੫।*
*ਸੁਨ ਸਿਖਨ ਕੇ ਬਚਨ ਅਪਾਰ। ਹੁਕਮ ਕੀਨ ਮੁਖ ਤੇ ਕਰਤਾਰ।*
*ਅਬ ਕਲਜੁਗ ਕੀ ਸੁਨੀਏ ਰੀਤ। ਏਕਸ ਪਰ ਨਹਿ ਹੋਇ ਪ੍ਰਤੀਤ।੮੬।...*
*ਤਾਂ ਤੇ ਘੋਰ ਕਲੂ ਕੇ ਮਾਹੀ। ਸੰਤ ਦੁਰੈ ਰਵਿ ਘਨ ਸਮ ਤਾਹੀ।*
*ਤਾਂ ਤੇ ਜੋ ਮੁਹ ਸਿਖ ਸੁਜਾਨਾ। ਮਾਨੇ ਗੁਰੂ ਗ੍ਰੰਥ ਭਗਵਾਨਾ।੯੩।*
*ਮੋ ਨਿਜ ਬਪੁ ਯਾ ਸਮ ਕੋ ਨਾਹੀ। ਪੂਰਬ ਸ੍ਰੀ ਗੁਰ ਨਾਨਕ ਆਹੀ।*
*ਪੂਰਬ ਸ੍ਰੀ ਗੁਰ ਨਾਨਕ ਦੇਵਾ। ਬਾਂਛਾ ਥੀ ਦਸ ਰੂਪ ਨੇ ਭੇਵਾ।੯੪।*
*ਬੁਢੇ ਰਾਮ ਦਾਸ ਪਤਿ ਜੋਯ। ਆਗ੍ਯਾ ਕਰੀ ਆਪ ਗੁਰ ਸੋਯ।*
*ਦਸ ਅਵਤਾਰ ਹਮਾਰੇ ਜਾਨ। ਤੁਮਰੀ ਕੁਲ ਹੋਇ ਹੈ ਪਰਵਾਨ।੯੫।*
*ਦਸ ਅਵਤਾਰ ਗੁਪਤ ਹ੍ਵੈ ਜਾਂਹਿ। ਕੁਲ ਨਹਿ ਪ੍ਰਗਟੈਗੀ ਪੁਨਿ ਤਾਹਿ।*
*ਗੁਰਿਆਈ ਕਾ ਨਹਿ ਅਬ ਕਾਲ। ਤਿਲਕ ਨ ਦੇਵਹਿਗੇ ਕਿਸ ਭਾਲ।੯੬।*

---

1. 'ਰਹਿਤਨਾਮੇ', ਪਿਆਰਾ ਸਿੰਘ ਪਦਮ, ਸਿੰਘ ਬ੍ਰਦਰਜ਼, ਅੰਮ੍ਰਿਤਸਰ, 1995, ਪੰਨਾ 55.

*ਸਰਬ ਸੁ ਸੰਗਤਿ ਖਾਲਸ ਮਾਨ। ਸ੍ਰੀ ਅਸਿਕੇਤੁ ਗੋਦ ਮੈ ਜਾਨ।*
*ਲੜ ਪਕੜਾਇ ਸਬਦ ਕਾ ਰੂਪ। ਜੋ ਮਾਨੈ ਸੋ ਸਿੰਘ ਅਨੂਪ।੯੭।*
*ਦਰਸਨ ਗੁਰ ਕਾ ਹੈ ਸਵਧਾਨ। ਸ੍ਰੀ ਗ੍ਰੰਥ ਜੀ ਸਾਹਿਬ ਮਾਨ।*
*ਲੈ ਆਵੈ ਤਾ ਕੋ ਯਾ ਥਾਨਾ। ਲੈ ਆਏ ਗੁਰ ਦਸਮ ਸੁਜਾਨਾ।੯੮।*
*ਸੁਨ ਕੈ ਕਹਾ ਏਹੁ ਇਤਿਹਾਸ। ਚਲੋ ਆਦਿ ਸਤਿਗੁਰੁ ਕੇ ਪਾਸ।*
*ਤਬ ਪੁਨਿ ਆਪ ਉਠੇ ਸਭ ਸੰਗਾ। ਪੈਸੇ ਪਾਂਚ ਨਲੀਏਰ ਸੁ ਅੰਗਾ।੯੯।*
*ਲੈ ਕੇ ਤਾਹਿ ਅਰਪ ਕੀ ਬੰਦਨ। ਪ੍ਰਦਖਨ ਕਰਤੇ ਮਨ ਰੰਗਨ।*
*ਕਹਾ ਜੋਇ ਬਚ ਕੀਨਾ ਚਾਹੇ। ਪਾਠ ਕਰੈ ਗੁਰ ਕੋ ਸੁਖ ਪਾਏ।੧੦੦।*
*ਯਾ ਸਮ ਔਰ ਕੋਈ ਗੁਰ ਨਾਹੀ। ਬਿਨਾ ਕਾਨ ਸਚੁ ਬਾਕ ਭਨਾਹੀ।*
*ਯਦਪਿ ਰਾਜੈ ਕੈ ਹੋਇ ਪਾਸ। ਤਦਪਿ ਨ ਚਾਹੈ ਮਾਨਤ ਤਾਸ।੧੦੧।*
*ਕਲਿ ਕਾਤੀ ਰਾਜੇ ਕਾਸਾਈ ਐਸੇ ਕਹੈ ਹੈਂ। ਬੁਰਾ ਭਲਾ ਨ ਮਾਨਤੇ ਹੈਂ।*
*ਯਾ ਬਿਧਿ ਔਰ ਗੁਰੂ ਨਹਿ ਕਹਿਹੀ। ਤਾਤੇ ਸਾਚੋ ਗੁਰ ਯਹਿ ਚਹਿਹੀ।੧੦੨।*
*ਯਾ ਦਰਸਨ ਤੇ ਪਾਪ ਨਸਾਹੀ। ਯਾ ਬਚ ਧਾਰੇ ਮੋਖ ਪਦਾਹੀ।*
*ਸਬ ਸੰਗਤਿ ਕੋ ਕਹੈ ਸੁਨਾਈ। ਅਪਵਰਗ ਆਦਿ ਪਦ ਚਾਰ ਲਖਾਹੀ।੧੦੩।*
*ਰਿਧਿ ਸਿਧਿ ਸਭ ਸਾਧਨ ਗ੍ਯਾਨਾ। ਪ੍ਰਾਪਤਿ ਹੋਇ ਯਾਹਿ ਹਿਤ ਠਾਨਾ।*
*ਗ੍ਯਾਨ ਬੈਰਾਗ ਅਨੇਕ ਲਖਾਈ। ਅੰਮ੍ਰਿਤ ਵੇਲੇ ਯਾ ਦਰਸਾਈ।੧੦੪...*
*ਤਾਕੀ ਵਾਂਛਾ ਸਭ ਗੁਰ ਪੂਰੇ। ਯਾ ਪਰ ਨਿਸਚਾ ਭ੍ਰਮ ਸਭ ਦੂਰੈ।੧੩੬।*
*ਯਾ ਬਿਧਿ ਸ੍ਰੀ ਗਿਰੰਥ ਸਿਰ ਨ੍ਯਾਈ। ਕਰ ਅਰਦਾਸ ਪ੍ਰੇਮ ਜੁਤ ਭਾਈ।*
*ਦਾਮ ਅਨੰਤ ਦਏ ਜੋ ਰਬਾਬੀ। ਮਾਨੋ ਚੜ੍ਹੀ ਗ੍ਰੰਥ ਬਚ ਆਬੀ।੧੩੭।*[1]

ਛੇਵਾਂ ਪ੍ਰਮਾਣ ਭਾਈ ਕੇਸਰ ਸਿੰਘ ਛਿੱਬਰ ਦਾ ਹੈ ਜੋ ਗੁਰੂ-ਦਰਬਾਰ ਦੇ ਨਾਲ ਸੰਬੰਧਿਤ ਸੀ ਅਤੇ ਜਿਸ ਪਾਸ ਗੁਰੂ-ਘਰ ਦੀ ਇਕ ਵਹੀ ਵੀ ਉਪਲਬਧ ਸੀ। ਉਸ ਨੇ ਸੰਨ 1769 ਈ. (ਸੰਮਤ 1826 ਬਿ.) ਵਿਚ ਆਪਣੀ ਰਚਨਾ 'ਬੰਸਾਵਲੀਨਾਮਾ ਦਸਾਂ ਪਾਤਿਸਾਹੀਆ ਕਾ' ਵਿਚ ਸਿੱਖਾਂ ਦੇ ਪੁਛਣ 'ਤੇ ਗੁਰੂ ਜੀ ਵਲੋਂ ਦਸਵੇਂ ਚਰਣ ਵਿਚ ਲਿਖਿਆ ਹੈ :

*ਦੁਇ ਜਾਮ ਰਾਤਿ ਤਾ ਕੁਸਾ ਬਿਛਾਵਾਈ।*
*ਸਿਖਾ ਹਥਿ ਜੋੜ ਕਰਿ ਬਿਨਤੀ ਪੁਛਾਈ।*
*ਗਰੀਬ ਨਿਵਾਜ ਸਿਖ ਸੰਗਤਿ ਹੈ ਤੇਰੀ ਇਸ ਦਾ ਕੀ ਹਵਾਲੁ।*

---

1. 'ਗੁਰਬਿਲਾਸ ਪਾਤਸਾਹੀ ੧੦' ਕੁਇਰ ਸਿੰਘ (ਸੰਪ. ਸ਼ਮਸ਼ੇਰ ਸਿੰਘ ਅਸ਼ੋਕ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1968, ਪੰਨੇ 283-87.

*ਬਚਨ ਕੀਤਾ ਗ੍ਰੰਥ ਹੈ ਗੁਰੂ ਲੜ ਪਕੜੋ ਅਕਾਲ ।੬੭੯।*

ਚੌਦਵੇਂ ਚਰਣ ਵਿਚ ਹੋਰ ਵਿਸਤਾਰ ਨਾਲ ਲਿਖਿਆ ਹੈ:

*ਸੁਣੋ ਭਾਈ ਸਿਖੋ ਐਸਾ ਸੰਤ ਬਾਬਾ ਨਾਨਕ ਸਚੁ ਜਾਨੋ।*
*ਦਸੇ ਮਹਲ ਇਕ ਬਾਬਾ ਨਾਨਕ ਜੀ ਪਛਾਨੋ।*
*ਦਸਵਾ ਪਾਤਸਾਹ ਗਦੀ ਗੁਰਿਆਈ ਦੀ ਗ੍ਰੰਥ ਸਾਹਿਬ ਨੂੰ ਦੇ ਹੈ ਗਇਆ।*
*ਅਜੁ ਪ੍ਰਤਖ ਗੁਰੂ ਅਸਾਡਾ ਗ੍ਰੰਥ ਸਾਹਿਬ ਹੈ ਸੋ ਗਇਆ ਜੋ ਗ੍ਰੰਥੋ ਗਇਆ।੨੬੪।*
*ਜਿਤਨਾ ਹੋਇ ਆਵੈ ਤਿਤਨਾ ਗ੍ਰੰਥ ਸਾਹਿਬ ਦੇ ਬਚਨ ਕਮਾਣੇ।*
*ਬਿਨਾ ਗ੍ਰੰਥ ਕੋਈ ਹੋਰ ਨ ਜਾਣੇ।...*
*ਆਜੁ ਕੇ ਸਮੇ ਹੈ ਗ੍ਰੰਥ ਸਾਹਿਬ ਗੁਰੂ ਹਮਾਰਾ।*
*ਅਗੇ ਦਸਵਾ ਪਾਤਸਾਹ ਲਾਇ ਬੈਠਤ ਥੇ ਦਰਬਾਰਾ।*
*ਸੋ ਸੰਕਾ ਹੋਤੀ ਸੋ ਸਾਹਿਬ ਦਸਵੇ ਤੇ ਪੁਛ ਲੇਤੇ।*
*ਅਬ ਤਿਸਕਾ ਆਸਨ ਗ੍ਰੰਥ ਗੁਰੂ ਉਤਰਿ ਹੈ ਦੇਤੇ।੩੪੯।*

ਉਪਰੋਕਤ ਮੁਢਲੇ ਹਵਾਲਿਆਂ ਤੋਂ ਭਲੀ ਭਾਂਤ ਸਪੱਸ਼ਟ ਹੈ ਕਿ ਦਸਮ ਗੁਰੂ ਜੀ ਨੇ ਆਪਣੇ ਬਾਦ ਗ੍ਰੰਥ ਸਾਹਿਬ ਨੂੰ ਗੁਰੁਤਾ ਪ੍ਰਦਾਨ ਕੀਤੀ। ਇਨ੍ਹਾਂ ਹਵਾਲਿਆਂ ਤੋਂ ਇਲਾਵਾ ਭਾਈ ਦਯਾ ਸਿੰਘ, ਭਾਈ ਚਉਪਾ ਸਿੰਘ ਛਿੱਬਰ, ਭਾਈ ਪ੍ਰਹਿਲਾਦ ਸਿੰਘ ਦੇ ਰਚੇ ਰਹਿਤਨਾਮੇ, ਸਰੂਪ ਦਾਸ ਭਲਾ ਕ੍ਰਿਤ 'ਮਹਿਮਾ ਪ੍ਰਕਾਸ਼', ਭਾਈ ਸੰਤੋਖ ਸਿੰਘ ਰਚਿਤ 'ਗੁਰ ਪ੍ਰਤਾਪ ਸੂਰਜ', ਗਿਆਨੀ ਗਿਆਨ ਸਿੰਘ ਰਚਿਤ 'ਸ੍ਰੀ ਗੁਰੂ ਪੰਥ ਪ੍ਰਕਾਸ਼', 'ਤਵਾਰੀਖ ਗੁਰੂ ਖਾਲਸਾ' ਆਦਿ ਅਨੇਕ ਪਰਵਰਤੀ ਇਤਿਹਾਸ ਗ੍ਰੰਥਾਂ ਵਿਚ ਵੀ ਗ੍ਰੰਥ ਸਾਹਿਬ ਨੂੰ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਗੁਰੂ-ਪਦ ਪ੍ਰਦਾਨ ਕੀਤਾ ਗਿਆ ਲਿਖਿਆ ਹੈ। ਇਨ੍ਹਾਂ ਵਿਚਲੇ ਕਥਨ ਇਸ ਪ੍ਰਕਾਰ ਹਨ :

**ਰਹਿਤਨਾਮਾ ਭਾਈ ਦਯਾ ਸਿੰਘ**

*ਰੋਮ ਬਸੰ ਤਨ ਮੈ ਕ੍ਰਿਯਾ ਪਿੰਡ ਕਰਮ ਕੋ ਤਯਾਗ।*
*ਗੁਰੂ ਗ੍ਰੰਥ ਮੈ ਪ੍ਰੀਤਿ ਕਰ ਪੰਚ ਜਨਨ ਤੇ ਭਾਗ।*[1]

**ਰਹਿਤਨਾਮਾ ਭਾਈ ਚਉਪਾ ਸਿੰਘ ਛਿੱਬਰ**

*ਬਚਨ ਹੋਇਆ ਮੁਕਤਿਆ ਸਿੰਘਾਂ ਨੂੰ ਰਹਿਤ ਦਾ।— ਭਾਈ! ਗ੍ਰੰਥ ਸਾਹਿਬ ਦੀ ਸਾਖ ਨਾਲ ਰਹਿਤ ਸਿਖੀ ਦੀ ਬਣਾਵੋ।*
*ਤਾ ਮੁਕਤਿਆਂ ਕਹਿਆ ਜੀ! ਜੰਤ ਹਾਂ ਅਸੀਂ, ਤੂੰ ਹੈ ਖਾਵੰਦ,*
*ਤੇਰੇ ਰਿਦੇ ਕੀ ਕਿਆ ਜਾਣਦੇ ਹਾਂ ?*

---

1. 'ਰਹਿਤਨਾਮੇ' ਪੰਨਾ 75

*ਬਚਨ ਹੋਇਆ — ਤੁਸਾਡੀਆ ਰਸਨਾ ਉਪਰ ਹਉ ਹਾਂ। ਬੁਧਿ ਨਾਲ ਅਤੇ ਗ੍ਰੰਥ ਜੀ ਕੀ ਸਾਖ ਨਾਲ ਸ਼ਬਦ ਲਿਖੋ।*

*ਤਾਂ ਮੁਕਤਿਆਂ ਭੈਮਾਨ ਹੋਇ ਕੈ ਸਿਖੀ ਕੀਆਂ ਰਹਿਤਾਂ ਗ੍ਰੰਥ ਜੀ ਦੀ ਸਾਖ ਨਾਲ ਲਿਖੀਆਂ। ਸਤਵੇਂ ਦਿਨ ਤਿਆਰ ਕਰਕੇ ਗੁਰੂ ਦੇ ਹਜ਼ੂਰਿ ਲੈ ਆਏ।*[1]

**ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ**

*ਗੁਰੂ ਖਾਲਸਾ ਮਾਨੀਅਹਿ, ਪਰਗਟ ਗੁਰੂ ਕੀ ਦੇਹ।*
*ਜੋ ਸਿਖ ਮੋ ਮਿਲਬੇ ਚਹਿਹ, ਖੋਜ ਇਨਹੁ ਮਹਿ ਲੇਹੁ।੨੪।*
*ਸਤਿਗੁਰ ਕੀ ਬਾਣੀ ਬਿਨਾ, ਰਸਨਾ ਰਟਹਿ ਜੋ ਹੋਰ।*
*ਸੋ ਮਾਰਿਆ ਕਰਤਾਰ ਕਾ, ਪੜਾ ਨਰਕਿ ਮਧ ਘੋਰ।੨੬।*
*ਲੈਣਾ ਦੇਣਾ ਖਾਲਸੈ, ਆਨ ਦੇਵ ਸਭ ਝੂਠ।*
*ਅਉਰ ਦੇਵ ਇਵ ਮਾਨੀਏ, ਜਿਉ ਬਾਰੂ ਕੀ ਮੂਠ।੨੯।*
*ਅਕਾਲ ਪੁਰਖ ਕੇ ਬਚਨ ਸਿਉਂ, ਪ੍ਰਗਟ ਚਲਾਯੋ ਪੰਥ।*
*ਸਭ ਸਿਖਨ ਕੋ ਬਚਨ ਹੈ, ਗੁਰੂ ਮਾਨੀਅਹੁ ਗ੍ਰੰਥ।੩੦।*
*ਥਾਪ ਚਲਯੋ ਜੋ ਜਗਤ ਮੇਂ, ਤਿਨਹਿ ਨਿਵਾਵਉ ਮਾਥ।*
*ਵਾਹਿਗੁਰੂ ਕੇ ਮੰਤ੍ਰ ਬਿਨ, ਮਿਥਿਆ ਸਾਰੀ ਗਾਥ।੩੧।...*
*ਜੋ ਗੁਰ ਕੀ ਬਾਣੀ ਸਿਖ ਗਾਵੈ। ਜੀਵਨ ਮੁਕਤਿ ਪਦਾਰਥ ਪਾਵੈ।੩੨।...*
*ਗੁਰ ਕਾ ਬਚਨ ਗੁਰੂ ਕੀ ਮੂਰਤਿ ਭੁਗਤਿ ਮੁਕਤਿ ਵਰ ਸਾਚੋ ਪੂਰਤ।੩੫।*[2]

**ਮਹਿਮਾ ਪ੍ਰਕਾਸ਼, ਸਰੂਪ ਦਾਸ ਭੱਲਾ (ਸੰ. 1833; 1776 ਈ.)**

**ਸਾਖੀ ੨੭**

ਆਗੇ ਸਾਖੀ ਜੋਤੀ ਜੋਤ ਸਮਾਵਨੇ ਕੀ ਨਿਰੂਪਨ ਹੋਇਗੀ—

*ਏਤੇ ਮੋ ਸਤਿਗੁਰ ਦੀਨ ਦਿਆਲ ਜੋਤੀ ਸਰੂਪ ਬੇਪਰਵਾਹ ਬਚਨ ਕੀਆ ਜੋ ਮੈ ਜੋਤੀ ਜੋਤ ਸਮਾਵਤਾ ਹੋਂ। ਸਿਖ ਸਭ ਆਵੈ। ਇਹ ਬਾਤ ਸੁਨਿ ਕੇ ਸਿਖ ਸਭ ਆਨ ਹਾਜਰ ਹੋਏ। ਤਦ ਆਪ ਨੇ ਬਹੁਤ ਖੁਸੀ ਕੀਆ।*

*ਤਬ ਸਿਖ ਨੇ ਪੂਛਾ ਜੋ ਅਬ ਦਰਸਨ ਕਹਾ ਕਰਹਿ। ਸਤਿਗੁਰ ਦੀਨ ਦਿਆਲ ਬਚਨ ਕੀਆ। ਜੋ ਦਸ ਰੂਪ ਹਮਾਰੇ ਪੂਰਨ ਭਏ। ਅਬ ਮੇਰੀ ਜਾਹਗਾ ਗੁਰ ਗਿਰੰਥ ਸਾਹਿਬ ਕੋ ਜਾਨਨਾ। ਜਿਸ ਨੇ ਮੇਰੇ ਸੇ ਬਾਤ ਕਰਨੀ ਹੋਇ ਤੇ ਆਦਿ ਗਿਰੰਥ ਸਾਹਿਬ ਦਾ ਪਾਠ ਕਰਨਾ। ਮੇਰੇ ਸੇ ਬਾਤਾ ਹੋਵੈਗੀ।...ਸਿਸਕਾਰ ਗੁਰੂ ਜੀ ਕੇ ਸਰੀਰ ਕਾ ਕੀਆ। ਸ੍ਰੀ ਗੁਰੂ ਜੀ*

---

1. ਉਹੀ, ਪੰਨਾ 78.
2. ਉਹੀ, ਪੰਨੇ 66-67.

*ਸਾਹਿਬ ਕੀ ਜਾਗਾ ਗੁਰੂ ਗਿਰੰਥ ਜੀ ਕੋ ਜਾਨਾ।*[1]

**ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ**, ਭਾਈ ਸੰਤੋਖ ਸਿੰਘ (ਸੈਂਚੀ 8, ਅੰਸੂ 23)

ਬੈਕੁੰਠ ਗਮਨ ਪ੍ਰਸੰਗ

*ਪੜੀਏ ਬੈਕੁੰਠ ਗਮਨ ਕੋ ਕਰੇਂ।*
*ਹਮ ਕਿਸ ਕੇ ਪਗ ਪਰ ਸਿਰ ਧਰੇਂ।*
*ਪੜੀਏ ਸਰਬ ਗੁਰਨ ਕੀ ਬਾਨੀ।*
*ਰਖਿਯੇ ਰਹਿਤ ਜੁ ਹਮਹੂ ਬਖਾਨੀ।*

**ਸ੍ਰੀ ਗੁਰੂ ਪੰਥ ਪ੍ਰਕਾਸ਼**, ਗਿਆਨੀ ਗਿਆਨ ਸਿੰਘ, (1880 ਈ.)

*ਤ੍ਰਿਤੀਆ ਕੇ ਦਿਨ ਸਭਾ ਮੇ, ਜਬ ਥਿਰੇ ਸੁਸਾਈਂ।*
*ਸਭ ਸਿੰਘਨ ਕਰ ਜੋਰ ਕੇ, ਇਮ ਅਰਜ਼ ਅਲਾਈ।੮੪।*
*ਆਪ ਲੋਪ ਤਨ ਕਰਨ ਕੀ, ਅਬ ਕੀਨੀ ਤਿਆਰੀ।*
*ਸੰਗਤਿ ਕਿਸ ਕੇ ਆਸਰੇ, ਫਿਰ ਜੀਐ ਵਿਚਾਰੀ।੮੫।*
*ਇਹ ਸੁਨਿ ਤਬਿ ਸਤਿਗੁਰੂ ਜੀ, ਕਰਿ ਦਯਾ ਉਚਾਰਾ।*
*ਹਮ ਅਬ ਸੋ ਗੁਰ ਥਾਪ ਹੈਂ, ਜੋ ਸਬ ਸੈਂ ਭਾਰਾ।੮੬।*
*ਇਮ ਕਹਿ ਗੁਰੁ ਗ੍ਰੰਥ ਕਾ, ਪਰਕਾਸ਼ ਕਰਾਯੋ।*
*ਪੈਸੇ ਪਾਂਚ ਨਲੇਰ ਲੈ, ਤਿਸ ਅਗ੍ਰ ਟਿਕਾਯੋ।੮੭।*
*ਪੰਚਾਮ੍ਰਿਤ ਕਰਵਾਇ ਕੈ, ਬਹੁ ਥਾਂ ਬ੍ਰਤਵਾਯੋ।*
*ਸ੍ਰੀ ਮੁਖ ਤੇ ਸਭ ਸਿੱਖਨ ਪ੍ਰਤਿ, ਇਮ ਹੁਕਮ ਸੁਨਾਯੋ।੮੮।*
*ਨਾਨਕ ਗੁਰੁ ਗੋਬਿੰਦ ਸਿੰਘ, ਪੂਰਨ ਹਰਿ ਅਵਤਾਰ।*
*ਜਗਮਗ ਜੋਤਿ ਬਿਰਾਜਹੀ, ਸ੍ਰੀ ਗੁਰੁ ਗ੍ਰੰਥ ਮਝਾਰ।੮੯।*
*ਆਗਿਆ ਭਈ ਅਕਾਲ ਕੀ, ਤਬੀ ਚਲਾਯੋ ਪੰਥ।*
*ਸਭ ਸਿੱਖਨ ਕੋ ਹੁਕਮ ਹੈ, ਗੁਰੁ ਮਾਨੀਓ ਗ੍ਰੰਥ।੯੦।*
*ਗੁਰੂ ਗ੍ਰੰਥ ਜੀ ਮਾਨੀਓ, ਪ੍ਰਗਟ ਗੁਰਾਂ ਕੀ ਦੇਹ।*
*ਜੋ ਪ੍ਰਭ ਕੋ ਮਿਲਯੋ ਚਹੇ, ਖੋਜ ਸਬਦ ਮੈ ਲੇਹੁ।੯੧।*

(ਪੰਨੇ 1718-19)

**ਤਵਾਰੀਖ ਗੁਰੂ ਖਾਲਸਾ**, ਗਿਆਨੀ ਗਿਆਨ ਸਿੰਘ, (1891 ਈ.)

*ਜਾਂ ਏਸ ਗੱਲੋਂ ਸਿੱਖ ਮਿੰਨੋਝਾਣੇ ਹੋ ਕਰ ਰੋਣ ਲਗੇ ਤਾਂ ਮਹਾਰਾਜ ਜੀ ਨੇ*

1. 'ਮਹਿਮਾ ਪ੍ਰਕਾਸ਼', ਭਾਗ ਦੂਜਾ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਪੰਨਾ 862.

*ਫੁਰਮਾਯਾ ਤੁਸੀਂ ਜ਼ਰਾ ਭਰ ਸੰਸਾ ਨਾ ਕਰੋ ਅਸੀਂ ਸਦਾ ਹੀ ਤੁਹਾਡੇ ਅੰਗ ਸੰਗ ਹਾਂ, ਏਹ ਅਸਥੂਲ ਦੇਹ ਕਦੇ ਕਿਸੇ ਅਵਤਾਰ, ਦੇਵਤਾ, ਪੀਰ ਪੈਗੰਬਰ ਦਾ ਨਹੀਂ ਰਿਹਾ, ਸਬਦ ਨਿਤ ਹੈ, ਉਹ ਉਪਦੇਸ਼ ਰੂਪ ਸ਼ਬਦ ਤੇ ਆਤਮਾ ਸਾਡਾ ਜੋ ਦੇਹ ਨਾਲੋਂ ਕ੍ਰੋੜਾਂ ਗੁਣੀ ਸ਼ਕਤੀ ਅਧਕ ਰਖਦਾ ਹੈ ਸੋ ਹਮੇਸ਼ ਸਰਬਾ ਥਾਂ ਤੁਸਾਡਾ ਸਹਾਇਕ ਰਹੇਗਾ...*

*ਕੇਵਲ ਆਪਣੇ ਇਸ਼ਟ ਦੇਵ ਸ੍ਰੀ ਗ੍ਰੰਥ ਸਾਹਿਬ ਨੂੰ ਜੋ ਪ੍ਰਤਖ ਸੁਣਾਂ ਕਰ ਤੁਸਾਡੀ ਕਲਯਾਣ ਕਰਨ ਵਾਲਾ ਹੈ ਏਸੇ ਨੂੰ ਮੰਨਣਾ ਪੂਜਣਾ।... ਆਪਣੇ ਇਸ਼ਟ ਗੁਰੂ ਦੇਵ ਅਗੇ ਸੀਸ ਝੁਕਾਉਣਾ ਅਰਦਾਸ ਕਰਨੀ ਹੋਰ ਕਿਸੇ ਅਗੇ ਸਿਰ ਨਹੀਂ ਝੁਕਾਉਣਾ।...*

*ਖਾਲਸੇ ਜੀ ਨੇ ਬੇਨਤੀ ਕੀਤੀ ਕਿ ਸੱਚੇ ਪਾਤਸਾਹ! ਪਿਛਲੇ ਗੁਰੂ ਆਪਣੇ ਚੋਲਾ ਛਡਦੇ ਸਮੇਂ ਅਗੇ ਨੂੰ ਆਪਣੀ ਜਗਾ ਹੋਰ ਗੁਰੂ ਥਾਪ ਕੇ ਓਸ ਦੇ ਲੜ ਸੰਗਤ ਨੂੰ ਲਾਉਂਦੇ ਰਹੇ ਹਨ ਹੁਣ ਆਪ ਸਾਨੂੰ ਕਿਸ ਦੇ ਚਰਨੀ ਲਾ ਚਲੇ ਹੋ? ਕਿਉਂਕਿ ਜੀਕੂੰ ਇਕ ਬੰਨ੍ਹ ਬਿਨਾ ਬੁਹਾਰੀ ਨਿਕਾਰੀ ਹੋ ਕੇ ਖਿਲਰ ਜਾਂਦੀ ਹੈ ਏਸੇ ਭਾਂਤ ਇਕ ਗੁਰੂ ਰੂਪੀ ਬੰਨ੍ਹਣ ਬਿਨਾ ਸਬ ਸੰਗਤ ਦੇ ਤਿਤ੍ਰ ਬਿਤ੍ਰ ਹੋ ਜਾਣੇ ਦਾ ਡਰ ਹੈ।*

*ਇਹ ਬੇਨਤੀ ਸਿੱਖਾਂ ਦੀ ਸੁਣ ਕੇ ਗੁਰੂ ਜੀ ਨੇ ਫੁਰਮਾਇਆ ਭਾਈ ਸਿਖੋ! ਅਸੀਂ ਤੁਹਾਨੂੰ ਇਕ ਐਸੇ ਗੁਰੂ ਦੇ ਲੜ ਲਾਉਂਦੇ ਹਾਂ ਜੋ ਕਦੇ ਭੀ ਕਾਯਾਂ ਨਾ ਬਦਲੇ ਸਦ ਇਕ ਰਸ ਅਜਰ ਅਮਰ ਬਣਿਆ ਰਹੇ ਅਤੇ ਪਖ ਬਿਨਾ ਸਚਾ ਅਥਕ ਉਪਦੇਸ਼ ਹਮੇਸ਼ ਕਲੇਸ਼ ਕਾਟਕ ਕਰਦਾ ਰਹੇ ਐਸਾ ਸਮਰਦਰਸੀ ਨਿਰਬਿਕਾਰ ਅਚਾਹ ਸਤਗੁਰੂ ਥਾਪਾਂਗੇ ਜੋ ਤੁਸਾਡੀਆਂ ਸਰਬ ਕਾਮਨਾ ਪੂਰੀਆਂ ਕਰਦਾ ਰਹੇ ਅਤੇ ਕਾਰ ਭੇਟ ਭੀ ਕਦੇ ਕੁਛ ਨਾ ਮੰਗੇ।*

*ਏਤਨੇ ਬਚਨ ਕਰਕੇ ਕਲਗੀਧਰ ਜੀ ਨੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਵਾ ਕਰ ਪੰਜ ਪੈਸੇ ਇਕ ਨਾਲੀਯੇਰ ਅਗੇ ਧਰ ਕੇ ਚਾਰ ਪ੍ਰਕਰਮਾਂ ਕਰ ਮੱਥਾ ਟੇਕ ਦਿੱਤਾ ਤੇ ਸਰਬ ਖਾਲਸੇ ਨੂੰ ਆਖ੍ਯਾ ਅਜ ਤੋਂ ਏਹ ਧਰਮ, ਅਰਥ, ਕਾਮ, ਮੋਖ ਦੇਣ ਹਾਰਾ ਸਰਬ ਸ਼ਕਤੀਵਾਨ ਗ੍ਰੰਥ ਸਾਹਿਬ ਤੁਹਾਡਾ ਸਤਗੁਰੂ ਹੋਯਾ—"ਆਗਯਾ ਭਈ ਅਕਾਲ ਕੀ ਤਭੀ ਚਲਾਯੋ ਪੰਥ। ਸਬ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ। ਗੁਰੂ ਗ੍ਰੰਥ ਕੋ ਮਾਨੀਓ ਪ੍ਰਗਟ ਗੁਰਾਂ ਕੀ ਦੇਹ। ਜੋ ਪ੍ਰਭੁ ਕੋ ਮਿਲਣਾ ਚਹੇ ਖੋਜ ਸਬਦ ਮੇਂ ਲੇਹ"। ਏਸੇ ਹੁਕਮ ਨੂੰ ਸਭ ਸਿੱਖਾਂ ਨੇ ਮੰਨ ਕੇ ਗ੍ਰੰਥ ਸਾਹਿਬ ਜੀ ਅਗੇ ਮੱਥਾ ਟੇਕਿਆ ਪ੍ਰਕਰਮਾਂ ਕੀਤੀਆਂ। ਓਸ ਦਿਨ ਤੋਂ ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਨੂੰ ਸਤਿਗੁਰੂ ਮੰਨਣ ਲਗੇ।*

ਉਪਰੋਕਤ ਇਤਿਹਾਸ-ਪ੍ਰਧਾਨ ਰਚਨਾਵਾਂ ਦੇ ਪ੍ਰਮਾਣਾਂ ਤੋਂ ਇਲਾਵਾ ਸਿੱਖ ਧਰਮ ਨਾਲ ਸੰਬੰਧਿਤ ਫ਼ਾਰਸੀ ਅਤੇ ਅੰਗ੍ਰੇਜ਼ੀ ਸਰੋਤਾਂ ਤੋਂ ਵੀ ਗ੍ਰੰਥ ਸਾਹਿਬ ਨੂੰ ਗੁਰੁਤਾ ਮਿਲਣ ਦੀ ਪੁਸ਼ਟੀ ਹੁੰਦੀ ਹੈ। ਇਹ ਸਾਰੇ ਕਥਨ ਪੰਜਾਬੀ ਵਿਚ ਲਿਖੇ ਮੁਢਲੇ ਜਾਂ ਮਗਰਲੇ ਸਰੋਤਾਂ ਤੋਂ ਸਾਮਗ੍ਰੀ ਲੈਂਦੇ ਪ੍ਰਤੀਤ ਹੁੰਦੇ ਹਨ ਜਾਂ ਉਸ ਵਕਤ ਸਿੱਖ ਸਮਾਜ ਵਿਚ ਪ੍ਰਚਲਿਤ

ਮਾਨਤਾਵਾਂ ਨੂੰ ਆਧਾਰ ਬਣਾਉਂਦੇ ਹਨ। ਸਪੱਸ਼ਟ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਬ੍ਰਹਮ ਲੀਨ ਹੋਣ ਲਈ ਕੀਤੇ ਮਹਾ ਪ੍ਰਸਥਾਨ ਤੋਂ ਪਹਿਲਾਂ ਸਿੱਖਾਂ ਦੀ ਅਧਿਆਤਮਿਕ ਸਰਪ੍ਰਸਤੀ ਲਈ ਸ਼ਬਦ-ਗੁਰੂ ਗ੍ਰੰਥ ਸਾਹਿਬ ਨੂੰ ਗੁਰੁਤਾ ਪ੍ਰਦਾਨ ਕੀਤੀ।

9

# ਵਰਤਮਾਨ ਅਤੇ ਯੁਗਾਂਤਰ ਪ੍ਰਸੰਗਿਕਤਾ

ਗੁਰੂ ਗ੍ਰੰਥ ਸਾਹਿਬ ਦੀ ਵਰਤਮਾਨ ਅਤੇ ਯੁਗਾਂਤਰ ਪ੍ਰਸੰਗਿਕਤਾ ਨੂੰ ਵਿਚਾਰਨ ਲਈ ਪਹਿਲਾਂ ਇਹ ਵੇਖਣਾ ਜ਼ਰੂਰੀ ਹੈ ਕਿ ਇਸ ਦੇ ਮਹਾਨ ਸੰਪਾਦਕ ਨੇ ਇਸ ਵਿਚ ਕਿਸ ਪ੍ਰਕਾਰ ਦੀ ਵਸਤੂ ਸਮੇਟਣ ਦੀ ਘੋਸ਼ਣਾ ਕੀਤੀ ਹੈ। ਇਸ ਵਸਤੂ ਦਾ ਬੋਧ ਗੁਰੂ ਅਰਜਨ ਦੇਵ ਜੀ ਦੇ ਆਪਣੇ ਮੁਖ ਵਾਕ ਤੋਂ ਸਹਿਜ ਹੀ ਹੋ ਜਾਂਦਾ ਹੈ, ਜੋ ਆਪ ਜੀ ਨੇ ਗੁਰੂ ਗ੍ਰੰਥ ਸਾਹਿਬ ਦੇ ਅੰਤ ਉਤੇ 'ਮੁੰਦਾਵਣੀ' ਸਿਰਲੇਖ ਅਧੀਨ ਦਰਜ ਕੀਤਾ ਹੈ :

*ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ।*
*ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ।*
*ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ।*
*ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ।*
*ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ।੧।*

(ਗੁ.ਗ੍ਰੰ.1429)

ਸਪੱਸ਼ਟ ਹੈ ਕਿ ਗੁਰੂ ਗ੍ਰੰਥ ਸਾਹਿਬ ਰੂਪੀ ਥਾਲ ਵਿਚ ਤਿੰਨ ਵਸਤੂਆਂ ਪਈਆਂ ਹਨ—ਸਤੁ, ਸੰਤੋਖੁ ਅਤੇ ਵੀਚਾਰ। ਤਿੰਨਾਂ ਨੂੰ ਭੋਜਨ ਕਰਨ ਯੋਗ ਪਦਾਰਥ ਬਣਾਉਣ ਲਈ ਇਨ੍ਹਾਂ ਵਿਚ ਨਾਮ ਰੂਪ ਅੰਮ੍ਰਿਤ ਪਿਆ ਹੈ। ਇਥੇ ਮਨੁੱਖ ਦੀਆਂ ਜੀਵਨ ਸੰਬੰਧੀ ਅਨੇਕ ਮਰਯਾਦਾਵਾਂ ਅਥਵਾ ਕਰੱਤਵਾਂ ਵਿਚੋਂ ਗੁਰੂ ਜੀ ਨੇ ਤਿੰਨ ਉਪਰ ਬਹੁਤ ਬਲ ਦਿੱਤਾ ਹੈ—ਸਤ, ਸੰਤੋਖ ਅਤੇ ਵਿਚਾਰ। ਇਸ ਤ੍ਰਿਭੁਜੀ ਕਰੱਤਵ-ਪ੍ਰਣਾਲੀ ਅਨੁਸਾਰ ਜੀਵਨ ਨੂੰ ਢਾਲਣ ਵਾਲਾ ਵਿਅਕਤੀ ਨਾਮ ਜਪਣ ਲਈ ਸੁਪਾਤਰ ਬਣਦਾ ਹੈ ਅਤੇ ਅਗਿਆਨ ਦੇ ਘੁਪ ਹਨੇਰੇ ਵਾਲੇ ਸੰਸਾਰ ਤੋਂ ਤਰ ਜਾਂਦਾ ਹੈ। ਹਰਿਨਾਮ ਦੇ ਸ਼੍ਰਵਣ ਨਾਲ ਇਨ੍ਹਾਂ ਦੀ ਪ੍ਰਾਪਤੀ ਸੰਭਵ ਹੈ — *ਸੁਣਿਐ ਸਤੁ ਸੰਤੋਖੁ ਗਿਆਨੁ।* ਹੁਣ ਇਨ੍ਹਾਂ ਤਿੰਨ ਵਸਤੂਆਂ ਬਾਰੇ ਵਿਚਾਰ ਕਰਨਾ ਹੈ।

'ਸਤੁ' ਨੂੰ ਸਿੱਖ ਧਰਮ-ਸਾਧਨਾ ਵਿਚ ਸਰਬੋਚ ਸਥਾਨ ਪ੍ਰਾਪਤ ਹੈ। ਇਸ ਦੀ ਵਿਆਪਕਤਾ ਅਤੇ ਪ੍ਰਭਾਵਸ਼ਾਲਤਾ ਸਾਰੇ ਧਰਮ-ਕਰਮਾਂ ਤੋਂ ਅਧਿਕ ਹੈ। ਗੁਰਬਾਣੀ ਵਿਚ ਸਤਿ ਦੇ ਸਾਰਿਆਂ ਸਰੂਪਾਂ ਨਾਲੋਂ ਸਤਿ-ਆਚਰਣ ਨੂੰ ਵਿਸ਼ੇਸ਼ ਮਹੱਤਵ ਦਿੱਤਾ ਗਿਆ ਹੈ—*ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ* (ਗੁ.ਗ੍ਰੰ.62)। ਜੀਵਨ-ਜੁਗਤ ਵਿਚ ਸਤਿ ਨੂੰ

ਢਾਲ ਲੈਣਾ ਹੀ ਸਤਿ ਆਚਰਣ ਜਾਂ ਸਦਾਚਰਣ ਹੈ। ਸਤਿ ਦਾ ਇਤਨਾ ਮਹਤਵ ਕਿਉਂ ਹੈ? ਇਸ ਲਈ ਕਿ ਇਹ ਦੇਸ਼-ਕਾਲ ਦੀਆਂ ਸੀਮਾਵਾਂ ਤੋਂ ਪਰੇ ਹੈ ਅਤੇ ਇਸ ਰਾਹੀਂ ਪਰਮ-ਸਤਿ ਦੀ ਸਮੀਪਤਾ ਪ੍ਰਾਪਤ ਕਰਨ ਦੀ ਅਚੂਕ ਵਿਵਸਥਾ ਹੈ।

ਇਸ ਵਿਚ ਕੋਈ ਸ਼ਕ ਨਹੀਂ ਕਿ ਹਰ ਕੌਮ, ਹਰ ਦੇਸ਼ ਅਤੇ ਹਰ ਧਰਮ ਵਾਲਿਆਂ ਨੇ ਸਾਤਵਿਕ ਰੁਚੀਆਂ ਅਧੀਨ ਸਦਾਚਰਣ ਜਾਂ ਨੈਤਿਕਤਾ ਉਤੇ ਬਲ ਦਿੱਤਾ ਹੈ। ਪਰ ਗੁਰਬਾਣੀ ਵਿਚ ਇਸ ਤੱਤ੍ਵ ਦਾ ਵਿਸ਼ੇਸ਼ ਮਹੱਤਵ ਦਰਸਾਇਆ ਗਿਆ ਹੈ। ਇਸ ਨਾਲ ਮਨੁੱਖ ਦੇ ਮਨ ਵਿਚ ਸਮ-ਦ੍ਰਿਸ਼ਟੀ ਪੈਦਾ ਹੁੰਦੀ ਹੈ, ਹਉਮੈ ਮੁਕਦੀ ਹੈ, ਮਨ ਵਿਕਾਰਾਂ ਤੋਂ ਮੁਕਤ ਹੁੰਦਾ ਹੈ। ਚੰਗੇ ਕਰਮ ਨੂੰ ਸਦਾਚਰਣ ਅਤੇ ਮਾੜੇ ਕਰਮ ਨੂੰ ਦੁਰਾਚਰਣ ਕਿਹਾ ਗਿਆ ਹੈ। ਸਾਰੀ ਗੁਰਬਾਣੀ ਵਿਚ ਮਾੜੇ ਕਰਮਾਂ ਤੋਂ ਮਨੁੱਖ ਨੂੰ ਵਰਜਿਆ ਗਿਆ ਹੈ।

ਗੁਰਬਾਣੀ ਅਨੁਸਾਰ ਮਨੁੱਖ ਦਾ ਮਹੱਤਵਪੂਰਣ ਆਚਾਰ ਹੈ ਕਿਰਤ ਕਰਨਾ। ਜੀਵਨ ਬਤੀਤ ਕਰਨ ਲਈ ਗੁਰਬਾਣੀ ਕਰਮਸ਼ੀਲਤਾ ਉਪਰ ਬਲ ਦਿੰਦੀ ਹੈ। ਬਿਨਾ ਕੰਮ ਕੀਤੇ ਮੰਗ ਕੇ ਖਾਣਾ ਜਾਂ ਹੋਰਨਾਂ ਉਪਰ ਨਿਰਭਰ ਕਰਨਾ ਬਾਣੀ ਵਿਚ ਪ੍ਰਵਾਨਿਤ ਨਹੀਂ ਹੈ। ਗੁਰੂ ਗ੍ਰੰਥ ਸਾਹਿਬ ਵਿਚ ਪ੍ਰਤਿਪਾਦਿਤ ਪ੍ਰੇਮ-ਭਗਤੀ ਸੰਸਾਰਿਕ ਧੰਧਿਆਂ ਤੋਂ ਮੁਖ ਮੋੜ ਕੇ ਭਜਣ ਜਾਂ ਸੰਨਿਆਸ ਲੈਣ ਵਾਲੀ ਨਹੀਂ। ਗੁਰੂ ਸਾਹਿਬਾਨ ਨੇ ਸਮਾਜ ਪ੍ਰਤਿ ਆਪਣੀ ਜ਼ਿਮੇਵਾਰੀ ਸਮਝਦੇ ਹੋਇਆਂ ਆਪਣੇ ਅਨੁਯਾਈਆ ਦੇ ਮਨ ਵਿਚੋਂ ਕਰਮ ਤੋਂ ਭਜਣ ਵਾਲੀ ਬਿਰਤੀ ਨੂੰ ਕਢ ਕੇ ਕਿਰਤ ਦੇ ਸਿੱਧਾਂਤ ਦੀ ਸਥਾਪਨਾ ਕੀਤੀ ਹੈ। ਗੁਰੂ ਗ੍ਰੰਥ ਸਾਹਿਬ ਵਿਚਲੀ ਭਗਤੀ ਭਾਵਨਾ ਜੀਵਨ-ਵਿਹੂਣੀ ਨਹੀਂ, ਜੀਵਨਮਈ ਹੈ। ਕਿਰਤ ਵਿਚ ਲੀਨ ਰਹਿਣਾ ਹੀ ਜ਼ਿੰਦਗੀ ਹੈ। ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ—*ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ।*(ਗੁ.ਗ੍ਰੰ.522)

ਸਪੱਸ਼ਟ ਹੈ ਕਿ ਗੁਰਬਾਣੀ ਘਾਲਣਾ, ਕਿਰਤ ਜਾਂ ਮੁਸ਼ਕਤ ਨੂੰ ਵਿਸ਼ੇਸ਼ ਮਹੱਤਵ ਦਿੰਦੀ ਹੈ। ਘਾਲਣਾ ਦੁਆਰਾ ਕੀਤੀ ਕਮਾਈ ਹੀ ਪੁੰਨ-ਦਾਨ ਲਈ ਠੀਕ ਹੈ। ਮਿਹਨਤ ਤੋਂ ਭਿੰਨ ਸਾਧਨ ਰਾਹੀਂ ਪ੍ਰਾਪਤ ਕੀਤੀ ਦੌਲਤ ਨ ਇਸ ਲੋਕ ਵਿਚ ਲਾਭਦਾਇਕ ਹੈ ਅਤੇ ਨ ਹੀ ਪਰਲੋਕ ਵਿਚ। ਪਰਲੋਕ ਵਿਚ ਉਹੀ ਕੁਝ ਪ੍ਰਾਪਤ ਹੁੰਦਾ ਹੈ ਜੋ ਮਿਹਨਤ ਨਾਲ ਕੀਤੀ ਕਮਾਈ ਵਿਚੋਂ ਦਿੱਤਾ ਜਾਂਦਾ ਹੈ—*ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ।* (ਗੁ.ਗ੍ਰੰ.472)

ਘਾਲਣਾ ਜਾਂ ਕਿਰਤ ਕਰਨ ਦੇ ਨਾਲ ਇਹ ਸ਼ਰਤ ਵੀ ਰਖੀ ਗਈ ਹੈ ਕਿ ਧਨ, ਸੰਪਤੀ ਆਦਿ ਨੂੰ ਇਕੱਠਾ ਨਹੀਂ ਕਰਨਾ ਚਾਹੀਦਾ, ਸਗੋਂ ਆਪਣੀਆਂ ਲੋੜਾਂ ਤੋਂ ਵਧ ਚੀਜ਼ਾਂ ਨੂੰ ਹੋਰ ਲੋੜਵੰਦਾਂ ਵਿਚ ਵੰਡ ਕੇ ਖਾਣਾ ਚਾਹੀਦਾ ਹੈ। ਗੁਰਬਾਣੀ ਅਨੁਸਾਰ ਇਹ 'ਵੰਡ-ਛਕਣ' ਦਾ ਆਚਾਰ ਹੈ। ਅਸਲ ਵਿਚ, ਉਹੀ ਲੋਕ ਜੀਵਨ-ਮਨੋਰਥ ਨੂੰ ਸਹੀ ਢੰਗ ਨਾਲ ਸਮਝਦੇ ਹਨ ਜੋ ਘਾਲਣਾ ਨਾਲ ਕੀਤੀ ਕਮਾਈ ਵਿਚੋਂ ਵੰਡਦੇ ਹਨ—*ਘਾਲਿ ਖਾਇ*

*ਕਿਛੁ ਹਥਹੁ ਦੇਇ। ਨਾਨਕ ਰਾਹੁ ਪਛਾਣਹਿ ਸੇਇ।* (ਗੁ.ਗ੍ਰੰ.1245) ਅਜਿਹੇ ਵਿਅਕਤੀ ਹੀ ਵਾਸਤਵਿਕ ਮਾਰਗ ਦੀ ਪਛਾਣ ਕਰ ਕੇ ਪਰਮਾਤਮਾ ਦੇ ਦੁਆਰ ਉਤੇ ਪ੍ਰਤਿਸ਼ਠਾ ਪ੍ਰਾਪਤ ਕਰ ਸਕਦੇ ਹਨ। ਇਸ ਪ੍ਰਕਾਰ ਦੇ ਅਸੂਲਾਂ ਉਤੇ ਕਾਇਮ ਹੋਇਆ ਸਮਾਜ ਸਚਮੁਚ ਮਨੁੱਖਤਾ ਲਈ ਕਲਿਆਣਕਾਰੀ ਹੋ ਸਕਦਾ ਹੈ। ਮਨੁੱਖ ਦੇ ਜੀਵਨ ਵਿਚ ਇਸ ਪ੍ਰਕਾਰ ਦੇ ਸਦਾਚਰਣ ਦਾ ਮਹੱਤਵ ਯੁਗਾਂਤਰ ਬੋਧਕ ਹੈ।

ਗੁਰਬਾਣੀ ਵਿਚ ਸੇਵਾ ਨੂੰ ਵੀ ਸਦਾਚਰਣ ਦੇ ਅੰਤਰਗਤ ਰਖਿਆ ਜਾਂਦਾ ਹੈ। ਸੇਵਾ ਦਾ ਭਗਤੀ ਨਾਲ ਬਹੁਤ ਡੂੰਘਾ ਸੰਬੰਧ ਹੈ। ਭਗਤੀ ਇਕ ਤਰ੍ਹਾਂ ਨਾਲ ਸੇਵਾ ਦਾ ਨਾਮਾਂਤਰ ਹੈ। ਸੇਵਾ ਵਿਚ ਨਿਮਰਤਾ ਦੀ ਬਿਰਤੀ ਦਾ ਵਿਕਾਸ ਹੁੰਦਾ ਹੈ। ਸੇਵਾ ਨਾਲ ਲੋੜਵੰਦਾਂ ਦੀ ਮਦਦ ਹੁੰਦੀ ਹੈ। ਸਮਾਜ ਵਿਚ ਮਿਲਵਰਤਨ ਦੀ ਭਾਵਨਾ ਪੈਦਾ ਹੁੰਦੀ ਹੈ। ਮਨੁੱਖ ਅਨੇਕਤਾ ਤੋਂ ਏਕਤਾ ਵਲ ਯਾਤ੍ਰਾ ਕਰਦਾ ਹੈ। ਇਸ ਨਾਲ ਸਮਾਜ ਪਰੋਪਕਾਰ ਦੇ ਮਾਰਗ ਉਪਰ ਅਗੇ ਵਧਦਾ ਹੈ। ਸੇਵਾ ਬੜਾ ਸ੍ਰੇਸ਼ਠ ਆਚਰਣ ਹੈ। ਇਸ ਦਾ ਸੰਬੰਧ-ਸੂਤਰ ਸੰਤੋਖ ਨਾਲ ਜਾ ਜੁੜਦਾ ਹੈ।

ਗੁਰਬਾਣੀ ਨਸ਼ਿਆਂ ਦੇ ਸੇਵਨ ਤੋਂ ਮਨੁੱਖਾਂ ਨੂੰ ਵਰਜਦੀ ਹੈ। ਨਸ਼ਿਆਂ ਦੇ ਸੇਵਨ ਨਾਲ ਮਨੁੱਖ ਸ਼ਰੀਰਕ ਅਤੇ ਮਾਨਸਿਕ ਕਈ ਪ੍ਰਕਾਰ ਦੇ ਰੋਗਾਂ ਨਾਲ ਘਿਰ ਜਾਂਦਾ ਹੈ, ਸਹੀ ਮਾਰਗ ਦੀ ਪਛਾਣ ਭੁਲ ਜਾਂਦੀ ਹੈ। ਬਾਣੀ ਵਿਚ ਇਸ ਦੁਰਾਚਰਣ ਨੂੰ ਸਪੱਸ਼ਟ ਕੀਤਾ ਗਿਆ ਹੈ—*ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ। ਆਪਣਾ ਪਰਾਇਆ ਨ ਪਛਾਣਈ ਖਸਮਹਿ ਧਕੇ ਖਾਹਿ।* (ਗੁ.ਗ੍ਰੰ.554)

ਕਰਨੀ ਅਤੇ ਕਥਨੀ ਵਿਚ ਅੰਤਰ ਨ ਹੋਣਾ ਗੁਰਬਾਣੀ ਅਨੁਸਾਰ ਇਕ ਮਹੱਤਵਪੂਰਣ ਕਰਮਾਚਾਰ ਹੈ। ਜੋ ਵਿਅਕਤੀ ਕਹਿੰਦੇ ਕੁਝ ਹਨ, ਕਰਦੇ ਕੁਝ ਹਨ, ਉਹ ਵਿਸ਼ਵਾਸ਼ ਦੇ ਪਾਤਰ ਨਹੀਂ ਬਣ ਸਕਦੇ। ਕਰਨੀ ਤੋਂ ਬਿਨਾ ਕਥਨੀ ਦਾ ਕੋਈ ਆਧਾਰ ਹੀ ਨਹੀਂ ਹੈ। ਸਭ ਕੁਝ ਦਿਖਾਵਾ ਜਾਂ ਪਾਖੰਡ ਬਣ ਕੇ ਰਹਿ ਜਾਂਦਾ ਹੈ—*ਹਿਰਦੈ ਸਚੁ ਏਹ ਕਰਣੀ ਸਾਰੁ। ਹੋਰੁ ਸਭੁ ਪਾਖੰਡੁ ਪੂਜ ਖੁਆਰੁ।* (ਗੁ.ਗ੍ਰੰ.1343) ਅਜਿਹੇ ਸਦਾਚਰਣ ਦੀ ਪਾਲਣਾ ਨਾਲ ਮਨੁੱਖ ਮਹਾਨ ਬਣਦਾ ਹੈ ਅਤੇ ਸਮਾਜ ਦੀ ਸਦ-ਗਤੀ ਹੁੰਦੀ ਹੈ। ਗੁਰੂ ਅਰਜਨ ਦੇਵ ਜੀ ਨੇ ਅਧਿਆਤਮਿਕ ਮਾਰਗ ਉਪਰ ਚਲਣ ਵਾਲੇ ਜਿਗਿਆਸੂ ਲਈ ਵਾਂਛਿਤ ਆਚਾਰ ਵਲ ਸੰਕੇਤ ਕਰਦਿਆਂ ਕਿਹਾ ਹੈ :

*ਸੰਤਾ ਕੀ ਹੋਇ ਦਾਸਰੀ ਏਹੁ ਅਚਾਰਾ ਸਿਖੁ ਰੀ।*
*ਸਗਲ ਗੁਣਾ ਗੁਣ ਊਤਮੋ ਭਰਤਾ ਦੂਰਿ ਨ ਪਿਖੁ ਰੀ।*
*ਇਹੁ ਮਨੁ ਸੁੰਦਰਿ ਆਪਣਾ ਹਰਿ ਨਾਮਿ ਮਜੀਠੈ ਰੰਗਿ ਰੀ।*
*ਤਿਆਗਿ ਸਿਆਣਪ ਚਾਤੁਰੀ ਤੂੰ ਜਾਣੁ ਗੁਪਾਲਹਿ ਸੰਗਿ ਰੀ।*

(ਗੁ.ਗ੍ਰੰ.400)

ਇਸ ਤਰ੍ਹਾਂ ਸਾਰੇ ਸ੍ਰੇਸ਼ਠ ਕਰਮ 'ਸਤੁ' ਵਸਤੂ ਦੇ ਪਰਿਸਰ ਵਿਚ ਸਮੋਏ ਜਾ ਸਕਦੇ ਹਨ।

ਗੁਰੂ ਗ੍ਰੰਥ ਸਾਹਿਬ ਰੂਪੀ ਥਾਲ ਵਿਚ ਦੂਜੀ ਵਸਤੂ ਹੈ ਸੰਤੋਖ (ਸੰਤੋਸ਼)। ਸੰਤੋਖ ਤੋਂ ਭਾਵ ਹੈ ਮਨ ਦੀ ਉਹ ਬਿਰਤੀ ਜਾਂ ਅਵਸਥਾ ਜਿਸ ਵਿਚ ਮਨੁੱਖ ਆਪਣੀ ਵਰਤਮਾਨ ਦਸ਼ਾ ਵਿਚ ਹੀ ਪੂਰਨ ਸੁਖ ਅਨੁਭਵ ਕਰਦਾ ਹੋਇਆ ਤ੍ਰਿਪਤ ਰਹਿੰਦਾ ਹੈ। ਭਾਰਤੀ ਸੰਸਕ੍ਰਿਤੀ ਵਿਚ ਸੰਤੋਖ ਨੂੰ ਵਿਸ਼ੇਸ਼ ਮਹੱਤਵ ਦਿੱਤਾ ਗਿਆ ਹੈ। 'ਪਾਤੰਜਲ ਯੋਗ ਸੂਤ੍ਰ' ਦੇ ਅਸ਼ਟਾਂਗ ਮਾਰਗ ਵਿਚ ਸੰਤੋਖ ਨੂੰ ਦੂਜਾ ਸਥਾਨ ਪ੍ਰਾਪਤ ਹੈ। ਉਥੇ ਸੰਤੋਖ ਤੋਂ ਭਾਵ ਹੈ ਕਰੱਤਵ ਕਰਮ ਦੀ ਪਾਲਨਾ ਕਰਦਿਆਂ, ਉਸ ਦਾ ਜੋ ਕੁਝ ਵੀ ਸਿੱਟਾ ਨਿਕਲੇ ਅਤੇ ਪ੍ਰਾਲਬਧ ਅਨੁਸਾਰ ਆਪਣੇ ਆਪ ਨੂੰ ਜੋ ਕੁਝ ਵੀ ਪ੍ਰਾਪਤ ਹੋਵੇ, ਉਸ ਵਿਚ ਤ੍ਰਿਪਤ ਰਹਿਣਾ ਅਤੇ ਕਿਸੇ ਪ੍ਰਕਾਰ ਦੀ ਕਾਮਨਾ, ਇੱਛਾ ਜਾਂ ਤ੍ਰਿਸ਼ਨਾ ਨ ਕਰਨਾ 'ਸੰਤੋਖ' (ਸੰਤੋਸ਼) ਹੈ।

ਭਗਤੀ ਲਹਿਰ ਦੇ ਅਨੇਕ ਸੰਤਾਂ, ਮਹਾਪੁਰਸ਼ਾਂ ਨੇ ਸੰਤੋਖ ਨੂੰ ਵਿਸ਼ੇਸ਼ ਮਹੱਤਵ ਦਿੱਤਾ ਹੈ। ਸੂਫ਼ੀ ਸਾਧਨਾ ਵਿਚ 'ਸੰਤੋਖ' ਸ਼ਬਦ ਦੀ ਭਾਵਨਾ ਦਾ ਪ੍ਰਗਟਾਵਾ 'ਸਬਰ' ਸ਼ਬਦ ਨਾਲ ਕੀਤਾ ਗਿਆ ਹੈ। ਇਸ ਨੂੰ ਸੂਫ਼ੀ ਸਾਧਨਾ ਦਾ ਇਕ ਪੜਾ ਮੰਨਿਆ ਗਿਆ ਹੈ। ਇਸ ਬਿਰਤੀ ਦੇ ਫਲਸਰੂਪ ਸਾਧਕ ਦੁਨਿਆਵੀ ਸੁਖ ਸੁਵਿਧਾਵਾਂ ਦਾ ਤਿਆਗ ਕਰ ਕੇ ਫ਼ਕਰ ਦੀ ਅਵਸਥਾ ਵਿਚ ਪਹੁੰਚ ਜਾਂਦਾ ਹੈ। ਸਬਰ ਦੀ ਬਿਰਤੀ ਦੇ ਵਿਕਸਿਤ ਹੋਣ ਨਾਲ ਇੱਛਾਵਾਂ ਦਾ ਦਮਨ ਹੋ ਜਾਂਦਾ ਹੈ। ਸਬਰ ਦੀ ਅਵਸਥਾ ਦੁਨਿਆਵੀ ਇੱਛਾਵਾਂ ਉਤੇ ਪ੍ਰਾਪਤ ਕੀਤੀ ਜਿੱਤ ਹੈ। ਬਾਬਾ ਫ਼ਰੀਦ ਨੇ ਤੀਰ-ਅੰਦਾਜ਼ੀ ਦੇ ਰੂਪਕ ਰਾਹੀਂ ਸਬਰ ਦੇ ਤੀਰ ਨੂੰ ਅਚੂਕ ਮੰਨਿਆ ਹੈ :

*ਸਬਰ ਮੰਝਿ ਕਮਾਣ ਏ ਸਬਰ ਕਾ ਨੀਹਣੋ।*
*ਸਬਰ ਸੰਦਾ ਬਾਣੁ ਖਾਲਕੁ ਖਤਾ ਨ ਕਰੀ।* (ਗੁ.ਗ੍ਰੰ.1384)

ਸੰਤੋਖ ਦੇ ਭਾਰਤੀ ਅਭਾਰਤੀ ਦੋਹਾਂ ਸੰਦਰਭਾਂ ਤੋਂ ਮਨੁੱਖੀ ਜੀਵਨ ਵਿਚ ਇਸ ਦੇ ਮਹੱਤਵ ਦੀ ਗੱਲ ਉਘੜ ਆਉਂਦੀ ਹੈ। ਗੁਰੂ ਸਾਹਿਬ ਨੇ ਆਪਣੇ ਢੰਗ ਨਾਲ ਮਾਨਵ ਜੀਵਨ ਵਿਚ ਇਸ ਦੇ ਸਰੂਪ ਅਤੇ ਮਹੱਤਵ ਉਪਰ ਪ੍ਰਕਾਸ਼ ਪਾਇਆ ਹੈ। 'ਸੁਖਮਨੀ' ਨਾਂ ਦੀ ਬਾਣੀ ਵਿਚ ਸੰਤੋਖ ਤੋਂ ਬਿਨਾ ਮਨੁੱਖ ਦੀ ਅਸਥਿਰ ਮਨੋਵ੍ਰਿਤੀ ਨੂੰ ਪ੍ਰਗਟ ਕਰਦਿਆਂ ਪੰਚਮ ਗੁਰੂ ਜੀ ਨੇ ਦਸਿਆ ਹੈ ਕਿ ਜਦ ਕੋਈ ਵਿਅਕਤੀ ਹਜ਼ਾਰ ਰੁਪਏ ਕਮਾ ਲੈਂਦਾ ਹੈ ਤਾਂ ਲੱਖ ਖਟਣ ਲਈ ਉਤਾਵਲਾ ਹੋ ਜਾਂਦਾ ਹੈ, ਉਹ ਮਾਇਆ ਨੂੰ ਇਕੱਠੀ ਕਰਨੋ ਤ੍ਰਿਪਤ ਨਹੀਂ ਹੁੰਦਾ, ਅਨੇਕ ਪ੍ਰਕਾਰ ਦੇ ਵਿਸ਼ੇ-ਭੋਗ ਕਰਨ 'ਤੇ ਵੀ ਨਹੀਂ ਰਜਦਾ ਅਤੇ ਖੁਆਰ ਹੋ ਹੋ ਕੇ ਮਰਦਾ ਹੈ। ਸਚ ਤਾਂ ਇਹ ਹੈ ਕਿ ਬਿਨਾ ਸੰਤੋਖ ਧਾਰਨ ਕੀਤੇ ਕੋਈ ਵਿਅਕਤੀ ਤ੍ਰਿਪਤ ਨਹੀਂ ਹੋ ਸਕਦਾ, ਉਸ ਦੇ ਸਾਰੇ ਕਾਰ ਵਪਾਰ ਸੁਪਨੇ ਦੇ ਮਨੋਰਥ ਵਾਂਗ ਨਿਸਫਲ ਹੋ ਜਾਂਦੇ ਹਨ :

*ਸਹਸ ਖਟੇ ਲਖ ਕਉ ਉਠਿ ਧਾਵੈ ।*
*ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ ।*
*ਅਨਿਕ ਭੋਗ ਬਿਖਿਆ ਕੇ ਕਰੈ ।*
*ਨਹ ਤ੍ਰਿਪਤਾਵੈ ਖਪਿ ਖਪਿ ਮਰੈ ।*
*ਬਿਨਾ ਸੰਤੋਖ ਨਹੀ ਕੋਊ ਰਾਜੈ ।*
*ਸੁਪਨ ਮਨੋਰਥ ਬ੍ਰਿਥੇ ਸਭ ਕਾਜੈ ।* (ਗੁ.ਗ੍ਰੰ.278-79)

'ਆਸਾ ਕੀ ਵਾਰ' ਵਿਚ ਗੁਰੂ ਨਾਨਕ ਦੇਵ ਜੀ ਨੇ ਸਪੱਸ਼ਟ ਕੀਤਾ ਹੈ ਕਿ ਸੰਤੋਖੀ ਸਾਧਕ ਹੀ ਸੇਵਾ ਕਰ ਸਕਦੇ ਹਨ, ਚੰਗੇ ਕਰਮਾਂ ਵਿਚ ਲੀਨ ਹੋ ਸਕਦੇ ਹਨ ਅਤੇ ਧਰਮ ਅਨੁਸਾਰ ਜੀਵਨ ਜੀ ਕੇ ਦੁਨਿਆਵੀ ਬੰਧਨ ਤੋੜ ਦਿੰਦੇ ਹਨ– *ਸੇਵ ਕੀਤੀ ਸੰਤੋਖੀਈ ਜਿਨ੍ਹੀ ਸਚੋ ਸਚੁ ਧਿਆਇਆ।...* (ਗੁ.ਗ੍ਰੰ.466-67) ਬਿਰਤੀਆਂ ਦੇ ਪਰਸਪਰ ਸੰਬੰਧਾਂ ਦੀ ਕਲਪਨਾ ਕਰਦਿਆਂ ਗੁਰਬਾਣੀ ਵਿਚ ਗੁਰੂ ਦੀ ਮਤਿ ਨੂੰ ਮਾਤਾ, ਸੰਤੋਖ ਨੂੰ ਪਿਤਾ ਅਤੇ ਸਦਾਚਰਣ ਨੂੰ ਭਰਾ ਮੰਨਿਆ ਗਿਆ ਹੈ–*ਮਾਤਾ ਮਤਿ ਪਿਤਾ ਸੰਤੋਖੁ। ਸਤੁ ਭਾਈ ਕਰਿ ਏਹ ਵਿਸੇਖੁ।*(ਗੁ.ਗ੍ਰੰ.151)

ਗੁਰਬਾਣੀ ਵਿਚ ਸੰਤੋਖ ਦੀ ਪ੍ਰਾਪਤੀ ਲਈ ਸ਼੍ਰਵਣ, ਸਤਿਸੰਗਤ, ਪ੍ਰੇਮ-ਭਾਵ, ਗੁਰੂ ਸੇਵਾ, ਮਨ ਨੂੰ ਮਾਰਨ ਆਦਿ ਉਪਾ ਦਸੇ ਗਏ ਹਨ। ਸਦਾਚਰਣ ਅਤੇ ਸੰਤੋਖ ਦੀਆਂ ਬਿਰਤੀਆਂ ਧਾਰਣ ਕਰਕੇ ਕੀਤੀ ਅਰਦਾਸ ਅਵਸ਼ ਸੁਣੀ ਜਾਂਦੀ ਹੈ–*ਸਤੁ ਸੰਤੋਖੁ ਹੋਵੈ ਅਰਦਾਸਿ। ਤਾ ਸੁਣਿ ਸਦਿ ਬਹਾਲੈ ਪਾਸਿ।*(ਗੁ.ਗ੍ਰੰ.878) ਜਨੇਊ ਲਈ ਸੰਤੋਖ ਦਾ ਸੂਤਰ ਅਤੇ ਯੋਗ ਲਈ ਸੰਤੋਖ ਦੀਆਂ ਮੁਦਰਾਂ ਧਾਰਨ ਕਰਨ ਦਾ ਵੀ ਸੁਝਾਵ ਦਿੱਤਾ ਗਿਆ ਹੈ। ਗੁਰੂ ਨਾਨਕ ਦੇਵ ਜੀ ਨੇ ਸੰਤੋਖ ਰੂਪੀ ਬ੍ਰਿਛ ਤੋਂ ਧਰਮ ਅਤੇ ਗਿਆਨ ਰੂਪੀ ਫੁਲ ਅਤੇ ਫਲ ਪ੍ਰਾਪਤ ਹੋਣ ਦੀ ਗੱਲ ਕਹੀ ਹੈ–*ਨਾਨਕ ਗੁਰੁ ਸੰਤੋਖੁ ਰੁਖੁ ਧਰਮੁ ਫੁਲੁ ਫਲ ਗਿਆਨੁ।* (ਗੁ.ਗ੍ਰੰ.147) ਭਾਈ ਗੁਰਦਾਸ ਦੀਆਂ ਵਾਰਾਂ ਅਤੇ ਸਾਖੀ ਸਾਹਿਤ ਵਿਚ ਵੀ ਅਨੇਕ ਪ੍ਰਸੰਗਾਂ ਵਿਚ ਸੰਤੋਖ ਧਾਰਨ ਕਰਨ ਉਤੇ ਬਲ ਦਿੱਤਾ ਗਿਆ ਹੈ।

ਸਪੱਸ਼ਟ ਹੈ ਕਿ ਮਨੁੱਖ ਦਾ ਅਧਿਆਤਮਿਕ ਕਲਿਆਣ ਸੰਤੋਖ ਦੁਆਰਾ ਸੰਭਵ ਹੈ ਅਤੇ ਸੰਤੋਖ ਦੁਆਰਾ ਉਹ ਸਦਾਚਾਰੀ ਹੋ ਕੇ ਉਜਲੇ ਸਮਾਜ ਦੀ ਸਿਰਜਨਾ ਕਰਦਾ ਹੈ। ਇਸ ਦੁਆਰਾ ਹੀ ਪੰਜ ਵਿਕਾਰਾਂ ਨੂੰ ਨੱਥ ਪਾਈ ਜਾ ਸਕਦੀ ਹੈ ਅਤੇ ਮਮਤਾ ਦੇ ਅੰਤ ਨਾਲ ਮਨੁੱਖ ਹਰਿ-ਪ੍ਰਾਪਤੀ-ਪਥ ਉਤੇ ਸੰਤੁਲਿਤ ਢੰਗ ਨਾਲ ਅਗੇ ਵਧ ਸਕਦਾ ਹੈ।

ਗੁਰੂ ਗ੍ਰੰਥ ਸਾਹਿਬ ਰੂਪੀ ਥਾਲ ਵਿਚ ਤੀਜੀ ਵਸਤੂ 'ਵੀਚਾਰ' ਹੈ। ਵਿਚਾਰ ਤੋਂ ਭਾਵ ਹੈ ਵਿਵੇਕ, ਯਥਾਰਥ ਗਿਆਨ। ਗੁਰਬਾਣੀ ਆਸਥਾ ਪ੍ਰਧਾਨ ਭਗਤੀ ਕਾਵਿ ਹੁੰਦਾ ਹੋਇਆ ਵੀ ਗਿਆਨ ਨੂੰ ਬਹੁਤ ਮਾਨਤਾ ਪ੍ਰਦਾਨ ਕਰਦੀ ਹੈ। ਇਸ ਵਿਚ ਸਮਰਪਣ ਦੀ ਭਾਵਨਾ ਵਿਵੇਕ-ਪੂਰਣ ਹੈ। ਗੁਰਬਾਣੀ ਵਿਚ ਗਿਆਨ ਅਧਿਆਤਮਿਕ ਗਿਆਨ ਜਾਂ

ਭੀਤਰੀ ਗਿਆਨ ਦਾ ਵਾਚਕ ਹੈ। ਇਹ ਗਿਆਨ ਗੱਲਾਂ ਨਾਲ ਪ੍ਰਾਪਤ ਨਹੀਂ ਹੁੰਦਾ। ਇਸ ਨੂੰ ਕਥਨ ਕਰਨਾ ਬਹੁਤ ਔਖਾ ਹੈ। ਇਹ ਪ੍ਰਭੂ ਜਾਂ ਗੁਰੂ ਦੀ ਕ੍ਰਿਪਾ ਰਾਹੀਂ ਪ੍ਰਾਪਤ ਹੋ ਸਕਦਾ ਹੈ, ਹੋਰ ਹਰ ਪ੍ਰਕਾਰ ਦੇ ਯਤਨ ਵਿਅਰਥ ਹਨ—*ਗਿਆਨੁ ਨ ਗਲੀਈ ਢੂਢੀਐ ਕਥਨਾ ਕਰੜਾ ਸਾਰੁ। ਕਰਮਿ ਮਿਲੈ ਤਾ ਪਾਈਐ ਹੋਰ ਹਿਕਮਤਿ ਹੁਕਮੁ ਖੁਆਰ।*(ਗੁ.ਗ੍ਰੰ.465) ਇਸ ਗਿਆਨ ਨਾਲ ਮਨ ਕਾਬੂ ਵਿਚ ਰਹਿੰਦਾ ਹੈ (*ਗਿਆਨ ਕਾ ਬਧਾ ਮਨੁ ਰਹੈ*—ਗੁ.ਗ੍ਰੰ.469)। ਇਹ ਗੁਰੂ ਦੁਆਰਾ ਬਖ਼ਸ਼ਿਆ ਇਕ ਅਜਿਹਾ ਖੜਗ ਹੈ ਜਿਸ ਨਾਲ ਮਨ ਨਾਲ ਜੂਝਿਆ ਜਾ ਸਕਦਾ ਹੈ (*ਗਿਆਨ ਖੜਗੁ ਲੈ ਮਨੁ ਸਿਉ ਲੂਝੈ*—ਗੁ.ਗ੍ਰੰ.1022)।

ਗਿਆਨ ਗੁਰੂ ਦੁਆਰਾ ਦਿੱਤਾ ਅਜਿਹਾ ਸੁਰਮਾ ਹੈ, ਜਿਸ ਨੂੰ ਵਰਤਣ ਨਾਲ ਅਗਿਆਨ ਰੂਪ ਹਨੇਰਾ ਮਿਟ ਜਾਂਦਾ ਹੈ ਅਤੇ ਮਨ ਪ੍ਰਕਾਸ਼ਿਤ ਹੋ ਜਾਂਦਾ ਹੈ, ਅਰਥਾਤ ਮਨ ਵਿਵੇਕਸ਼ੀਲ ਹੋ ਜਾਂਦਾ ਹੈ :

*ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ।*
*ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ।* (ਗੁ.ਗ੍ਰੰ.293)

ਗਿਆਨ ਨੂੰ ਧਾਰਨ ਕਰਨ ਨਾਲ ਭਰਮ ਮਿਟ ਜਾਂਦੇ ਹਨ, ਮਾਇਆ ਦਾ ਪ੍ਰਭਾਵ ਖ਼ਤਮ ਹੋ ਜਾਂਦਾ ਹੈ, ਮਨ ਸ਼ਾਂਤ ਹੋ ਜਾਂਦਾ ਹੈ। ਇਸ ਲਈ ਗੁਰੂ ਨਾਨਕ ਦੇਵ ਜੀ ਨੇ ਅਜਿਹੇ ਗਿਆਨ ਨੂੰ ਅਰਜਿਤ ਕਰਨ ਲਈ ਮਨ ਨੂੰ ਪ੍ਰੇਰਿਆ ਹੈ। ਸ਼ਾਂਤ ਮਨ ਨਾਲ ਹੀ ਪ੍ਰਭੂ ਦੀ ਸੇਵਾ ਕਰਨ ਦਾ ਸੁਭਾਗ ਪ੍ਰਾਪਤ ਹੁੰਦਾ ਹੈ :

*ਐਸਾ ਗਿਆਨੁ ਜਪਹੁ ਮਨ ਮੇਰੇ।*
*ਹੋਵਹੁ ਚਾਕਰ ਸਾਚੇ ਕੇਰੇ।* (ਗੁ.ਗ੍ਰੰ.728)

ਇਸ ਵਿਵੇਕ ਗਿਆਨ ਦਾ ਸਮਾਜਿਕ ਸੰਦਰਭ ਵੀ ਹੈ। ਪੁਰਾਤਨ ਕਾਲ ਤੋਂ ਹੀ ਵਖ-ਵਖ ਜਾਤੀਆਂ ਵਿਚ ਉਚੇ-ਨੀਵੇਂ ਦਾ ਭੇਦ-ਭਾਵ ਚਲਦਾ ਆਇਆ ਹੈ। ਜਾਤਿ ਭੇਦ-ਭਾਵ ਨੇ ਮਨੁੱਖ ਮਨੁੱਖ ਵਿਚ ਜੋ ਵਿਥ ਪੈਦਾ ਕੀਤੀ ਹੈ, ਉਸ ਨਾਲ ਮਨੁੱਖਾਂ ਵਿਚ ਨਕਾਰਾਤਮਕ ਰੁਚੀਆਂ ਦਾ ਵਿਕਾਸ ਹੋਇਆ ਹੈ। ਗੁਰਬਾਣੀ ਵਿਚ ਜਾਤਿ ਭੇਦ-ਭਾਵ ਦਾ ਥਾਂ-ਥਾਂ 'ਤੇ ਨਿਖੇਧ ਹੋਇਆ ਹੈ। ਗੁਰੂ ਨਾਨਕ ਦੇਵ ਜੀ ਨੇ ਤਾਂ ਉਸ ਵਿਅਕਤੀ ਨੂੰ ਨੀਵੀਂ ਜਾਤਿ ਦਾ ਮੰਨਿਆ ਹੈ ਜੋ ਆਪਣੇ ਜੀਵਨ ਦੇ ਵਾਸਤਵਿਕ ਉਦੇਸ਼ ਤੋਂ ਖੁੰਝ ਗਿਆ ਹੈ। ਉਹੀ ਵਿਅਕਤੀ ਅਸਲੋਂ ਨੀਚ ਜਾਤਿ ਨਾਲ ਸੰਬੰਧਿਤ ਹੈ—*ਖਸਮੁ ਵਿਸਾਰਹਿ ਤੇ ਕਮਜਾਤਿ।* (ਗੁ.ਗ੍ਰੰ.10)। ਗੁਰੂ ਅਰਮਦਾਸ ਜੀ ਨੇ ਕਿਹਾ ਹੈ ਕਿ ਉਹੀ ਉਤਮ ਵਿਅਕਤੀ ਹੈ ਜੋ ਹਰਿ-ਭਗਤੀ ਵਿਚ ਰੰਗਿਆ ਹੋਇਆ ਹੈ, ਨਾਮ-ਸਿਮਰਨ ਤੋਂ ਵਾਂਝਿਆ ਵਿਅਕਤੀ ਹੀ ਨੀਚ ਜਾਤਿ ਦਾ ਹੈ—*ਬਿਨੁ ਨਾਵੈ ਸਭ ਨੀਚ ਜਾਤਿ ਹੈ ਬਿਸਟਾ ਕਾ ਕੀੜਾ ਹੋਇ।* (ਗੁ.ਗ੍ਰੰ.426)

ਮਨੁੱਖਤਾ ਦੇ ਵਿਕਾਸ ਵਿਚ ਜਾਤਿ ਜਾਂ ਵਰਣ-ਗਤ ਭੇਦ ਨਿਰਾਧਾਰ ਹੈ। ਅਸਲੋਂ

ਸੰਸਾਰ ਵਿਚ ਕੋਈ ਵੀ ਉੱਚਾ ਜਾਂ ਨੀਵਾਂ ਨਹੀਂ ਹੈ—*ਨਾਨਕ ਉਤਮੁ ਨੀਚੁ ਨ ਕੋਇ।* (ਗੁ.ਗ੍ਰੰ.7)। ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ ਕਿ ਜਾਤੀਆਂ ਜਾਂ ਉਨ੍ਹਾਂ ਦੇ ਨਾਂ ਵਿਅਰਥ ਹਨ। ਸਾਰੇ ਮਨੁੱਖ ਇਕੋ ਸੱਤਾ ਦੀ ਸਰਪ੍ਰਸਤੀ ਦੇ ਅਧੀਨ ਹਨ। ਜੇ ਕੋਈ ਉੱਚੀ ਕੁਲ ਵਿਚੋਂ ਹੋਣ ਕਰਕੇ ਆਪਣੇ ਆਪ ਨੂੰ ਮਹਾਨ ਕਹਿੰਦਾ ਹੈ, ਉਹ ਅਸਲ ਵਿਚ ਤਾਂ ਹੀ ਮਹਾਨ ਹੋ ਸਕਦਾ ਹੈ ਜੇ ਈਸ਼ਵਰੀ ਦਰਗਾਹ ਵਿਚ ਪ੍ਰਤਿਸ਼ਠਾ ਪ੍ਰਾਪਤ ਕਰਦਾ ਹੈ—*ਫਕੜ ਜਾਤੀ ਫਕੜੁ ਨਾਉ। ਸਭਨਾ ਜੀਆ ਇਕਾ ਛਾਉ। ਆਪਹੁ ਜੇ ਕੋ ਭਲਾ ਕਹਾਏ। ਨਾਨਕ ਤਾ ਪਰੁ ਜਾਪੈ ਜਾ ਪਤਿ ਲੇਖੈ ਪਾਏ।*(ਗੁ.ਗ੍ਰੰ.83)

ਗੁਰਬਾਣੀ ਵਿਚ ਉਨ੍ਹਾਂ ਧਾਰਮਿਕ ਅਤੇ ਸਮਾਜਿਕ ਆਗੂਆਂ ਨੂੰ ਮਾਨਵ-ਵਿਰੋਧੀ ਦਸਿਆ ਗਿਆ ਹੈ ਜੋ ਜਾਤਿ ਭੇਦ-ਭਾਵ ਨੂੰ ਜਨਮ ਦਿੰਦੇ ਹਨ ਅਤੇ ਉਸ ਦਾ ਵਿਕਾਸ ਕਰਦੇ ਹਨ। ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਉਸ ਵਿਅਕਤੀ ਨੂੰ ਹੀ ਨੀਵੀਂ ਜਾਤਿ ਵਾਲਾ ਮੰਨਿਆ ਗਿਆ ਹੈ ਜੋ ਪਰਮਾਤਮਾ ਨੂੰ ਭੁਲਾ ਕੇ ਸੰਸਾਰਿਕ ਪ੍ਰਪੰਚ ਵਿਚ ਮਗਨ ਹੋ ਗਿਆ ਹੈ। ਗੁਰੂ ਸਾਹਿਬਾਨ ਨੇ ਸਮਾਜ ਅਤੇ ਧਰਮ ਦੇ ਖੇਤਰ ਵਿਚ ਇਕਰੂਪਤਾ ਜਾਂ ਸਮਦਰਸ਼ਤਾ ਵਾਲਾ ਦ੍ਰਿਸ਼ਟੀਕੋਣ ਅਪਣਾ ਕੇ ਇਕ ਨਵੇਂ ਨਰੋਏ ਧਰਮ-ਆਧਾਰਿਤ ਸਮਾਜ ਨੂੰ ਜਨਮ ਦਿੱਤਾ ਜੋ ਸੱਚੇ ਅਰਥਾਂ ਵਿਚ 'ਮਨੁੱਖ-ਸਮਾਜ' ਕਿਹਾ ਜਾ ਸਕਦਾ ਹੈ। ਜਾਤਿ ਭੇਦ-ਭਾਵ ਤੋਂ ਉੱਚਾ ਉਠਣ ਵਾਲਾ ਮਨੁੱਖ ਹੀ ਸੱਚਾ ਮਨੁੱਖ ਹੈ। ਉਹ ਬ੍ਰਹਮ-ਗਿਆਨੀ ਅਥਵਾ ਗੁਰਮੁਖ ਹੈ। ਉਹ ਮਨੁੱਖ ਨੂੰ ਮਨੁੱਖ ਦੇ ਨੇੜੇ ਲਿਆਉਣ ਵਾਲਾ ਕਿਰਦਾਰ ਕਰਦਾ ਹੈ।

ਨਾਰੀ ਦੀ ਸਥਿਤੀ ਸੰਬੰਧੀ ਚੇਤਨਾ ਗੁਰੂ ਗ੍ਰੰਥ ਸਾਹਿਬ ਦੀ ਇਸਤਰੀ ਜਾਤਿ ਪ੍ਰਤਿ ਵਿਵੇਕਸ਼ੀਲਤਾ ਨੂੰ ਦਰਸਾਉਂਦੀ ਹੈ। ਇਸ ਸੰਬੰਧ ਵਿਚ ਗੁਰਬਾਣੀ ਦੀ ਪਹੁੰਚ ਉਸ ਯੁਗ ਦੇ ਧਰਮ-ਸਾਧਕਾਂ ਤੋਂ ਵਖਰੀ ਕਿਸਮ ਦੀ ਹੈ। ਗੁਰੂ ਨਾਨਕ ਦੇਵ ਜੀ ਨੇ 'ਆਸਾ ਕੀ ਵਾਰ' ਵਿਚ ਅਕੱਟ ਪ੍ਰਮਾਣਾਂ ਦੁਆਰਾ ਮਨੁੱਖ ਸਮਾਜ ਵਿਚ ਨਾਰੀ ਦੇ ਅਰਧਾਂਗਨੀ ਰੂਪ ਵਾਲੇ ਸਥਾਨ ਨੂੰ ਸਪੱਸ਼ਟ ਕੀਤਾ ਹੈ ਕਿ—*ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ* (ਗੁ.ਗ੍ਰੰ.473)। ਪਰੰਤੂ ਇਸਤਰੀ ਦੇ ਕਾਮਿਨੀ ਰੂਪ ਪ੍ਰਤਿ ਆਦਰ ਨੂੰ ਘਟਾਇਆ ਨਹੀਂ ਗਿਆ ਹੈ। ਉਦਾਸੀਆਂ ਦੌਰਾਨ ਕਾਮ ਬਾਣਾਂ ਨਾਲ ਵਸ ਵਿਚ ਕਰਨ ਵਾਲੀਆਂ ਰਾਜਾ ਸ਼ਿਵਨਾਭ ਦੁਆਰਾ ਭੇਜੀਆਂ ਕਾਮਿਨੀਆਂ ਨੂੰ ਪੁਤਰੀਆਂ ਅਤੇ ਰਾਜਕੁਮਾਰੀਆਂ ਕਹਿ ਕੇ ਨਿਵਾਜਿਆ ਹੈ—*ਗਾਛਹੁ ਪੁਤ੍ਰੀ ਰਾਜ ਕੁਆਰਿ। ਨਾਮੁ ਭਣਹੁ ਸਚੁ ਦੋਤੁ ਸਵਾਰਿ। ਪ੍ਰਿਉ ਸੇਵਹੁ ਪ੍ਰਭ ਪ੍ਰੇਮ ਅਧਾਰਿ। ਗੁਰ ਸਬਦੀ ਬਿਖ ਤਿਆਸ ਨਿਵਾਰਿ।*(ਗੁ.ਗ੍ਰੰ.1187)।

ਮੱਧ ਯੁਗ ਵਿਚ ਗੁਰੂ ਅਮਰਦਾਸ ਜੀ ਨੇ ਸਤੀ-ਪ੍ਰਥਾ ਵਿਰੁੱਧ ਆਵਾਜ਼ ਉਠਾਉਂਦਿਆਂ ਸੱਚੇ ਅਰਥਾਂ ਵਿਚ ਸਤੀ ਹੋਣ ਦੀ ਵਿਧੀ ਵੀ ਸੁਝਾਈ ਹੈ—*ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ। ਨਾਨਕ ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ।੧। ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨ੍ਹਿ। ਸੇਵਨਿ ਸਾਈ ਆਪਣਾ*

